# ਲੇਖ

# ਕਵਿਤਾ





# ਸੰਦੇਸ਼

ਵਿਸ਼ਵੇਸ਼ਰਾ ਨੰਦ ਸ਼ੋਧ ਵੈਦਿਕ ਸੰਸਥਾਨ, ਸਾਧੂ ਆਸ਼ਰਮ (ਹੁਸ਼ਿਆਰ ਪੁਰ ਦੇ ਸੰਚਾਲਕ ਸ਼੍ਰੀ ਵਿਸ਼ਵ ਬੰਧੂ ਜੀ ਸ਼ਾਸਤਰੀ, ਐਮ. ਏ. ਐਮ. ਓ. ਐਲ. (ਪੰ) ਓ. ਡੀ. ਏ. (ਫ੍ਰਾਂ) ਕੇਟੀ ਸੀ. ਟੀ. (ਇਟ) ਨੇ ਸਤਿਜੁਗ ਦੇ ਇਸ ਬਸੰਤ ਅੰਕ ਲਈ ਹੇਠ ਲਿਖਿਆਂ ਸੰਦੇਸ਼ ਭੇਜਿਆ ਹੈ:

ਰਾਜਨੀਤਕ ਸੁਤੰਤਰਤਾ ਪ੍ਰਾਪਤ ਕੀਤਿਆਂ ਸਾਨੂੰ ੧੦ ਵਰੇ ਤੋਂ ਉਪਰ ਸਮਾ ਹੋ ਗਿਆ ਹੈ। ਪਰ ਅਜੇ ਤਕ ਅਸੀਂ ਪੂਰੇ ਸੁਤੰਤਰ ਨਹੀਂ ਹੋ ਸਕੇ। ਸੁਤੰਤਰਤਾ ਓਦੋਂ ਹੀ ਪੂਰੀ ਹੋ ਸਕੇਗੀ ਜਦੋਂ ਜੀਵਨ ਦੇ ਭਾਰਤੀ ਆਦਰਸ਼ਾਂ ਦੀ ਕਾਇਮੀ ਹੋ ਜਾਵੇਗੀ; ਜਦੋਂ ਸਾਡਾ ਦੇਸ਼ ਰਾਜਨੀਤਕ: ਸਮਾਜਿਕ, ਆਰਥਿਕ, ਧਾਰਮਿਕ, ਵਿਗਿਆਨਿਕ ਅਤੇ ਕਿਸੇ ਵੀ ਨੁਕਤੇ ਤੋਂ ਕਿਉਂ ਨ ਹੋਵੇ, ਪੂਰੀਤਰਾਂ ਆਪਾ ਨਿਰਭਰ ਹੋਵੇਗਾ ਅਤੇ ਜਦੋਂ ਅਸੀਂ ਆਪਣੇ ਜੀਵਨ ਦੀ ਕਿਸੇ ਵੀ ਲੋੜ ਦੀ ਪੂਰਤੀ ਲਈ ਦੂਜਿਆਂ ਤੋਂ ਆਸਰਾ ਨਹੀਂ ਲਵਾਂਗੇ। ਅਜੇਹੇ ਸਰਬੰਗੀ-ਸੰਪੂਰਨ ਅਤੇ ਸਮਉਨਤ ਕੌਮੀ ਜੀਵਨ ਦੀ ਕਾਇਮ ਲਈ ਹੈ ਜਰੂਰਤ ਹੈ, ਪੁਖਤਾ ਚਰਿਤ੍ਰ ਦੀ ਸੁਦੇਸ਼, ਸੁਧਰਮ ਸੁਸਭਿਅਤਾ ਨਾਲ ਗਹਿਰੇ ਪ੍ਰੇਮ ਦੀ, ਦੇਸ਼ ਵਿਆਪੀ ਏਕਤਾ ਦੀ ਅਤੇ ਰਾਸ਼ਟਰੀ ਸਨਮਾਨ ਲਈ ਮਰ ਮਿਟਣ ਦੀ ਪ੍ਰਬਲ ਤਿਆਗ-ਭਾਵਨਾ ਦੀ।

ਮੈਨੂੰ ਪੂਰੀ ਉਮੀਦ ਹੈ ਕਿ 'ਸਤਿਜੁਗ' ਦਾ ਬਸੰਤ ਵਿਸ਼ੇਸ਼-ਅੰਕ ਇਸ ਪਾਸੇ ਵੱਲ ਇਕ ਮਹਾਨਤਾ ਭਰਿਆ ਜਤਨ ਹੋਵੇਗਾ ਤੇ ਉਹ, ਬਸੰਤ ਰੁਤ ਵਾਂਗ ਹੀ ਆਪਣੇ ਪਾਠਕਾਂ ਵਿਚ ਨਵ-ਜੀਵਨ ਦਾ ਸੰਚਾਰ ਕਰੇਗਾ। 'ਸਤਿਜੁਗ' ਦੇ ਉਤਮ ਜਤਨਾਂ ਦੀ ਪੂਰੀ ਸਫਲਤਾ ਦੀ ਮੈਂ ਦਿਲੋਂ ਕਾਮਨਾਂ ਕਰਦਾ ਹਾਂ।

ਵਿਸ਼ਵ ਬੰਧੂ



# ਤੀਨ ਲੋਕ ਦਾ ਵਾਲੀ ਹੈ ਤੂੰ

[ਸੂ: ਝੁੰਮਣ ਸਿੰਘ ਜੀ 'ਕੰਵਲ' ਨੈਰੋਬੀ ਅਫ਼ਰੀਕਾ

ਪ੍ਰੀਤਮ ਮੇਰਾ ਚੜ੍ਹਿਆ ਘੋੜੇ ਵਾਗ ਹੱਥਾਂ ਵਿੱਚ ਫੜਕੇ।
ਕੰਵਲ ਨਜ਼ਾਰੇ ਦੇਖ ਰਿਹਾ ਹੈ ਨਦੀ ਕਿਨਾਰੇ ਖੜਕੇ।
ਪੰਛੀ ਮਸਤ ਫਲਕ ਵਿਚ ਉਡਦੇ ਝੂਮ ਝੂਮ ਰਲ ਗੌਂਦੇ।
ਦਰਸ਼ਨ ਕਰਕੇ ਪਿਆਰੇ ਦਾ ਓਹ ਚਰਨੀ ਸੀਸ ਨਿਵੌਂਦੇ।
ਸੂਰਜ ਚੜ੍ਹਿਆ ਵਿੱਚ ਜੁਆਨੀਂ ਠੈਹਰ ਗਿਆ ਸ਼ਰਮਾਕੇ।
ਕਈ ਹਜਾਰ ਗੁਣਾਂ ਵੱਧ ਜੋਤੀ ਤੱਕੀ ਨੀਝ ਲਗਾਕੇ।
ਟੁੱਟ ਗਿਆ ਅਭਿਆਨ ਤੇਜ ਦਾ ਚਰਨੀ ਡਿੱਗਾ ਆਕੇ।
ਕਿਹਾ ਪ੍ਰੀਤਮ ਬਖਸ਼ ਅਸਾਨੂੰ ਨਜ਼ਰ ਮੇਹਰ ਦੀ ਪਾਕੇ।
ਅੰਤ ਕਿਰਣ ਦਾ ਕਰਕੇ ਗੁੱਛਾ ਛਿਪਿਆ ਮੂੰਹ ਸ਼ਰਮਾਈ।
ਧੰਨ ਜਨਮ ਕਹੇ ਪਾਇਆ ਮੈਂ ਅੱਜ ਦਰਸ ਪਹਾੜੀਂ ਆਈ।
ਪ੍ਰਬੱਤ ਵੀ ਹੋ ਪ੍ਰੇਮ ਮਸਤ ਇੱਕ ਚਿੱਟੀ ਅੱਖ ਉਘਾੜੀ।
ਤੱਕਣ ਦਰਸ ਪਿਆਰੇ ਦਾ ਉਠ ਹੋਇਆ ਖੜਾ ਅਗਾੜੀ।
ਜੜੀ ਬੂਟੀਆਂ ਚਰਨ ਚੁੰਮਣ ਨੂੰ ਉਲਰ ਝੂਟੇ ਖਾਵਣ।
ਮਛੱਲੀ ਮੇਂਡਕ ਪ੍ਰੇਮ ਭਰੇ ਸਰ ਸੁੰਦਰ ਗੀਤ ਅਲਾਵਣ।
ਮੈਂ ਭੀ, ਖੁੱਲੇ ਕੇਸ ਖੜੀ ਬਾਂਹ ਭੀਖ ਦਰਸ ਦੀ ਮੰਗਾਂ।
ਸੇਵਾ, ਸੰਤੋਖ, ਦਯਾ, ਪ੍ਰਿਆ ਬਾਨੀ ਮਨ ਨਾਮ ਵਿੱਚ ਰੰਗਾਂ।
ਤੀਨ ਲੋਕ ਦਾ ਵਾਲੀ ਹੈ ਤੂੰ ਸਿਫਤ ਤੇਰੀ ਕੌਣ ਕੀਜੈ।
ਜੈਸਾ ਤੂੰ ਕੋਈ ਹੋਰ ਨਾ ਦਿਸਦਾ 'ਕੰਵਲ' ਕੀ ਉਪਮਾਂ ਦੀਜੈ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਕਲਿਜੁਗ ਮੇਂ ਸਤਿਜੁਗ ਵਰਤਾਊਂ। ਤਬੀ ਬਾਰ੍ਹਵਾਂ ਬਪ ਕਹਾਊਂ।


| ਚੰਦਾ | # ਸਤਿਜੁਗ | ਚੰਦਾ |
|---|---|---|
| ਪ੍ਰਦੇਸ ਸਲਾਨਾ ੮) | ਦਾ | ਦੇਸ ਸਲਾਨਾ ੬) |
| ਛਮਾਹੀ ੪॥) | | ਛਮਾਹੀ ੩॥) |


 **ਬਸੰਤ ਨੰਬਰ** 


ਜਿ: ੩੩] ੧੩ ਮਾਘ ਵੀਰਵਾਰ ਸੰ: ੨੦੧੪ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ [ਨੰ: ੧


## ਗੁਰੂ ਰਾਮ ਸਿੰਘ ਜੀ ਦੀ ਸਵਾਰੀ

ਸੌਗੀ–ਸੌਗੀ ਕਾਇਨਾਤ ਖੁਸ਼ੀਆਂ 'ਚਿ ਝੂਮ ਉਠੀ,
ਬਾਗਾਂ ਬਨਾਂ ਵਿੱਚ ਮੁਸਕਾਨ ਨਵੀਂ ਛਾ ਗਈ।
ਮਹਿਕੀ ਫਿਜ਼ਾ, ਸਭ ਜੀਵ,–ਜੰਤ, ਮੌਲ ਉਠੇ,
ਜ਼ਿੰਦਗੀ ਉਦਾਸੀ ਛਡ ਰਸੀਂ ਨਸ਼ਿਆ ਗਈ।
ਖੁਸ਼ੀ ਲਵਬੌਰੀ ਹੋਈ ਘਰ–ਘਰ ਘੁੰਮ ਰਹੀ ਏ,
ਉਠ ! ਨੀ ਸਹੇਲੀਓ, ਬਸੰਤ ਮੁਸਕਾ ਪਈ।
ਅਰਸ਼ਾਂ ਤੋਂ ਫਰਸ਼ਾਂ ਨੂੰ ਭਾਗ ਲੌਣ ਵਾਸਤੇ ਨੀ,
ਗੁਰੂ ਰਾਮ ਸਿੰਘ ਦੀ ਸਵਾਰੀ ਅੱਜ ਆ ਗਈ।

[ਪ੍ਰੀਤਮ ਸਿੰਘ ਕਵੀ

# ਸੰਗੀਤ ਦੀ ਫੁਹਾਰ ਪਏ

(ਸੂ: ਅਵਤਾਰ ਸਿੰਘ ਜੀ "ਆਜ਼ਾਦ")

ਮਹਿਕੇ ਬਨ ਬੇਲੇ, ਅਲਬੇਲੇ ਭੌਰ ਗੂੰਜਾਂ ਪਾਣ,
ਕੋਇਲਾਂ ਦੀ ਹੇਕ ਚੋਂ ਸੰਗੀਤ ਦੀ ਫੁਹਾਰ ਪਏ।
ਸੋਨੇ ਵੰਨਾਂ ਬੂਰ ਭਰਪੂਰ ਤ੍ਰਿਸੇ ਨਸ਼ੇ ਨਾਲ,
ਸਾਵੇ ਸਾਵੇ ਪਤਾਂ ਵਿਚੋਂ ਜੋਬਨ ਹੁਲਾਰ ਪਏ।
ਤੂਤਾਂ ਵਿਚੋਂ ਪਿਆਰ ਦੀ ਮਿਠਾਸ ਨੇ ਹੁਲਾਸ ਲਈ,
ਧਰਤ ਦੇ ਨਵੇਲੇ ਹੁਸਨ ਝਾਕ ਇਕੋ ਵਾਰ ਪਏ।
ਆ ਗਈ ਬਹਾਰ ਸੁਕੁਮਾਰਿ ਬਾਹੀਆਂ ਉਲਾਰ,
ਤਦੇ ਜਾਗ ਰਹੇ ਨੇ ਮੇਰੇ ਅੰਦਰੋਂ ਪਿਆਰ ਪਏ।
ਅਖੀਆਂ ਦੇ ਅਗੇ ਪਿਆ ਉਸਰੇ ਪੰਜਾਬ ਨਵਾਂ,
ਲੱਕ ਬੰਨ੍ਹੋ, ਕੰਮ ਕਰੋ, ਇਕ ਹੀ ਪੁਕਾਰ ਪਏ।
ਢਹਿਣ ਪਥੇ ਖੋਲੇ, ਮਿਟ ਰਹੇ ਹੈ ਨੇ ਵੱਟਾਂ, ਓਹਲੇ,
ਬਦਲ ਰਹੇ ਵੇਖਾਂ ਮੈਂ ਆਚਾਰ ਤੇ ਵਿਹਾਰ ਪਏ।
ਹੋਵੇ ਪਧਰਾਈ ਤੇ ਸਫਾਈ ਹੋ ਰਹੀ ਗੰਦਗੀ,
ਜਾਗੇ ਲੋਕਾਂ ਵਿਚੋਂ ਜਾਗ ਜਜ਼ਬਾ ਤੇ ਵਕਾਰ ਪਏ।
ਪਤਝੜ ਪਿਛੋਂ ਮੇਰੇ ਦੇਸ਼ ਤੇ ਬਸੰਤ ਆਈ,
ਆ ਰਹੇ ਤਕ ਨਾਂ! ਬਸੰਤ ਅਵਤਾਰ ਪਏ।
ਵੇਖਾਂ ਅਸਮਾਨ ਝੁਕੇ ਸਜਰੇ ਸਵਾਦ ਵਿੱਚ,
ਧਰਤੀ ਦੇ ਮੁਖੜੇ ਚੋਂ ਨਵੀਂ ਲਿਸ਼ਕਾਰ ਪਏ।
ਕਾਮਾਂ ਮੇਰੇ ਦੇਸ਼ ਦਾ ਹੈ ਬਲੀ ਬਾਹਾਂ ਛੰਡ ਰਹਿਆ,
ਵਜ ਰਹੇ ਵਦਾਣ ਤੇ ਹਥੌੜੇ ਹੁੰਕਾਰ ਪਏ।
ਹੁਸਨ ਦੀ ਹੁਸੀਨਤਾ ਨੇ ਲੈ ਲਿਆ ਨਿਖਾਰ ਨਵਾਂ,
ਇਸ਼ਕ ਮੇਰੇ ਵਿਚੋਂ ਅਜ ਵਖਰੀ ਵੰਗਾਰ ਪਏ।
ਸਜਰੀ ਬਸੰਤ ਅਠਖੇਲੀ ਮੈਨੂੰ ਮੋਹੀ ਜਾਏ,
ਏਹਦੇ ਰੂਪ ਵਿਚੋਂ ਮਹਾਂ ਰੂਪ ਦੀ ਨੁਹਾਰ ਪਏ।
ਨਾਮ ਰਸ ਰਤਿਆਂ ਦੀ ਨਗਰੀ ਦੇ ਵਲੋਂ ਕੰਨੀ,
ਧੰਨ ਨਿਰੰਕਾਰ ਨਿਰੰਕਾਰ ਦੀ ਗੁੰਜਾਰ ਪਏ
ਰਾਮ ਸਰ ਉਤੇ ਡਾਰ ਹੰਸਾਂ ਦੀ ਉਲਰੀ ਏ,
ਆਬ ਦਾਰ ਮੋਤੀਆਂ ਦਾ ਤੋਲ ਚੋਂ ਦੀਦਾਰ ਪਏ।
ਵਜ ਰਹੇ ਤਾਊਸ਼, ਰਬਾਬ ਮਨ ਮੋਹੀ ਜਾਂਦਾ,
ਬੀਨਾਂ ਦੀਆਂ ਤਾਰਾਂ ਚੋਂ ਬਹਾਰ ਦੀ ਫੁਹਾਰ ਪਏ।
ਰਾਮਦਾਸ ਪੁਰੀ ਤੇਰੇ ਕਿਣਕਿਆਂ ਚੋਂ ਵੇਖਨਾਂ ਮੈਂ।
ਲੱਖ ਕੋਹਤੂਰਾਂ ਦੇ ਹੁਸਨ ਲਿਸ਼ਕ ਮਾਰ ਪਏ।

# ਸਿਖੀ ਦੀ ਪੁਨਰ ਸਥਾਪਨਾ

[ਸ੍ਰ. ਅਵਤਾਰ ਸਿੰਘ ਜੀ "ਆਜ਼ਾਦ"

ਆਦਰ ਯੋਗ ਆਜ਼ਾਦ ਜੀ ਪੰਜਾਬੀ ਦੇ ਉਹਨਾਂ ਸਾਹਿਤਕਾਰਾਂ ਚੋਂ ਹਨ, ਜਿਹੜੇ ਉਂਗਲਾਂ ਤੇ ਗਿਣੇ ਜਾ ਸਕਦੇ ਹਨ; ਪਰ ਜੇ ਕਿਤੇ ਲਿਖੇ ਜਾ ਚੁਕੇ ਕਾਗਜ਼ਾਂ ਦਾ ਅੰਦਾਜ਼ਾ ਕਰਨਾ ਹੋਵੇ ਤਾਂ ਮੇਰਾ ਵਿਚਾਰ ਹੈ ਕਿ ਪੰਜਾਬ ਦਾ ਕੋਈ ਵੀ ਲੇਖਕ ਆਜ਼ਾਦ ਜੀ ਦੀ ਤੁਲਨਾ ਨ ਕਰ ਸਕੇ। ਬੜੀ ਨਿਰਮਾਣਤਾ ਨਾਲ ਸਾਹਿਤ ਸਿਰਜਣਾ ਕਰਦੇ ਬੜੀ ਕਠਿਨ ਘਾਲ ਨਾਲ ਅਗਾਂਹ ਵਧੇ ਹਨ। ਅਜ਼ਾਦ ਜੀ ਇਕੋ ਸਮੇਂ ਮਹਾਨ ਕਵੀ ਅਤੇ ਮਹਾਨ ਲੇਖਕ ਹਨ। 'ਮਰਦ ਅਗੰਮੜਾ' ਤੇ 'ਵਿਸ਼ਵ-ਨੂਰ' ਦੋ ਮਹਾਨ ਕਾਵਿ ਲਿਖਕੇ ਸਿਖ ਸਮਾਜ ਤੇ ਪੰਜਾਬੀ ਸਾਹਿਤ ਦੀ ਜੋ ਸੇਵਾ ਆਪਨੇ ਕੀਤੀ ਹੈ ਉਹ ਨਿਕਟ ਭਵਿਖ ਵਿੱਚ ਬਹੁਤੀ ਹੀ ਪ੍ਰਸ਼ੰਸਾ ਪ੍ਰਾਪਤ ਕਰ ਸਕੇਗੀ। ਹੋਰ ਭੀ ਕਵਿਤਾ ਦੀਆਂ ਅਨੇਕਾਂ ਕਿਤਾਬਾਂ ਆਪਨੇ ਲਿਖੀਆਂ ਹਨ। ਪਰ ਪੇਟ ਨੂੰ ਝੁਲਕਾ ਦੇਣ ਲਈ ਕਿਸੇ ਨ ਕਿਸੇ ਅਖਬਾਰ ਦੀ ਸੰਪਾਦਕੀ ਆਪ ਜਵਾਨੀ ਦੇ ਆਦਿ ਤੋਂ ਹੀ ਕਰਦੇ ਆਏ ਹਨ।

ਖੂਬ ਸੂਰਤ ਨਕਸ਼ਾਂ, ਗੋਰੇ ਨਿਸ਼ੋਹ ਰੰਗ ਤੇ ਅਲਬੇਲੀਆਂ ਤੇ ਸੁਥਰੀਆਂ ਅਦਾਵਾਂ ਦੇ ਮਾਲਿਕ ਹੁੰਦਿਆਂ, ਅੱਯਾਸੀਆਂ ਤੋਂ ਕੋਹਾਂ ਦੂਰ ਰਹਿਕੇ ਸਿਖੀ ਜੀਵਨ ਦੀ ਸੁਚੀ ਵਿਆਖਿਆ ਕਰਦੇ ਆਪ ਚਲੇ ਆ ਰਹੇ ਹਨ। ਨਾਮਧਾਰੀ ਪੰਥ ਨਾਲ ਆਪ ਨੂੰ ਚਿਰੋਕਣਾ ਪਿਆਰ ਹੈ ਤੇ 'ਸਤਿਜੁਗ' ਦੀ ਸਹਾਇਤਾ ਲਈ ਆਪ ਨੇ ਕਦੇ ਵੀ ਝਿਝਕ ਨਹੀਂ ਵਖਾਈ। ਸਤਿਗੁਰੂ ਨਾਨਕ ਦੇਵ ਜੀ ਤੋਂ ਲੈਕੇ ਮੌਜੂਦਾ ਸਤਿਗੁਰਾਂ ਵਿਚ ਇਕੋ ਜੋਤ ਦੀ ਝਲਕ ਨੂੰ ਅਹਿਸਾਸ ਕਰਦਿਆਂ ਅਤੇ ਨਾਮਧਾਰੀ ਸੰਗਤ ਵਿਚ ਉਹੋ ਸਿਖੀ ਸਪਿਰਟ ਤੇ ਸਿਖੀ ਸੁਆਦ ਦਾ ਧਿਆਨ ਕਰਦਿਆਂ ਜਦ ਆਪ ਲਿਖਦੇ ਹਨ ਤਾਂ ਪਾਠਕ ਆਪ ਤੋਂ ਆਪ ਝੂਮ ਉਠਦਾ ਹੈ।

ਮੈਨੂੰ ਆਪ ਨੇ ਸਿਆਣਾ ਬਣਾਨ ਵਿਚ ਬੜੀ ਮਦਦ ਕੀਤੀ ਹੈ ਅਤੇ ਮੈਨੂੰ ਖੁਸ਼ੀ ਹੈ ਕਿ ਆਪ ਨੇ ਮੇਰੀ ਬੇਨਤੀ ਵਲ ਧਿਆਨ ਦੇ ਕੇ ਸਤਿਜੁਗ ਦੇ ਬਸੰਤ ਅੰਕ ਲਈ ਸਿਖੀ ਤੇ ਸਿਆਸੀ ਜੀਵਨ ਨਾਲ ਸਬੰਧਤ ਉਚੇਚਾ ਲੇਖ ਲਿਖ ਭੇਜਿਆ ਹੈ। ਅਤੇ ਮੈਂ ਆਸ ਕਰਦਾ ਹਾਂ ਕਿ ਰੋਜ਼ਾਨਾ 'ਅਕਾਲੀ' ਅਤੇ 'ਪ੍ਰਭਾਤ' ਆਦਿ ਦੀ ਐਡੀਟਰੀ ਦੇ ਕਠਿਨ ਫਰਜ਼ ਨਿਬਾਹੁੰਦਿਆਂ ਵੀ ਆਪ ਸਾਡੇ ਲਈ ਕੁਝ ਨ ਕੁਝ ਲਿਖਦੇ ਹੀ ਰਿਹਾ ਕਰਨਗੇ। [ਕਵੀ.

ਖਾਲਸਾ–ਰਾਜ ਉਹਨਾਂ ਮਹਾਨ ਘਾਲਾਂ ਦਾ ਫਲ ਸੀ, ਜੋ ਸਿਖ ਸਤਿਗੁਰੂਆਂ, ਸਿਖ ਸ਼ਹੀਦਾਂ ਅਤੇ ਮਨੁਖਤਾ ਦੇ ਮਾਣ ਸਿੰਘਾਂ ਸਿੰਘਣੀਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਾਦੇੜ ਵਿਚ ਕੀਤੀ ਅਸਚਰਜ ਲੀਲ੍ਹਾ ਪਿਛੋਂ ਘਾਲੀਆਂ। ਇਹ ਲੀਲ੍ਹਾ ਸੰਨ ੧੭੦੮ ਵਿਚ ਓਦੋਂ ਹੋਈ,ਜਦ ਔਰੰਗਜ਼ੇਬ ਮਰ ਚੁਕਾ ਸੀ। ਅਤੇ ਦਿਲੀ ਦੇ ਤਖਤ ਉਤੇ ਉਨਾਂ ਦਾ ਵਡਾ ਪੁੱਤਰ ਬਹਾਦਰ ਸ਼ਾਹ ਬੈਠਾ ਹੋਇਆ ਸੀ। ੮ ਵਰ੍ਹੇ ਸ੍ਰੀ ਬਾਬਾ ਬੰਦਾ ਬਹਾਦਰ ਜੀਨੇ ਸਿੰਘ-ਤਵ ਦੀ ਸ਼ਾਨ ਨੂੰ ਉਚਿਆਂ ਕਰਦਿਤਾ। ਅਤੇ ਅੰਤ ਆਪ ਨੇ ਆਪਣੇ ਸਤ ਸੌ ਨਾਲੋਂ ਵਧੀਕ ਸਾਥੀ ਸਿੰਘਾਂ ਸਣੇ ਸਿਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਬਾਹ ਕੇ ਸ਼ਹੀਦੀ ਪ੍ਰਾਪਤ ਕੀਤੀ। ਇਸ ਦੇ ਪਿਛੋਂ ਇਕੋ ਵਾਰ ਸਿੰਘਾਂ ਦਾ ਸਰਵਨਾਸ਼ ਕਰਨ ਲਈ ਮੁਗਲ ਹਾਕਮਾਂ ਨੇ ਹਮਲਾ ਕੀਤਾ ਅਤੇ ੧੭੨੧ ਤੀਕ ਖਾਲਸਾ ਪੰਥ ਨੂੰ ਮਹਾਂਨ ਕਸ਼ਟਾਂ ਵਿਚੋਂ ਲੰਘਣਾਂ ਪਿਆ। ਅੰਤ ਖਾਲਸਾ ਦਲ ਬਣਿਆਂ ਤੋਂ ਸਿੰਘ ਸਾਹਿਬ ਸਰਦਾਰ ਜੱਸਾ ਸਿੰਘ ਆਹਲੂ-

ਵਾਲੀਏ ਦੀ ਕਮਾਨ ਥੱਲੇ ਸਿੰਘਾਂ ਨੇ ਦਿਲੀ ਅਤੇ ਕਾਬਲ ਦੀਆਂ ਸਰਕਾਰਾਂ ਨਾਲ ਕਰੜਾ ਘੋਲ ਘੁਲਕੇ ਪੰਜਾਬ ਵਿਚ ਖਾਲਸਾ ਰਾਜ ਦੀਆਂ ਨੀਹਾਂ ਰਖੀਆਂ। ਸਿੰਘ ਦੋ ਘਲੂ ਘਾਰਿਆਂ ਵਿਚੋਂ ਲੰਘੇ ਅਤੇ ੧੭੯੯ ਵਿਚ ਜਦ ਸ਼ੇਰੇ-ਪੰਜਾਬ ਮਹਾਰਾਜ ਰਣਜੀਤ ਸਿੰਘ ਨੇ ਪੰਜਾਬ ਦੀ ਰਾਜ-ਧਾਨੀ ਲਾਹੌਰ ਉਤੇ ਕਬਜ਼ਾ ਕੀਤਾ, ਤਦ ਤੀਕ ਕੌਣ ਗਿਣ ਸਕਦਾ ਹੈ ਕਿ ਕਿੰਨੇ ਗੁਰੂ ਦੇ ਪਿਆ-ਰਿਆਂ ਨੇ ਆਪਣੇ ਜੀਵਨ ਹੋਮ ਕਰ ਦਿਤੇ ਸਨ। ਇਸ ਵੇਲੇ ਤੀਕ ਸਿੰਘਾਂ ਵਿਚ ਕਰਣੀ ਹੀ ਪ੍ਰਧਾਨ ਸੀ। ਉਹ ਜੋ ਬਾਹਰੋਂ ਹੁੰਦੇ ਸਨ, ਓਹੋ ਕੁਝ ਹੀ ਅੰਦਰੋਂ ਹੁੰਦੇ ਸਨ। ਹਰ ਗੁਰੂ ਦਾ ਨਾਮ ਲੈਣ ਵਾਲਾ ਸੱਚ ਬੋਲਦਾ, ਸੁਚੀ ਰਹਿਣੀ ਰਹਿੰਦਾ ਤੇ ਸਰਬੱਤ ਦਾ ਭਲਾ ਚਿਤਵਦਾ ਸੀ। ਨਾਮ ਅਤੇ ਬਾਣੀ ਉਸ ਦੇ ਜੀਵਨ ਦਾ ਆਧਾਰ ਹੁੰਦਾ ਸੀ। ਜ਼ੁਲਮ ਤੇ ਜਬਰ ਦੇ ਸਾਹਮਣੇ ਉਹ ਪੂਰੀ ਨਿਡਰਤਾ ਨਾਲ ਸੀਨਾ ਤਣ ਕੇ ਖੜਾ ਹੁੰਦਾ ਸੀ ਅਤੇ ਨਿਤਾਣੇ, ਨਿਆਸਰੇ ਤੇ ਲੋੜ ਵੰਦਾਂ ਦਾ ਸਹਾਰਾ ਬਣਕੇ ਉਸ ਲਈ, ਹਰ ਕੁਰਬਾਨੀ ਕਰਨਾ ਆਪਣਾ ਕਰਤਵ ਸਮਝਦਾ ਸੀ। ਉਸ ਸਮੇਂ ਇਕ ਇਕ ਸਿੰਘ ਦੇ ਸਾਹਮਣੇ ਧਰਮ ਦਾ ਰਾਜ ਕਾਇਮ ਕਰਨਾ, ਮਾਨੋਂ ਨਿਸ਼ਾਨਾ ਸੀ ਅਤੇ ਭਾਵੇਂ ਮਿਸਲਾਂ ਦਿਆਂ ਸਰਦਾਰਾਂ ਵਿਚੋਂ ਕੁਝ ਕੁ ਢਿਲੇ ਵੀ ਹੋ ਗਏ ਸਨ, ਪਰ ਸਿੰਘਾਂ ਦੀ ਵਧੀਕ ਸੰਖਿਆ ਰਹਿਤ ਬਹਿਤ ਵਿਚ ਪੱਕੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਦਸੀ ਸਿਖੀ ਮਰਯਾਦਾ ਉਤੇ ਪੂਰਾ ਵਿਸ਼ਵਾਸ ਰਖਣ ਵਾਲਿਆਂ ਉਤੇ ਨਿਰਭਰ ਸੀ।

ਮਹਾਰਾਜ ਰਣਜੀਤ ਸਿੰਘ ੧੮੩੯ ਤੀਕ ਜੀਉਂਦੇ ਰਹੇ ਅਤੇ ਉਹਨਾਂ ਦੇ ਪਰਲੋਕ ਗਮਨ ਤੋਂ ਪਹਿਲਾਂ ਖਾਲਸਾ ਰਾਜ ਦੀਆਂ ਹੱਦਾਂ ਦਰਾ ਖੈਬਰ ਤੋਂ ਪਾਰ ਤੀਕ ਪੁਜ ਗਈਆਂ। ਖਾਲਸਾ ਰਾਜ ਇਕ ਪਾਸੇ ਸਤਿਲੁਜ ਤੀਕ ਪਸਰਿਆ ਹੋਇਆ ਸੀ, ਦੂਜੇ ਪਾਸੇ ਉਸ ਵਿਚ ਸਾਰਾ ਕਸ਼-ਮੀਰ, ਸਾਰਾ ਸੂਬਾ ਸਰਹਦ ਅਤੇ ਬਲੋਚਸਤਾਨ ਸਿੰਧ ਦਾ ਕੁਝ ਹਿਸਾ ਸ਼ਾਮਲ ਸੀ। ਅੰਗਰੇਜ਼ ਜੇ ਫੂਲਕੀਆਂ ਦੇ ਰਾਜਿਆਂ ਨੂੰ ਭਿਤੀ ਦੇ ਕੇ ਨਾਲ ਨਾਂ ਗੰਢ ਲੈਂਦਾ ਤਾਂ ਇਹ ਰਾਜ ਜਮਨਾਂ ਤੀਕ ਪਸਰ ਜਾਂਦਾ ਅਤੇ ਫਰ ਸ਼ਾਇਦ ਪੰਜਾਬ ਦਾ ਇਤਿਹਾਸ ਹੋਰਤਰਾਂ ਹੀ ਲਿਖਿਆ ਜਾਂਦਾ।

ਮਹਾਰਾਜਾ ਸਾਹਿਬ ਦੀ ਮੌਤ ਤੀਕ ਕਿੰਨੇ ਹੀ ਉਹ ਨਾਮਵਰ ਜਰਨੈਲ ਅਤੇ ਕਰਣੀ ਦੇ ਸੂਰਮੇ ਸਿੰਘ ਖਾਲਸਾ ਰਾਜ ਦੇ ਪਸਾਰੇ ਦੀ ਭੇਟ ਹੋ ਗਏ ਸਨ ਅਤੇ ਲਾਹੌਰ ਦਰਬਾਰ ਵਿੱਚ ਉਨ੍ਹਾਂ ਤੋਂ ਡੋਗ ਰਿਆਂ ਤੇ ਸਿਖੀ ਸੱਤਾ ਦੇ ਵੈਰੀਆਂ ਦੇ ਹਥ ਢੇਰ ਮਜ਼ਬੂਤ ਹੋ ਚੁਕੇ ਸਨ, ਜੋ ਖਾਲਸਾ ਰਾਜ ਅਤੇ ਸਿਖੀ ਨੂੰ ਖ਼ਤਮ ਕਰਕੇ ਲਾਹੌਰ ਦੇ ਤਖਤ ਉਤੇ ਆਪ ਹੱਥ ਮਾਰਨ ਦੇ ਮਨਸੂਬੇ ਬਣਾਈ ਬੈਠੇ ਸਨ ੧੮੩੯ ਤੋਂ ਲੈਕੇ ੧੯੪੨ ਤੀਕ ਦੇ ਸਿਖ ਇਤਿ-ਹਾਸ ਉਤੇ ਨਜ਼ਰ ਮਾਰਨ ਵਾਲੇ ਜਾਣਦੇ ਹਨ ਕਿ ਇਸ ਥੋੜੇ ਜਹੇ ਸਮੇਂ ਵਿੱਚ ਉਹ ਸਭ ਕੁਝ ਨਸ਼ਟ ਹੋ ਗਿਆ ਸੀ, ਜਿਸਨੂੰ ੧੭੦੮ ਤੋਂ ਲੈਕੇ ੧੮੪੮ ਤੀਕ ਵਡੀਆਂ ਖੇਚਲਾਂ ਅਤੇ ਕੁਰਬਾਨੀਆਂ ਨਾਲ ਪ੍ਰਾਪਤ ਕੀਤਾ ਗਿਆ ਸੀ। ਕਿਧਰੇ ਕੋਈ ਨ ਕੋਈ ਹਰਿਆ ਬੂਟਾ ਜ਼ਰੂਰ ਨਜ਼ਰ ਔਂਦਾ ਸੀ ਅਤੇ ਪੰਥ ਵਿੱਖ ਅੰਦਰਲੀ ਸੋਝੀ ਰਖਣ ਵਾਲੇ ਮਹਾਂ—ਪੁਰਸ਼ ਵੀ ਆਪਣੇ ਦੁਆਲੇ ਰੌਣਕਾਂ ਲਾਈ ਨਜ਼ਰ ਔਂਦੇ ਸਨ, ਪਰ ਆਮ ਤੌਰ ਉਤੇ ਸਿਖੀ ਦੀ ਦਸ਼ਾ ਬੇ-ਹੱਦ ਤਰਸ ਯੋਗ ਹੋ ਗਈ ਸੀ। ਸਿਖਾਂ ਸਰਦਾਰਾਂ ਵਿੱਚ ਸ਼ਰਾਬ ਪੀਣ ਅਤੇ ਹੋਰ ਨਸ਼ੇ ਵਰਤਣ ਦੀ ਪੂਰੀ ਖੁਲ੍ਹ ਸੀ। ਉਹ ਆਪਣੇ ਮਾਨਯੋਗ ਬਜ਼ੁਰਗਾਂ ਵਾਂਗ ਕਰਣੀ ਦੇ ਸੂਰੇ ਹੋਣ ਦੀ ਥਾਂ ਮਾਇਆ ਦੇ ਪੁਜਾਰੀ ਬਣ ਗਏ ਸਨ। ਹਰ ਪਾਸੇ ਬੜੀ ਤੇਜ਼ੀ ਨਾਲ ਗਿਲਾਨਤਾ, ਮਲੀਨਤਾ ਅਤੇ ਭ੍ਰਸ਼ਟਾਚਾਰ ਪਸਰ ਰਿਹਾ ਸੀ। ਸਿਖੀ ਦੀ ਸੰਭਾਲ ਕਰਨ ਵਾਲਾ ਉਸ ਵਲੇ ਕੋਈ ਨਜ਼ਰ ਨਹੀਂ ਸੀ ਔਂਦਾ। ਦੁਰਾਚਾਰ ਵਸ ਰਿਹਾ ਸੀ ਅਤੇ ਸੱਚ-ਆਚਾਰ ਦੇ ਧਾਰਨੀ-ਜੇ ਕਿਸੇ ਖੂੰਜੇ ਵਿੱਚ ਹੈਗੇ ਵੀ ਸਨ, ਤਾਂ ਉਨ੍ਹਾਂ ਦੀ ਅਵਾਜ਼ ਏਨੀਂ ਮੱਧਮ ਸੀ, ਜੋ ਗਿਲਾਨਤਾ ਦੇ ਰੌਲੇ ਵਿੱਚ ਗੁੰਮ ਹੋ ਕੇ ਰਹਿ ਗਈ। ਸੱਚ ਤਾਂ ਇਹ ਹੈ

ਕਿ ਮਹਾਰਾਜਾ ਰਣਜੀਤ ਸਿੰਘ ਜੀ ਦੇ ਆਪਣੇ ਸਮੇਂ ਵਿੱਚ ਹੀ ਸਿਖਾਂ ਵਿੱਚ ਸਨਾਤਨ ਬ੍ਰਹਿਮਣ ਧਰਮ ਅਨੁਸਾਰ ਸੰਸਕਾਰ ਕਰੌਣ ਦਾ ਰਿਵਾਜ ਪਰਚਲਤ ਹੋ ਗਿਆ ਸੀ ਅਤੇ ਜਿਵੇਂ ਸ੍ਰ. ਨਾਹਰ ਸਿੰਘ ਜੀ ਨੇ ਆਪਣੀ ਪੁਸਤਕ "ਨਾਮਧਾਰੀ ਇਤਿਹਾਸ" ਵਿੱਚ ਲਿਖਿਆ ਹੈ-"੧੮੫੦ ਤੱਕ ਭਾਵੇਂ ਸਿਖਾਂ ਦੀ ਗਿਣਤੀ ਵੱਧ ਹੀ ਗਈ ਸੀ,ਪਰ ਆਮ ਸਿਖ ਰਾਜੇ, ਰਈਸਾਂ ਦੀ ਨਕਲ ਕਰਕੇ ਮੁੜ ਬ੍ਰਹਿਮਣੀ ਰੀਤਾਂ ਰਸਮਾਂ ਤੇ ਵਹਿਮਾਂ ਵਿੱਚ ਫਸਦੇ ਜਾ ਰਹੇ ਸਨ। ਸੋਢੀ, ਬੇਦੀ, ਗੁਰੂ ਅੰਸ਼ ਆਪਣੀ ਆਪਣੀ ਸਿਖੀ ਸੇਵਕੀ ਫੈਲਾਉਣ ਵਿੱਚ ਲੱਗੇ ਹੋਏ ਸਨ। ਦੌਲਤ ਤੇ ਹਕੂਮਤ ਦੇ ਔਣ ਨਾਲ ਸਿਖ ਐਸ਼ ਵਿੱਚ ਪੈ ਗਏ। ਅਮੀਰ ਸਿਖ ਕਈ-ਕਈ ਵਿਆਹ ਕਰਦੇ, ਮੁਸਲਮਾਨ ਕੰਜਰੀਆਂ ਘਰੀਂ ਰਖਦੇ ਅਤੇ ਸ਼ਰਾਬ ਪੀਣ ਵਿੱਚ ਸਭ ਨੂੰ ਮਾਤ ਕਰ ਗਏ ਸਨ। ਗੁਰਦੁਆਰਿਆਂ ਦੇ ਪੁਜਾਰੀ ਅਤੇ ਮਹੰਤ ਧਰਮ,ਆਚਰਨ ਅਤੇ ਮਨੁਖਤਾ ਵਲੋਂ ਗਿਰ ਚੁਕੇ ਸਨ"

(੨)

ਸਿਖ ਰਾਜ ਅਤੇ ਸੱਤਾ ਦੀ ਬਰਬਾਦੀ ਦੇਨਾਲ ਹੀ ਅੰਗ੍ਰੇਜ਼ ਦਾ ਯਤਨ ਇਹ ਸੀ ਕਿ ਸਿਖਾਂ ਵਿੱਚ ਓਹ ਸਪਿਟ ਉੱਕੀ ਹੀ ਨਾਂ ਰਹਿਣ ਦਿਤੀ ਜਾਏ, ਜੋ ਉਹਨਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਪੈਦਾ ਕੀਤੀ ਸੀ ਅਤੇ ਜਿਸਦੀ ਹੋਂਦ ਵਿੱਚ ਸਿਖ ਇਕ ਵੇਰਾਂ ਫੇਰ ਆਪਣੀ ਤੇ ਆਪਣੇ ਦੇਸ ਦੀ ਕਿਸਮਤ ਨੂੰਸੁਆਰਨ ਬਣੌਣ ਦੇ ਯੋਗ ਹੋ ਸਕਦੇ ਸਨ। ਇਹ ਘੋਰ ਪੱਤ-ਝੜ ਦਾ ਸਮਾਂ ਸੀ ਸਿੱਖੀ ਉਤੇ; ਹਰ ਪਾਸੇ ਨਿਰਾਸ਼ਾ ਹੀ ਨਿਰਾਸ਼ਾ ਨਜ਼ਰ ਔਂਦੀ ਸੀ। ਪਰ ਜਿਵੇਂ ਪੱਤ-ਝੜ ਪਿਛੋਂ ਬਸੰਤ ਬਹਾਰ ਔਂਦੀ ਅਤੇ ਧਰਤੀ ਨਵੇਂ ਹੁਸਨ ਨਾਲ ਸੱਜ-ਫੱਬ ਕੇ ਨਵ-ਜੀਵਨ ਹੁਲਾਰੀਆਂ ਲੈਂਦੀ ਹੈ, ਇਸੇ ਤਰ੍ਹਾਂ ਠੀਕ ਬਸੰਤ ਵਾਲੇ ਦਿਨ ਮਾਘ ਸੁਦੀ ਪੰਚਮੀ ਸੰਮਤ ੧੮੭੨ ਬਿ: (੩ ਫਰਵਰੀ ੧੮੧੬) ਨੂੰ ਸ੍ਰੀ ਮਾਤਾ ਸਦਾ ਕੌਰ ਜੀ ਦੀ ਸੁਭਾਗ ਕੁਖ ਵਿੱਚੋਂ ਗੁਰੂ ਰਾਮ ਸਿੰਘ ਜੀ ਦਾ ਜਨਮ ਹੋਇਆ, ਆਪਦੇ ਪਿਤਾ ਬਾਬਾ ਜੱਸਾ ਸਿੰਘ ਜੀ ਭੈਣੀ ਰਾਈਆਂ (ਭੈਣੀ ਸਾਹਿਬ) ਆਪਣੇ ਕੰਮ ਦੇ ਨਾਲ ਖੇਤੀ ਵੀ ਕਰਦੇ ਸਨ। ਆਪਤੋਂ ਛੋਟੇ ਸ੍ਰੀ ਬਾਬਾ ਬੁਧ ਸਿੰਘ ਜੀ, ਆਪਦੇ ਪ੍ਰਦੇਸ ਗਮਨ ਕਰਨ ਪਿਛੋਂ "ਗੁਰੂ ਹਰੀ ਸਿੰਘ ਜੀ" ਦੇ ਰੂਪ ਵਿੱਚ ਆਪਦੇ ਜਾ ਨਸ਼ੀਨ ਬਣੇ, ਆਪ ਦੇ ਛੋਟੇ ਭਰਾ ਸਨ। ਬੀਬੀ ਸਾਹਿਬ ਕੌਰ ਆਪ ਜੀ ਦੀ ਇਕ ਭੈਣ ਵੀ ਸੀ। ਜਿਸਦਾ ਵਿਆਹ ਕਾਬਲ ਸਿੰਘ ਰਾਏ ਪੁਰੀਏ ਨਾਲ ਹੋਇਆ ਸੀ।

ਜੀਵਨ ਦੇ ਅਰੰਭ ਵਿੱਚ ਹੀ ਆਪ ਵਿੱਚੋਂ ਸਦ ਗੁਣਾਂ ਦੀ ਝੱਲਕ ਵੱਜਣ ਲੱਗ ਪਈ। ਵਾਗੀਆਂ ਨਾਲਪਸ਼ੂ ਚਾਰਨ ਲਈ ਜਾਂਦੇ ਤੇਖੂੰਡੀ ਉਤੇ ਰੋਬਾ ਮਾਰਕੇ ਤਾਲ ਕਢਦੇ ਤੇ ਸ਼ਬਦ ਪੜ੍ਹਦੇ। ਫੇਰ ਜਦ ਜਵਾਨ ਹੋਏ,ਤਾਂ ਸੰਨ ੧੮੩੬ ਵਿੱਚਆਪਣੇ ਭਣਵਈਏ ਕਾਬਲ ਸਿੰਘਜੀ ਨਾਲ ਲਾਹੌਰ ਚਲੇ ਗਏ ਤੇ ਫੌਜ ਵਿੱਚ ਭਰਤੀ ਹੋ ਗਏ,ਕਾਬਲ ਸਿੰਘ ਲਹੌਰ ਦਰਬਾਰ ਦੇ ਤੋਪ ਖਾਨੇ ਵਿੱਚ ਗੋਲਾ ਅੰਦਾਜ਼ ਸੀ। ਜੋ ਮੁਦਕੀ ਦੀ ਲੜਾਈ ਵਿੱਚ ਹੁਕਮ ਸਤਿ ਹੋ ਗਿਆ। ਏਥੇ ਆਪ ਜਦ ਵੀ ਵਿਹਲੇ ਹੁੰਦੇ, ਵਧੀਕ ਸਮਾਂ ਭਜਨ, ਬੰਦਗੀ, ਅਤੇ ਸੇਵਾ ਵਿੱਚ ਬਤਾਉਂਦੇ ਆਪ ਦੇ ਏਸ ਸੁੱਛ ਜੀਵਨ ਦੀ ਛੋਹ ਕਈਆਂ ਨੂੰ ਲੱਗੀ ਤੇ ਪਿਛੋਂ ਜਦ ਆਪ ਨੇ ਪ੍ਰਗਟ ਹੋਕੇ ਪ੍ਰਚਾਰ ਦਾ ਬੀੜਾ ਚੁਕਿਆ, ਤਾਂ ਉਹ ਸਾਰੇ ਸਿੰਘ ਨਾਮਧਾਰੀ ਪੰਥਕ ਮਾਲਾ ਦੇ ਮੋਤੀ ਬਣੇ। ਪ੍ਰਸਿਧ ਬਾਬਾ ਕਾਹਨ ਸਿੰਘ ਜੀ ਵਡਾ ਚੱਕ ਮਲੇਰਕੋਟਲਾ ਇਨ੍ਹੀਂ ਦਿਨੀਂ ਹੀ ਆਪਦੇ ਸਤਿਸੰਗੀ ਬਣੇ ਸਨ।

ਆਪਦੇ ਸਾਮ੍ਹਣੇ ਹੀ ਲਾਹੌਰ ਦਰਬਾਰ ਕਲ੍ਹੇ ਦਾ ਅਖਾੜਾ ਬਣਿਆ ਅਤੇ ਵਾਰੋ ਵਾਰ ਕੰਵਰ ਨੌ-ਨਿਹਾਲ ਸਿੰਘ, ਮਹਾਰਾਜਾ ਸ਼ੇਰ ਸਿੰਘ ਅਤੇ ਕੰਵਰ ਪ੍ਰਤਾਪ ਸਿੰਘ ਘਰ ਦੀ ਮਾਰੂ ਫੁੱਟ ਦਾ ਨਿਸ਼ਾਨਾ ਬਣ ਗਏ। ਪਿਛੋਂ ਸਾਜ਼ਸ਼ਾਂ ਦਾ ਮੋਢੀ ਧਿਆਨ ਸਿੰਘ, ਹੀਰਾ ਸਿੰਘ ਡੋਗਰਾ, ਸੁਚੇਤ ਸਿੰਘ ਅਤੇ ਰਾਣੀ ਜਿੰਦਾ ਦਾ ਭਰਾ, ਸ੍ਰ. ਜਵਾਹਰ ਸਿੰਘ ਵਾਰੋ ਵਾਰ ਮਾਰੇ ਗਏ। ਏਥੋਂ ਤੀਕ ਕਿ ਭੂਏ ਹੋਏ ਬੁਰਛਿਆਂ ਨੇ ਭਾਈ ਵੀਰ ਸਿੰਘ ਜੀ ਨੌਰੰਗਾ-ਬਾਦ

ਵਾਲਿਆਂ ਨੂੰ ਵੀ ਉਹਨਾਂਦੇਡੇਰ ਸਣੇ ਤੋਂਪਾਂ ਡਾਹਕੇ ਉਡਾ ਦਿਤਾ। ਖੇਤ ਨੂੰ ਇੰਜ ਵਿਚਲਦਿਆਂ ਵੇਖਕੇ ਹੀ ਆਪ ਨੇ ਬਚਨ ਕੀਤਾ—"ਕਿ ਸਿੱਖ ਸਦਾਰ ਤੇ ਸੂਬੱਤ ਖਾਲਸੇ ਦੇ ਪੰਚ ਹੁਣ ਮਲੇਛਾਂ ਵਰਗੇ ਕੰਮ ਕਰਨ ਲੱਗ ਪਏ ਹਨ। ਇਹ ਆਪ ਵੀ ਡੁੱਬਣਗੇ ਤੇ ਸਿੱਖ ਜਨਤਾ ਵੀ ਲੈ ਗਲਣਗੇ। ਇਹਨਾਂ ਬੁਰ ਛਿਆਂ ਨੇ ਅੱਤ ਚਾ ਲਈ ਹੈ ਤੇ ਹੁਣ ਇਹਨਾਂ ਦਾ ਅੰਤ ਨੇੜੇ ਹੀ ਹੈ।"

**ਇਸਤਰਾਂ** ਦੇ ਸਤਿਵਾਕ ਉਚਰਨ ਉਤੇ ਕਈ ਵੇਰ ਆਪ ਨੂੰ ਸਜ਼ਾ ਵੀ ਮਿਲੀ। ਇਕ ਵੇਰ ਤਾਂ ਕਾਬਲ ਸਿੰਘ ਨੇ ਆਪ ਨੂੰ ਤੋਪ ਨਾਲ ਹੀ ਜੱਕੜ ਦਿਤਾ ਗਿਆ। ਆਪਨੇ ਕਾਬਲ ਸਿੰਘਨੂੰਆਖਿਆ 'ਤੂੰ ਵੀ ਤੋਪ ਨਾਲ ਹੀ ਮਰੇਂਗਾ।

(੩)

ਅੰਗ੍ਰੇਜ਼ਾਂ ਅਤੇ ਸਿਖਾਂ ਵਿਚਾਲੇ ਪਹਿਲੀ ਜੰਗ ਦਸੰਬਰ ੧੮੪੫ ਵਿੱਚ ਆਰੰਭ ਹੋਈ। ਜਦ ਲਾਹੌਰ ਤੋਂ ਫੌਜਾਂ ਨੇ ਮਾਰਚ ਕਰਨ ਦੀ ਤਿਆਰੀ ਕੀਤੀ, ਤਾਂ ਆਪ ਨੂੰ ਖਾਲਸੇ ਦੀ ਜਿਤ ਦਾ ਅਰ-ਦਾਸਾ ਕਰਨ ਲਈ ਕਿਹਾ ਗਿਆ ਪਰ ਅਰਦਾਸਾ ਕਰਨ ਤੋਂ ਪਹਿਲਾਂ ਆਪ ਸੂਰਜ ਵੱਲ ਮੂੰਹ ਕਰ ਖਲੋ ਗਏ ਅਤੇ ਇਕ ਲੱਤ ਭਾਰ ਹੋ ਕੇ ਨਾਮ ਜਪਣ ਲੱਗ ਪਏ। ਰਵਾਇਤ ਇਹ ਹੈ ਕਿ ਆਪ ਇਕ ਦਮ ਹੀ ਅਚਾਨਕ ਧਰਤੀ ਉਤੇ ਪੁੱਠੇ ਹੋ ਕੇ ਡਿੱਗ ਪਏਆਪ ਨੇ ਉਠ ਕੇ ਆਪਣੇ ਸਤਿਸੰਗੀਆਂ ਨੂੰ ਕਿਹਾ—ਕਿ "ਮੈਨੂੰ ਇੰਜ ਜਾਪਿਆ ਹੈ ਕਿ ਯੁਧ ਵਿੱਚ ਖਾਲਸੇ ਦੀ ਜਿੱਤ ਨਹੀਂ ਹੋਵੇਗੀ।"

ਫੌਜਾਂ ਲਹੌਰੋਂ ਤੁਰੀਆਂ ਤੇ ਆਪਣੀ ਆਪਣੀ ਰਜਮੈਂਟ ਦੇ ਨਾਲ ਹਰੀ ਕੇ ਪੱਤਣ ਪੁਜ ਗਏ। ਆਪ ਨੇ ਏਥੇ ਵੀ ਆਖਿਆ "ਕਿ ਸਿਖਾਂ ਦੇ ਭਾਗਾਂ ਵਿੱਚ ਹਾਰ ਹੈ। ਤੁਹਾਨੂੰ ਤੁਹਾਡੇ ਆਗੂ ਮੌਤ ਦੇ ਮੂੰਹ ਵਿੱਚ ਧੱਕਣ ਲਈ ਲਿਜਾ ਰਹੇ ਹਨ। ਤੁਹਾਡੇ ਨਾਲ ਬੁਰੀ ਹੋਵੇਗੀ।" ਇਹ ਬਚਨ ਆਖ ਆਪਨੇ ਆਪਣੀ ਬੰਦੂਕ ਦਰਿਯਾ ਵਿੱਚ ਸੁੱਟ ਦਿੱਤੀ ਤੇ ਪੱਤਣ ਤੋਂ ਪਾਰ ਨਾ ਲੰਘੇ। ਪਿਛੋਂ ਜਦ ਮੁਦਕੀ ਅਲੀਵਾਲ, ਫੇਰੂ, ਸ਼ਹਿਰ ਅਤੇ ਸਭਰਾਓ, ਦੀਆਂ ਲੜਾਈਆਂ ਹੋਈਆਂ, ਤਾਂ ਉਹਨਾਂ ਵਿੱਚ ਆਪਣ ਗਦਾਰ ਆਗੂਆਂ, ਜਰਨੈਲਾਂ ਤੇ ਸ੍ਰਦਾਰਾਂ ਦੀਆਂ ਗਦਾਰੀਆਂ ਦੇ ਕਾਰਨ ਖਾਲਸੇ ਨੂੰ ਹਾਰ ਹੋਈ। ਹਾਰ ਦੀ ਖਬਰ ਆਪਨੂੰ ਬਾਬਾ ਕਾਹਨ ਸਿੰਘ ਜੀ ਤੇ ਹੋਰ ਜੰਗ ਵਿੱਚ ਘਾਇਲ ਹੋਏ ਸ੍ਰਦਾਰਾਂ ਨੇ ਆਪ ਨੂੰ ਹਰੀ ਕੇ ਪੱਤਣ ਆਕੇ ਸੁਣਾਈ, ਜਿਥੋਂ ਆਪ ਲੁਧਿਆਣੇ ਆਪਣੇ ਮਾਮਾ ਭਾਈ ਹਰੀ ਸਿੰਘ ਜੀ ਪਾਸ ਆ ਟਿਕੇ। ਏਥੋਂ ਆਪ ਆਪਣੇ ਪਿਤਾ ਜੀ ਦੇ ਪਾਸ ਭੈਣੀ ਸਾਹਿਬ ਆ ਗਏ,ਜਿਵੇਂ ਇਤਿਹਾਸ ਦਸਦਾ ਹੈ,—ਕਿ ਇਕ ਸਾਲ ਤਾਂ ਆਪ ਨੇ ਅਖੰਡ ਭਜਨ ਬੰਦਗੀ ਵਿੱਚ ਬਿਤਾਇਆ ਅਤੇ ਫੇਰ ਕੁਝ ਵਰ੍ਹੇ ਵਾਹੀ ਦਾ ਕੰਮ ਕਰਨ ਪਿਛੋਂ ਆਪ ਫੀਰੋਜ਼ ਪੁਰ ਚਲੇ ਗਏ। ਏਥੇ ਆਕੇ ਆਪ ਨੇ ਨਾਮ ਸਿਮਰਨ ਦਾ ਰੰਗ ਖੁਦ ਵੀ ਪਹਿਲੇ ਵਾਂਗ ਹੀ ਮਾਣਿਆਂ ਅਤੇ ਹੋਰ ਅਨੇਕਾਂ ਵਡ-ਭਾਗਿਆਂ ਨੂੰ ਵੀ ਏਸ ਰੰਗ ਵਿੱਚ ਰੰਗਿਆ,ਰਾਤ ਦਾ ਤਿਪਹਿਰਾ ਅਰੰਭ ਹੁੰਦਿਆਂ ਹੀ ਜਾਗ ਕੇ ਦਰਿਯਾ ਤੇ ਚਲੇ ਜਾਂਦੇ। ਤੇ ਇਸ਼ਨਾਨ ਕਰਨ ਪਿਛੋਂ ਭਜਨ ਬੰਦਗੀ ਵਿੱਚ ਇਸਥਿਤ ਹੋ ਜਾਂਦੇ। ਜਿਨ੍ਹਾਂ ਨੇ ਓਸ ਸਮੇਂ ਆਪ ਦੇ ਪਾਵਨ ਦਰਸ਼ਨ ਕੀਤੇ ਹਨ, ਉਹ ਦਸਦੇ ਹਨ ਕਿ ਜਦ ਆਪ ਦੀ ਆਤਮ—ਰੰਗ ਚਲੂਲੀ ਹੋਈ ਆਤਮਾਂ ਨਾਮ ਸਿਮਰਨ ਦਾ ਇਹ ਰਸ ਅਨੰਦ ਮਾਣ ਰਹੀ ਹੁੰਦੀ ਸੀ, ਤਾਂ ਆਪ ਦੇ ਸੀਸ ਅਤੇ ਮੁਖ—ਮੰਡਲ ਦੇ ਦੁਆਲੇ ਅਲੌਲਿਕ ਨੂਰਾਨੀ ਚੱਕਰ ਘੁੰਮਦਾ ਨਜ਼ਰ ਔਂਦਾ ਸੀ।

(੪)

ਹੁਣ ਉਹ ਸਮਾਂ ਆ ਗਿਆ, ਜਦ ਆਪਨੇ ਉਸ ਮਹਾਂਨ ਕਾਰਜ ਲਈ ਕਮਰਕਸਾ ਕੀਤਾ, ਜਿਸਨੂੰ ਕਰਨ ਲਈ ਆਪ ਨੇ ਜਨਮ ਲਿਆ ਸੀ। ਖਾਲਸਾ ਰਾਜ ਦੀ ਤਬਾਹੀ ਪਿਛੋਂ ਜਦ ਸਿਖੀ ਬੜੀ ਤੇਜੀ ਨਾਲ ਰਸਾਤਲ ਵਲ ਜਾ ਰਹੀ ਸੀ, ਅਤੇ ਗੁਰੂ ਗੋਬਿੰਦ ਸਿੰਘ ਜੀ ਦੀਦਸੀ ਮਰਯਾਦਾਦੇ ਧਾਰਨੀ ਵਿਰਲੇ ਹੀ ਕਿਧਰੇ ਰਹਿ ਗਏ ਸਨ, ਆਪ ਨੇਸਿਖੀ ਨੂੰ ਪੁਨਰ ਜੀਵਨ ਦੇਣਦਾ ਮਹਾਨ ਕਾਰਜ ਅਰੰਭ ਕੀਤਾ। ਆਪ ਵੇਖ ਰਹੇ ਸਨ ਕਿ ਇਕ

ਪਾਸੇ ਸਿਖੀ ਬੜੀ ਤੇਜ਼ੀ ਨਾਲ ਲੁਪਤ ਹੋ ਰਹੀ ਹੈ, ਅਤੇ ਦੂਜੇ ਪਾਸੇ ਅੰਗ੍ਰੇਜ਼ ਨੇ ਪੰਜਾਬ ਨੂੰ ਗੁਲਾਮੀ ਦਿਆਂ ਸੰਗਲਾਂ ਨਾਲ ਜਕੜ ਦਿਤਾ ਹੈ। ਪਿੰਡਾਂ ਵਿਚ ਗੁਰਦੁਵਾਰੇ ਉਜੜੇ ਹੋਏ ਸਨ ਅਤੇ ਉਹਨਾਂ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸ਼ਾਇਦ ਹੀ ਕਿਧਰ ਕੀਤਾ ਜਾਂਦਾ ਸੀ। ਹਜ਼ਰੋਂ ਦੇ ਮਹਾਂ ਪੁਰਸ਼ ਗੁਰੂ ਬਾਲਕ ਸਿੰਘ ਜੀ ਨਾਲ ਆਪ ਦਾ ਮੇਲ ਮਹਾਰਾਜਾ ਰਣਜੀਤ ਸਿੰਘ ਜੀ ਦੀ ਮੌਤ ਪਿਛੋਂ ਓਦੋਂ ਹੋਇਆ ਸੀ, ਜਦ ਨੇਤ ਨਾਲ ਆਪ ਜੀਦੀ ਰਜਮੈਂਟ ਏਧਰੋਂ ਲੰਘੀਸੀ। ਉਸ ਸਮੇਂ ਹੀ ਆਪ ੨੫-੩੦ ਹੋਰ ਸਿੰਘਾਂ ਦੇ ਨਾਲ ਦੀਖਸ਼ਤ ਹੋਏ ਸਨ ਤੇ ਇਸ ਦੀਖਸ਼ਾ ਨੇ ਆਪਦੀ ਆਤਮਾਂ ਉਤੇ ਸੋਨੇ ਉਤੇ ਸੁਗੰਧੀ ਦਾ ਕੰਮ ਕੀਤਾ ਸੀ। ਪਰਚਾਰ ਦਾ ਕਾਰਜ ਅਰੰਭ ਕਰਨ ਤੋਂ ਪਹਿਲਾਂ ਆਪਨੇ ਬਾਬਾ ਜਵਾਹਰ ਸਿੰਘ ਜੀ ਪਾਸੋਂ ਖੰਡੇ ਦਾ ਅੰਮ੍ਰਿਤ ਪਾਨ ਕੀਤਾ ਅਤੇ ਉਸਤੋਂ ਪਿਛੋਂ ਆਪਣੇ ਪਰਵਾਰ ਅਤੇ ਸਤਿਸੰਗੀਆਂ ਨੂੰ ਰਹਿਤ ਮਰਯਾਦਾ ਵਿਚ ਪਰਪੱਕ ਕਰਕੇ ਆਪਣੇ ਮਹਾਨ ਕਰਤਵ ਦੀ ਪੂਰਤੀ ਲਈ ਜੁਟ ਪਏ।

ਪਹਿਲੀ ਵਿਸਾਖ ਸੰਮਤ ੧੯੧੪ ਅਪਰੈਲ ੧੮੫੭ ਦਾ ਪਹਿਲੂ ਦਿਨ ਸੀ, ਜਦ ਗੁਰੂ ਰਾਮ ਸਿੰਘ ਜੀ ਨੇ ਭੈਣੀ ਸਾਹਿਬ ਵਿਚ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ ਅਤੇ ਆਪਣੇ ਪੰਜ ਸਿੰਘਾਂ ਬਾਬਾ ਕਾਨ੍ਹ ਸਿੰਘ ਜੀ ਨਿਹੰਗ, ਭਾਈ ਲਾਭ ਸਿੰਘ ਜੀ ਰਾਗੀ, ਭਾਈ ਆਤਮਾਂ ਸਿੰਘ ਜੀ ਭਾਈ ਨੈਣਾ ਸਿੰਘ ਅਤੇ ਭਾਈ ਸੁਖਾ ਸਿੰਘਜੀਨੂੰ ਛਕਾਕੇ ਓਹਨਾਂ ਪਾਸੋਂ ਸਿਖੀ ਰਹਿਤ ਮਰਯਾਦਾ ਅਤੇ ਸਿਖੀ ਜੀਵਨ ਵਿਚ ਦ੍ਰਿੜ ਰਹਿਣ ਦੀ ਪਰਤਗਿਆ ਲਈ। ਮੜ੍ਹੀ ਪੂਜਾ ਕਬਰ ਪ੍ਰਸਤੀ, ਅਤੇ ਹੋਰ ਉਹਨਾਂ ਸਾਰੀਆਂ ਕੁਰੀਤੀਆਂ ਤੋਂ ਜੋ ਸਿਖ ਜਨਤਾ ਵਿਚ ਪਸਰ ਚੁਕੀਆਂ ਸਨ, ਇਹਨਾਂ ਸਿੰਘਾਂ ਨੂੰ ਹੋੜ ਕੇ ਇਕ ਅਕਾਲ ਪੁਰਖ ਉਤੇ ਵਿਸ਼ਵਾਸ ਰਖਣ ਦੀ ਤਾਕੀਦ ਕੀਤੀ। ਉਹਨਾਂ ਨੂੰ ਮਿਲਕੇ ਬਹਿਣ, ਮਿਲਕੇ ਤੁਰਨ ਅਤੇ ਮਿਲਕੇ ਪਰਚਾਰ ਕਰਨ ਦਾ ਹੁਕਮ ਦਿਤਾ। ਉਹਨਾਂ ਫਿਰ ਦੇਸ਼ ਭਗਤੀ ਦੀ ਜਾਗ ਲਾਈ ਅਤੇ ਫੁਰਮਾਇਆ ਕਿ ਅਸਾਂ ਅੰਗ੍ਰੇਜ਼ਾਂ ਪਾਸੋਂ ਓਸੇਤਰਾਂ ਦੇਸ਼ ਨੂੰ ਆਜ਼ਾਦ ਕਰਵਾਉਣਾ ਹੈ, ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲਾਂ ਦੀ ਗੁਲਾਮੀ ਤੋਂ ਦੇਸ਼ ਆਜ਼ਾਦ ਕਰਵਾਇਆ ਸੀ। ਸਭ ਨੂੰ ਪੂਰੇ ਜਜ਼ਬੇ ਨਾਲ ਬਾਣੀਪੜਨ ਦੀ ਸਿਖਿ-ਆ ਦਿਤੀ ਅਤੇ ਆਖਿਆ ਕਿ ਕਲਜੁਗਦਾ ਬੋਹਿਥ ਇਹ ਬਾਣੀ ਹੀ ਹੈ। ਭਾਈ ਰਾਇ ਸਿੰਘ ਜੀ ਨੂੰ ਸ੍ਰੀ ਹਜ਼ੂਰ ਸਾਹਿਬ ਇਸ ਲਈ ਭੇਜਿਆ ਗਿਆ ਕਿ ਉਹ ਗੁਰੂ ਗੋਬਿੰਦਸਿੰਘ ਜੀਦੇ ਸਮੇਂ ਤੋਂ ਪਰਚਲਤ ਮਰਯਾਦਾ ਲਿਖਕੇ ਲਿਆਉਣ।

ਇਸ ਤੋਂ ਪਹਿਲਾਂ ਸਿਖਾਂ ਵਿਚ ਤਾਂ ਅੰਮ੍ਰਿਤ ਛਕਣ ਦਾ ਰਿਵਾਜ ਜ਼ਰੂਰ ਸੀ, ਪਰ ਸਿਖਣੀਆਂ ਨੂੰ ਅੰਮ੍ਰਿਤ ਨਹੀਂ ਸੀ ਕਿਧਰੇ ਛਕਾਇਆ ਜਾਂਦਾ। ਅਨੰਦ ਵਿਆਹ ਦੀ ਮਰਯਾਦਾਵੀਕਿਧਰੇਪਰਚਲਤ ਨਹੀਂ ਸੀ। ਗੁਰੂ ਰਾਮ ਸਿੰਘ ਜੀ ਨੇ ਇਸਤਰੀਆਂ ਨੂੰ ਅੰਮ੍ਰਿਤ ਛਕਾਉਣ ਤੇ ਰਹਿਤ ਰਖਣ ਦੀ ਮਰ-ਯਾਦਾ ਵੀ ਤੋਰਨ ਦੇ ਨਾਲ ਗੁਰਮਤ ਅਨੰਦ ਵਿਆਹ ਦੀ ਮਰਯਾਦਾ ਵੀ ਤੋਰੀ ਅਤੇ ਉਹਨਾਂ ਨੂੰ ਧਰਮ ਤੇ ਸੰਗਤ ਵਿਚ ਬਰਾਬਰ ਦੇ ਅਧਿਕਾਰ ਦਿਤੇ।

ਅੰਗਰੇਜ਼ਾਂ ਨੇ ਪੰਜਾਬ ਉਤੇ ਕਬਜ਼ਾ ਕਰਨ ਪਿਛੋਂ ਹੋਰ ਹਥਿਆਰਾਂ ਦੇ ਨਾਲ ਸਿੰਘਾਂ ਦੀ ਕ੍ਰਿਪਾਨ ਉਤੇ ਪਾਬੰਦੀਆਂ ਲਾ ਦਿਤੀਆਂ ਸਨ। ਆਪਣੀ ਨਵੀਂ ਜਥੇ ਬੰਦੀ ਨੂੰ ਜਥੇ ਬੰਦ ਕਰਨ ਸਮੇਂ ਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਨਾਲ ਸਿਧੀ ਟਕੱਰ ਲੈਣ ਦੀ ਥਾਂ ਸਿੰਘਾਂ ਨੂੰ ਖੂੰਡਾ ਜਾਂ ਸੰਮਾਂ ਵਾਲੀ ਡਾਂਗਾਂ ਜਾਂ ਸਦਾ ਜੰਗ ਰਖਣ ਦੀ ਪ੍ਰੇਰਨਾ ਦਿਤੀ ਅਤੇ ਇਸ ਦੇ ਨਾਲ ਹੀ ਇਹ ਹੁਕਮ ਵੀ ਦਿਤਾ ਕਿ ਗੁਰੂ ਦੇ ਸਿੰਘ ਘੋੜੇ ਦੀ ਸਵਾਰੀ ਵੀ ਜ਼ਰੂਰ ਸਿਖਣ। ਅੰਗਰੇਜ਼ਾਂ ਦੇ ਆਉਣ ਪਿਛੋਂ ਦੇਸ ਵਿਚ ਜੋ ਗਊ ਦੇ ਅੱਡੇ ਥਾਂ ਥਾਂ ਖੁਲ੍ਹ ਗਏ ਸਨ, ਆਪ ਨੇ ਉਹਨਾਂ ਦੇ ਵਿਰੁਧ ਵੀ ਪੂਰੇ ਜ਼ੋਰ ਨਾਲ ਅਵਾਜ਼ ਉਠਾਈ ਹਰ ਸਿੰਘ ਨੂੰ ਮਾਸ, ਸ਼ਰਾਬ, ਚੋਰੀ, ਯਾਰੀ, ਝੂਠ, ਨਿੰਦਾ, ਅਤੇ ਹੋਰ ਹਰ ਤਰ੍ਹਾਂ ਦੀਆਂ ਬੁਰਾਈਆਂ ਵਲੋਂ

ਹੋੜਿਆ। ਵਿਆਹ ਸ਼ਾਦੀਆਂ ਆਦਿ ਉਤੇ ਜੋ ਫਜ਼ੂਲ ਖਰਚੀ ਕੀਤੀ ਜਾਂਦੀ ਸੀ, ਓਸ ਨੂੰ ਮਹਾਨ ਬੁਰਾਈ ਦਸਿਆ। ਪਿੰਡਾਂ ਦੀਆਂ ਓਹਨਾਂ ਧਰਮ ਸਾਲਾਂ ਨੂੰ ਜੋ ਬੇ-ਆਬਾਦ ਹੋ ਗਈਆਂ, ਸਨ, ਆਬਾਦ ਕਰਾਇਆ ਤੇ ਹਾਰਿਆਂ ਤੇ ਛਕਾਲਿਆਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਾਵਨ ਬੀੜਾਂ ਕਢਾ ਕੇ ਉਹਨਾਂ ਦਾ ਪ੍ਰਕਾਸ਼ ਕਰਾਇਆ। ਕਈ ਥਾਂ ਉਹਨਾਂ ਬੀੜਾਂ ਨੂੰ ਆਪਣੇ ਦਸਤਾਰੇ ਨਾਲ ਝਾੜਿਆ ਤੇ ਸਿਖਾਂ ਨੂੰ ਆਖਿਆ ਕਿ ਗੁਰ ਬਾਣੀ ਦਾ ਸਤਿਕਾਰ ਕਰਨ ਨਾਲ ਹੀ ਤੁਹਾਡਾ ਲੋਕ ਪਰਲੋਕ ਉਜਲਾ ਹੋਵੇਗਾ।

ਸੰਨ ੧੯੬੧ ਵਿਚ ਨਾਮਧਾਰੀਆਂ ਸੰਬੰਧੀ ਜੋ ਰੀਪੋਰਟਾਂ ਛਪੀਆਂ ਸਨ, ਉਨ੍ਹਨਾਂ ਵਿਚ ਦਸਿਆ ਗਿਆ।

"ਉਹ (ਗੁਰੂ ਰਾਮ ਸਿੰਘ) ਸਿਖਾਂ ਵਿਚੋਂ ਜ਼ਾਤ ਪਾਤ ਦੇ ਭਰਮ ਭੇਦ ਮਿਟਾ ਰਿਹਾ ਹੈ ਅਤੇ ਸਭ ਬ੍ਰਾਦਰੀਆਂ ਵਿਚਾਲੇ ਵਿਆਹ ਸ਼ਾਦੀਆਂ ਕਰਾਉਣ ਦੇ ਹਕ ਵਿਚ ਹੈ। ਉਹ ਵਿਧਵਾ ਵਿਆਹ ਦਾ ਵੀ ਹਾਮੀ ਹੈ ਅਤੇ ਜਿਥੇ ਨਸ਼ਿਆਂ ਦਾ ਵਿਰੋਧੀ ਹੈ, ਓਥੇ ਮਰਦਾਂ ਤੀਵੀਆਂ ਵਿਚਾਲੇ ਖੁਲੇ ਮੇਲ ਜੋੜਦੇ ਪਖ ਵਿਚ ਵੀਹੈ। ਉਸਦੇ ਦੀਵਾਨਾਂ ਵਿਚਮਰਦ ਤੇ ਤੀਵੀਆਂ ਇਕਠੇ ਸ਼ਾਮਲ ਹੁੰਦੇ ਹਨ। ਉਹਆਪਣੇ ਸਿਖ ਸੇਵਕਾਂ ਨੂੰ ਪਵਿਤ੍ਰ ਰਹਿਣ ਅਤੇ ਸਚ ਬੋਲਣ ਦਾ ਉਪਦੇਸ਼ ਦੇਂਦਾ ਹੈ। ਉਸ ਦਾ ਇਕ ਹੁਕਮ ਇਹ ਵੀ ਹੈ ਕਿ ਹਰ ਇਕ ਆਦਮੀ ਲਾਠੀ ਸੋਟਾ ਜ਼ਰੂਰ ਰਖੇ। ਕੇਵਲ ਗ੍ਰੰਥ ਸਾਹਿਬ ਹੀ ਉਹਨਾਂ ਦਾ ਪਰਮਾਣੀਕ ਗ੍ਰੰਥ ਹੈ।

ਜਿਵੇਂ ਡਾ: ਗੰਡਾ ਸਿੰਘ ਨੇ ਲਿਖਿਆ ਹੈ— ਥਾਉਂ ਥਾਈਂ ਸੋਢੀਆਂ ਬੇਦੀਆਂ ਤੇ ਪਖੰਡੀ ਸਾਧਾਂ ਦੀ ਸਫਾ ਲਪੇਟ ਹੋਣ ਲਗ ਪਈ ਤੇ ਲੋਕ ਖੰਡੇ ਦਾ ਅੰਮ੍ਰਿਤ ਛਕਕੇ ਸਿੰਘ ਸਜਣੇ ਸ਼ੁਰੂ ਹੋ ਗਏ। ਲੋਕਾਂ ਦੇ ਖਿਆਲਾਂ ਵਿਚ ਤਬਦੀਲੀ ਪੈਦਾ ਕਰਨ ਲਈ ਆਪ ਨੇ ਸਭ ਤੋਂ ਪਹਿਲਾਂ ਬ੍ਰਹਿਮਣਾਂ ਅਤੇ ਆਪਣੇ ਆਪਨੂੰ ਗੁਰੂ ਕਹਾਉਣ ਵਾਲੇ ਸੋਢੀਆਂ ਬੇਦੀਆਂ ਦੇ ਵਿਰੁਧ ਜ਼ਬਰਦਸਤ ਅਵਾਜ਼ ਉਠਾਈ ਆਪ ਜੀ ਦੇ ਪਰਚਾਰ ਦਾ ਨਤੀਜਾ ਇਹ ਹੋਇਆ ਕਿ ਅੰਮ੍ਰਿਤਧਾਰੀ ਸਿੰਘਾਂ ਦੇ ਨਾਲ ਨਾਲ ਹਿੰਦੂਆਂ ਵਿਚ ਵੀ ਸਿਖੀ ਲਈ ਸ਼ਰਧਾ ਤੇ ਪ੍ਰੇਮ ਵਧਣਾ ਸ਼ੁਰੂ ਹੋ ਗਿਆ ਅਤੇ ਬੇਸ਼ੁਮਾਰ ਹਿੰਦੂ ਗੁਰਮੁਖੀ ਸਿਖਣੇ, ਗੁਰਬਾਣੀ ਪੜ੍ਹਨ ਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਲਗ ਪਏ। ਇਸ-ਤਰਾਂ ਜਿਥੇ ਸਿੰਘਾਂ ਦੀ ਗਿਣਤੀ ਵਧਣੀ ਸ਼ੁਰੂ ਹੋ ਗਈ, ਓਥੇ ਸਹਿਜ ਧਾਰੀ ਸਿਖਾਂ ਦੀ ਗਿਣਤੀ ਵੀ ਚੋਖੀ ਹੋ ਗਈ। ਹਿੰਦੂਆਂ ਵਿਚ ਵੀ ਇਸ ਤਰਾਂ ਸਿਖੀ ਲਈ ਪ੍ਰੇਮ ਦੀ ਲਹਿਰ ਚਲਾ ਦੇਣ ਦਾ ਸਿਹਰਾ ਗੁਰੂ ਰਾਮ ਸਿੰਘ ਜੀ ਦੇ ਸਿਰ ਹੈ।

(੫)

ਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਵਿੱਚ ਇਕ ਅਸਚਰਜ ਜਾਦੂ ਦਾ ਅਸਰ ਸੀ। ਜਿਹੜੇ ਬਾਹਰ ਬਹਿਕੇ ਕਈ ਤਰ੍ਹਾਂ ਦੀਆਂ ਗਲਾਂ ਕਰਦੇ ਸਨ, ਜਦ ਉਹਨਾਂ ਵਿਚੋਂ ਵੀ ਕੋਈ ਉਹਨਾਂ ਦੇ ਨਜ਼-ਦੀਕ ਚਲਿਆ ਗਿਆ, ਜਿਸਨੂੰ ਵੀ ਰਤਾ ਭੋਰਾ ਚਰਨ—ਰਜ ਪ੍ਰਾਪਤ ਹੋਈ, ਉਹ ਜੋ ਇਕ ਪਾਸੇ ਸੰਤ—ਸਿਪਾਹੀ ਵੀ ਬਣਿਆ, ਤਾਂ ਨਾਲ ਹੀ ਉਸ ਵਿੱਚ ਸਿੰਘ—ਤੱਵ ਦਾ ਓਜ ਮਈ ਬਲਵਾਨ ਜਜ਼ਬਾ ਵੀ ਜੀਵਨ ਦੀ ਲਾਟ ਬਣਕੇ ਦਗਿਆ ਅਤੇ ਲੱਟ—ਲੱਟ ਕਰਕੇ ਜਗਿਆ। ਉਹਨਾਂ ਤੋਂ ਵਰਸੌਣ ਵਾਲਿਆਂ ਉਤੇ ਅਕਾਲ ਪੁਰਖ ਦੀਆਂ ਮਿਹਰਾਂ ਹੋਈਆਂ ਸਨ। ਉਹ ਲਫ਼ਜ਼ ਦੇ ਅਸਲ ਅਰਥਾਂ ਵਿੱਚ ਸੰਤ—ਸਿਪਾਹੀ ਹੋ ਨਿਭੇ ਸਨ। ਉਹ ਜਿਵੇਂ ਸ਼ਕਤੀਆਂ ਦੇ ਸੋਮੇ ਸਨ ਤੇ ਜਿਹੜਾ ਵੀ ਉਹਨਾਂ ਦੀ ਛੋਹ ਪ੍ਰਾਪਤ ਕਰਦਾ ਸੀ, ਉਹ ਸਿਮ-ਰਨ ਅਤੇ ਕਮਾਈ ਵਿੱਚ ਗੜੁੰਦ ਹੋ ਕੇ ਮਾਨੁਖਤਾ ਦਾ ਸਤੰਭ ਹੋਕੇ ਉਸਰਦੀ ਸੀ। ਉਹਨਾਂ ਨੇ ਸਿਖੀ ਮੰਡਲ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ਾਂ ਨੂੰ ਵਰਤੋਂ ਅਤੇ ਕਮਾਈ ਦੇ ਰੂਪ ਵਿਚ ਉਘਾੜਿਆ ਸੀ। ਉਹ ਜੋ ਆਪਣੇ ਰਾਮ ਦੇ ਰੱਸ—ਰੰਗ ਵਿੱਚ ਰਸੇ ਹੋਏ ਸਨ, ਤਾਂ ਨਾਲ ਹੀ ਉਹਨਾਂ ਵਿੱਚ ਆਪਣੇ ਪਿਆਰੇ ਦੇਸ਼ ਦੀ ਸੁਤੰਤ੍ਰਤਾ ਦੀ ਤੜਪ ਵੀ ਓਹੀ ਸੀ ਜੋ ਉਹਨਾਂ ਦੇ ਮਹਿਬੂਬ ਸਤਿਗੁਰੂ ਨੂੰ

ਕਲਗੀ ਧਰ ਨੂੰ ਹਰ ਵੇਲੇ ਘਾਇਲ ਕੀਤੀ ਰਖਦੀ ਸੀ। ਉਹਨਾਂ ਨੇ ਆਪਣੇ ਬਚਪਣ ਵਿੱਚ ਪੰਜਾਬ ਨੂੰ ਅਜ਼ਾਦੀ ਦੇ ਪਘੂੰੜੇ ਵਿੱਚ ਝੂਟਦਿਆਂ ਡਿਠਾ ਸੀ ਪੰਜਾਬੀਆਂ ਦੀ ਖਾਸ ਕਰਕੇ ਸਿੱਖਾਂ ਦੀ ਬੀਰਤਾ, ਧੀਰਤਾ, ਤੇ ਸੱਚ ਸੀਲਤਾ, ਦੀ ਧਾਂਕ ਪਈ ਹੋਈ ਸੀ। ਪੰਜਾਬ ਦੇ ਬਾਹੂ ਬਲ ਅੱਗੇ ਦੱਰਾ ਖ਼ੈਬਰ ਤੇ ਉਸਦੇ ਆਸ ਪਾਸ ਵਸਦੇ ਅਖੜ ਪਠਾਣ ਨਿਉਂਦੇ ਅਤੇ ਦੋਹਰੇ ਹੋ ਹੋ ਸਲਾਮਾਂ ਕਰਦੇ ਸਨ। ਕੋਹ ਨੂਰ ਹੀਰਾ ਸਿਖ ਮਹਾਰਾਜੇ ਦੀ ਬਲਵਾਨ ਬਾਂਹ ਦੇ ਬੁਹੱਟੇ ਵਿੱਚ ਲਿਸ਼ਕਾਰੇ ਮਾਰਦਾ ਸੀ, ਤੇ ਅਟਕ ਦਰਿਯਾ ਵਿਚੋਂ ਉਹ ਮੱਗਰ ਮੱਛਾਂ ਨਿਹੰਗਾਂ ਵਾਂਗ ਪਾਰ ਹੋ ਜਾਂਦ ਸਨ, ਕਸ਼ਮੀਰ ਦੀ ਸੁੰਦਰ ਤੇ ਸੂਰਗੀ ਧਰਤੀ ਉਤੇ ਉਹਨਾਂ ਦੀ ਰਾਜ–ਪਤਾਕਾ ਉਹਨਾਂ ਦੀਆਂ ਜਿੱਤਾਂ ਨੂੰ ਪ੍ਰਤੱਖ ਰੂਪ ਵਿੱਚ ਪੇਸ਼ ਕਰਦੀ ਤੇ ਉਹਨਾਂ ਦੀ ਨਿਆਇ ਸ਼ੀਲਤਾ ਦੀ ਪਿੰਡਾਂ ਦੀਆਂ ਪਰ੍ਹਿਆਂ ਵਿੱਚ ਵੱਡੇ ਮਾਣ ਨਾਲ ਜ਼ਿਕਰ ਕੀਤਾ ਜਾਂਦਾ ਸੀ। ਉਹਨਾਂ ਦੇ ਸਾਮ੍ਹਣੇ ਹੀ ਪੰਜਾਬ ਦੇ ਜਾਇਆਂ ਨੇ ਆਪਣੇ ਦੇਸ਼ ਦੀ ਇੱਜ਼ਤ ਨੂੰ ਚਾਰ ਚੰਦ ਲਾਏ ਤੇ ਫੇਰ ਜਦ ਉਹਨਾਂ ਵਿੱਚ ਕੁਹੱਜੀ ਭਰਾ ਮਾਰੂ ਜੰਗ ਸ਼ੁਰੂ ਹੋਈ, ਤਾਂ ਆਪ ਨੇ ਦੁਖੀ ਹੋ ਕੇ ਆਖਿਆ ਕਿ ਇਹ ਹੁਣ ਗੁਲਾਮੀ ਦੀਆਂ ਜ਼ੰਜੀਰਾਂ ਵਿੱਚ ਜ਼ਰੂਰ ਜਕੜੇ ਜਾਣਗੇ।

ਉਹਨਾਂ ਨੂੰ ਸਿਖ-ਰਾਜ ਦੇ ਜਾਣ ਦਾ ਵਡਾ ਸਦਮਾ ਸੀ। ਦੇਸ ਦੇ ਮਾਲਿਕ ਸਿੰਘ ਅੰਗਰੇਜ਼ ਦੀ ਪੰਜਾਲੀ ਵਿਚ ਜੁਟ ਗਏ ਸਨ। ਪੰਜਾਬ ਗੁਲਾਮ ਹੋਇਆ, ਤਾਂ ਗਦਰ ਸੰਨ ੧੮੫੭ ਤੋਂ ਪਹਿਲਾਂ ਹੀ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬ ਦੀ ਸ਼ਾਨ ਲਈ ਲੜਨ ਵਾਲੇ ਬਲਵਾਨ ਸਿੰਘ ਸੂਰਮੇ ਅੰਗਰੇਜ਼ੀ ਫੌਜ ਦੇ ਸਿਪਾਹੀ ਬਣ ਚੁਕੇ ਸਨ, ਸਭਰਾਉਂ ਅਲੀਵਾਲ ਅਤੇ ਚੇਲੀਆਂ ਵਾਲੇ ਦਿਆਂ ਯੁਧਾਂ ਵਿਚ ਅੰਗਰੇਜ਼ ਦੇ ਸਾਮਣੇ ਜਿਨ੍ਹਾਂ ਸੀਨੇ ਤਣੇ ਸਨ, ਉਹਨਾਂ ਵਿਚੋਂ ਹੀ ਕਈ ਨਿਕਲਸਨ ਦੀ ਕਮਾਨ ਥੱਲੇ ਗਦਰੀ ਸਿਪਾਹੀਆਂ ਨਾਲ ਅੰਗ੍ਰੇਜ਼ ਵਲੋਂ ਹੋਕੇ ਲੜੇਸਨ। ਸੰਨ ੧੮੫੭ਦੇ ਗਦਰ ਵਿੱਚ ਜੋ ਉਤਰੀ ਭਾਰਤ ਵਿਚ ਅੰਗਰੇਜ਼ ਜਿਤਿਆ, ਤਾਂ ਸਿਖ ਸਿਪਾਹੀਆਂ ਦੀ ਸਹਾਇਤਾ ਨਾਲ ਹੀ।

ਗੁਰੂ ਰਾਮ ਸਿੰਘ ਜੀ ਨੇ ਸਿੰਘਾਂ ਦਾ ਧਿਆਨ ਦੇਸ਼ ਨੂੰ ਸੁਤੰਤਰ ਕਰਾਉਣ ਵਲ ਮੋੜਿਆ, ਪੰਜਾਬ ਦੇ ਜਿਸ ਹਿਸੇ ਵਿਚ ਵੀ ਉਹ ਗਏ, ਸਿਖਾਂ ਵਿਚ ਨਵੀਂ ਜਾਗ੍ਰਤ ਆ ਗਈ। ਉਹਨਾਂ ਵਲੋਂ ਸਿਖ ਮਾਤ੍ਰ ਨੂੰ ਸਾਦਾ ਪਰ ਸਾਫ ਸ੍ਵਦੇਸ਼ੀਲਿਬਾਸ ਧਾਰਨ ਦਾ ਅਦੇਸ਼ ਮਿਲਿਆ। ਉਹਨਾਂ ਦੇ ਦੀਵਾਨਾਂ ਵਿਚ ਦੇਸੀਆਂ ਬਸਤਰਾਂ ਵਾਲੇ ਮਾਨਸਰੋਵਰੀ ਰਾਜਹੰਸ ਸੁਭਾਇਮਾਨ ਹੁੰਦੇ ਸਨ। ਸਾਰੇ ਹੀ ਅੰਦਰੋਂ ਬਾਹਰੋਂ ਸਚੇ ਅਤੇ ਸਚ ਵਰਗੇ ਸੁਚੇ। ਹਾਂ, ਨਾਮ-ਸਿਮਰਨ ਵਿਚ ਗੜੂੰਦ ਰਹਿਣ ਵਾਲੇ, ਉਹ ਬੀਤਰਾਗ,ਜਿਨਾਂ ਦੀਆਂ ਰਸਨਾਂ ਸੁਤਿਆਂ ਪਿਆ ਵੀ ਗੁਰੂ-ਮੰਤਰ ਦੇ ਰਸ ਨਾਲ ਰਸਦੀਆਂ ਰਹਿੰਦੀਆਂ ਸਨ।

(੬)

ਅੰਗਰੇਜ਼ ਤ੍ਰਬਕ ਪਿਆ। ਓਸਨੇ ਪੰਜਾਬ ਨੂੰ ਬੜੇ ਛਲਾਂ ਅਤੇ ਕਪਟਾਂ ਨਾਲ ਗੋਲਾ ਬਣਾ-ਇਆ ਸੀ। ਸਿਖ ਜੋ ਗੋਰੇ ਦੇ ਨਾਂ ਤੋਂ ਨਫਰਤ ਕਰਦੇ ਸਨ, ਅੰਗਰੇਜ਼ ਦੀ ਵਫ਼ਾਦਾਰੀ ਦੇ ਗੀਤ ਗਾਉਂਦੇ ਸਨ। ਅੰਗਰੇਜ਼ ਦੀ ਗੁਲਾਮੀ ਨੂੰ ਜੁਗ ਜੁਗ ਅਟਲ ਰਖਣ ਦੇ ਅਰਦਾਸੇ ਹੋਣ ਲਗ ਪਏ ਸਨ। ਸਿਖ ਤੇ ਸਿਖੀ ਰਸਾਤਲ ਵਲ ਜਾਰਹੇ ਸਨ, ਗੁਰੂ ਰਾਮ ਸਿੰਘ ਨੇ•ਉਹਨਾਂ ਦਿਆਂ ਕੰਨਾਂ ਵਿਚ ਕੋਈ ਅਲੋਕਾਰ ਤਰਾਂ ਦੀ ਫੂਕ ਮਾਰੀ। ਉਹਨਾਂ ਵਿਚ ਸਿੰਘਾਂ ਵਾਲੀ ਭਬਕ ਜਾਗ ਪਈ। ਉਹ ਦੇਸ਼ ਦੀਆਂਜੰਜੀਰਾਂਕਟਨ ਲਈ ਇਕ ਵੇਰਾਂਫੇਰਆਪਣੀ ਬਾਂਹਾਂ ਨੂੰ ਛੰਡ ਰਹੇ ਸਨ, ਉਹਨਾਂ ਦੇ ਚਿਹਰੇ ਮੋਹ-ਰਿਆਂ ਉਤੋਂ ਬਸੰਤ ਦੀਆਂ ਰੰਗਣਾਂ ਨਿਛਾਵਰ ਹੋ ਰਹੀਆਂ ਸਨ। ਅੰਗਰੇਜ਼ ਜੋ ਸੰਨ ੧੮੫੭ ਦੇ ਗਦਰ ਨੂੰ ਬੜੇ ਜਤਨਾਂ ਨਾਲ ਦਬਾ ਸਕਿਆ ਸੀ, ਉਸਨੇ ਹੈਰਾਨ ਹੋਕੇ ਵੇਖਿਆ ਕਿ ਪੰਜਾਬ ਦੇ ਕੋੜ ਤੇ ਮੱਖਰ ਸਿਖਾਂ ਵਿਚ ਦੇਸ਼ ਨੂੰ ਆਜ਼ਾਦ ਕਰਾਉਣ ਦੀਆਂ ਰੀਝਾਂ ਇਕੋ ਵੇਰਾਂ ਹੀ ਜਾਗ ਪਈਆਂ ਸਨ, ਅੰਗਰੇਜ਼ ਨੂੰ ਸਿਖਾਂ ਦੇ ਇਤਿਹਾਸ ਦੀ ਪੂਰੀਵਾਕਫੀ ਸੀ। ਉਹ ਜਾਣਦਾ ਸੀ, ਕਿ ਜੇ ਸਿਖ ਦੇਸ਼ ਨੂੰ ਆਜ਼ਾਦ ਕਰਾਉਣ ਲਈ ਮਰਨ ਮੰਡ ਬੈਠੇ ਅਤੇ

ਉਹਨਾਂ ਵਿਚ ਸੰਤ ਦੇ ਨਾਲ ਸਿਪਾਹੀ ਵੀ ਜਾਗ ਪਿਆ, ਜਾਂ ਪੰਜਾਬ ਵਿਚੋਂ ਹੀ ਨਹੀਂ,ਸਾਰੇ ਭਾਰਤ ਵਿਚੋਂ ਉਸ ਦੀਆਂ ਜੜਾਂ ਖੱਗੀਆਂ ਜਾਣਗੀਆਂ, ਉਸਨੇ ਵੇਖ ਲਿਆ ਸੀ ਕਿ ਗੁਰੂ ਰਾਮ ਸਿੰਘ ਜੀ ਹੀ ਦੇਸ਼ ਭਗਤ ਤੇ ਈਸ਼ਵਰ ਭਗਤੀ ਦੀ ਜਵਾਲਾ ਨੂੰ ਪ੍ਰਜਵਲਤਕਰਨ ਵਾਲੇ ਹਨ ।.ਉਹਨਾਂ ਨੂੰ ਇਹ ਜਵਾਲਾ ਭੜਕਾਉਣ ਮਚਾਉਣ ਦੀ ਆਗਿਆ ਨਾ ਦਿਓ। ਮਸਲਤਾਂ ਕੀਤੀਆਂ ਗਈਆਂ ਤੇ ਸੂਰਜ ਦੇ ਚਾਨਣੇ ਨੂੰ ਕਾਨੂੰਨ ਦੀ ਕੁੰਨੀ ਨਾਲ ਰੋਕਣ ਦਾ ਜਤਨ ਕੀਤਾ ਗਿਆ ਸੀ। ਪੁਲਸ ਉਹਨਾਂ ਦੀਆਂ ਸਰਗਰਮੀਆਂ ਨੂੰ ਵੱਡੀ ਚੌਕਸੀ ਨਾਲ ਚੈਕ ਕਰਦੀ ਸੀ। ਪੰਜਾਬ ਦੇ ਅੰਗ-ਰੇਜ਼ ਕਰਮ ਚਾਰੀ ਕੂਕਿਆਂ ਦਿਆਂ ਦੀਵਾਨਾਂ ਤੋਂ ਬੁਰੀ ਤਰ੍ਹਾਂ ਬਿਣਕਦੇ ਤੇ ਕੰਨ ਖੜ੍ਹੇ ਕਰਦੇ ਸਨ।

ਸਿੱਖ ਰਿਆਸਤਾਂ ਦੇ ਉਹ ਰਾਜੇ ਮਹਾਰਾਜੇ ਜਿਨ੍ਹਾਂ ਨੇ ਗਦਰ ਵਿੱਚ ਅੰਗ੍ਰੇਜ਼ ਦੀ ਭਰਪੂਰ ਸਹਾ-ਇਤਾ ਕੀਤੀ ਸੀ ਅਤੇ ਅੰਗ੍ਰੇਜ਼ ਦੀ ਵਫਾਦਾਰੀ ਉਤੇ ਜਿਨ੍ਹਾਂ ਨੂੰ ਆਪਣੇ ਵੱਡਿਆ ਦੀਆਂ ਉਚੀਆਂ ਕਰਨੀਆਂ ਨਾਲੋਂ ਵੀ ਵੱਧ ਮਾਣ ਹੋਣ ਲੱਗ ਪਿਆ ਸੀ, ਕੂਕਾ ਲਹਿਰ ਦੇ ਵਿਰੁਧ ਵੀ ਅੰਗ੍ਰੇਜ਼ ਦੀ ਪੂਰੀ ਪੂਰੀ ਸਹਾਇਤਾ ਕਰਨ ਲਈ ਤਿਆਰ ਹੋ ਪਏ। ਸਿੱਖ ਤਖਤਾਂ ਦੇ ਪੁਜਾਰੀ ਅਤੇ ਗੁਰ ਅਸ-ਥਾਨਾਂ ਦੇ ਮਹੰਤ ਜੋ ਪੂਜਾ ਦਾ ਧਾਨ ਖਾ ਖਾ ਕੇ ਆਪਣੇ ਵਡਿਆਂ ਦੇ ਨਾਂ-ਨਮੂਜ ਦੀਆਂ ਧਜੀਆਂ ਉਡਾ ਚੁਕੇ ਸਨ ਅਤੇ ਜਿਹੜੇ ਧਰਮੀਆਂ ਦੇ ਲਿਬਾਸ ਵਿੱਚ ਪੁੱਜ ਕੇ ਕੁਕਰਮੀ ਬਣ ਗਏ ਸਨ; ਓਸੇ ਤਰ੍ਹਾਂ ਅੰਗ੍ਰੇਜ਼ ਦੇ ਇਸ਼ਾਰਿਆਂ ਉਤੇ ਨੱਚ ਰਹੇ ਸਨ,ਜਿਵੇਂ ਜਲਿਆਂਦੇਬਾਗ ਦੀ ਮਹਾਨ ਹਤਿਆ ਸਮੇਂ ਸਿੱਖ ਪੁਜਾਰੀ ਅਤੇ ਮਹੰਤ, ਅੰਗ੍ਰੇਜ਼ੀ ਗੋਲ ਪੁਣੇ ਵਿੱਚ ਇਤਨੇ ਗਿਰ ਚੁਕੇ ਸਨ ਕਿ ਉਹਨਾਂ ਨੇ ਹਤਿਆਰੇ ਜਨਰਲ ਡਾਇਰ ਨੂੰ ਸ੍ਰੀ ਅਕਾਲਤਖਤ ਸਾਹਿਬ ਵਲੋਂ ਸਿਰੋ ਪਾ ਦਿਤਾ ਸੀ; ਓਸੇ ਤਰ੍ਹਾਂ ਹੀ ਗੁਰੂ ਰਾਮ ਸਿੰਘ ਜੀ ਦੀ ਵਿਰੋਧਤਾ ਕਰਨ ਸਮੇਂ ਵੀ, ਉਹ ਗੋਰੇ ਸ਼ਾਹੀ ਦੀਆਂ ਉਂਗਲਾਂ ਉਤੇ ਨੱਚ ਰਹੇ ਸਨ। ਸਿੱਖੀ ਰਹਿਤ ਮਰਯਾਦਾ ਨੂੰ ਮੁੜ ਵਿਸਥਾਰਨ ਵਾਲੇ ਮਹਾਂ ਪੁਰਸ਼ ਨੂੰ ਉਹ ਦੁਰਾਚਾਰੀ ਪੁਜਾਰੀ ਤਨਖਾਹੀਆ ਆਖਦੇ ਸਨ ਤੇ ਜਦ ਉਹ ਸ੍ਰੀ ਅੰਮ੍ਰਿਤਸਰ ਸ੍ਰੀ ਅਕਾਲ ਤਖਤ ਸਾਹਿਬ ਉਤੇ ਕੜਾਹ ਪ੍ਰਸਾਦ ਦੀ ਦੇਗ ਲੈ ਕੇ ਗਏ, ਤਾਂ ਉਹਨਾਂ ਪੁਜਾਰੀਆਂ ਨੇ ਅਰਦਾਸਾ ਕਰਨ ਤੋਂ ਇਨਕਾਰ ਕਰ ਦਿਤਾ ਸੀ। ਉਹਨਾਂ ਨੇ ਸਿੱਖ ਜਨਤਾ ਨੂੰ ਧੋਖਾ ਦੇਣ ਲਈ ਮਸ਼ਹੂਰ ਕੀਤਾ ਹੋਇਆ ਸੀ ਕਿ ਰਾਮ ਸਿੰਘ ਮੁਸਲਮਾਨੀ ਕਲਾਮ ਪੜ੍ਹਦਾ ਹੈ,ਨਾਮ ਰਸ ਤੋਂ ਵੰਚਿਤ ਹੋ ਚੁਕੇ ਉਹਨਾਂ ਪੁਜਾਰੀਆਂ ਨੂੰ ਇਹ ਪਤਾ ਹੀ ਨਹੀਂ ਸੀ ਕਿ ਮਹਾਂਮਾਨ ਮਹਾਂ-ਪੁਰਸ਼ ਰਾਮ ਸਿੰਘ ਗੁਰਮੱਤ ਨੂੰ ਉਸ ਦੇ ਅਸਲ ਰੂਪ ਵਿੱਚ ਪ੍ਰਕਾਸ਼ ਮਾਨ ਕਰ ਰਿਹਾ ਹੈ। ਉਹ ਸਿੱਖਾਂ ਵਿੱਚ ਸਿੱਖੀ ਚਲਨ ਨੂੰ ਜਿਵਾ ਰਿਹਾ ਹੈ ਤੇ ਉਸਦੇ ਦੁਆਲੇ ਉਹ ਸਿੱਖ ਇਕੱਠੇ ਹੋ ਰਹੇ ਹਨ, ਜਿਹੜੇ ਖਾਲਸਾ ਦੀ ਪ੍ਰਭੁੱਤਾ ਨੂੰ ਵਧੌਣ ਅਤੇ ਫੈਲੌਣ ਦਾ ਕੇਂਦਰ ਬਣਨਗੇ। ਸਿੱਖ ਰਾਜਿਆਂ ਅਤੇ ਪੁਜਾਰੀਆਂ ਨੇ ਅੰਗ੍ਰੇਜ਼ ਦਾ ਸਾਥ ਦਿਤਾ ਅਤੇ ਜਦ ਰਾਏ ਕੋਟ ਤੇ ਅੰਮ੍ਰਿਤਸਰ ਵਿੱਚ ਗਊ ਬੱਧ ਕਰਨ ਵਾਲੇ ਬੁਚੜਾਂ ਦੀ ਸੁਧਾਈ ਹੋਈ, ਤਾਂ ਅੰਗ ਰੇਜ਼ ਦੇ ਭੂਏ ਹੋਣ ਪਿਛੋਂ ਸਿੱਖ ਰਾਜੇ ਤੇ ਪੁਜਾਰੀ ਵੀ ਵਧੇਰੇ ਮੱਚ ਪਏ। ਮਲੇਰ ਕੋਟਲੇ ਦੀ ਘਟਨਾਂ ਪਿਛੋਂ ਤਾਂ ਨਾਮਧਾਰੀਆਂ ਉਤੇ ਅੰਗ੍ਰੇਜ਼ ਸਾਮਰਾਜ ਵਾਦ ਦਾ ਕਹਿਰ ਇਕੋ ਵੇਰ ਹੀ ਆ ਪਿਆ।

(੭)

ਮਲੇਰ ਕੋਟਲੇ ਦ ਮਹ ਸਾਕਾ ੧੭ ਜਨਵਰੀ ਨੂੰ ਵਾਪਰਿਆ ਸੀ। ਮਿ: ਕਾਵਨ ਦੇ ਸ਼ਬਦਾਂ ਵਿਚ "ਇਕ ਸੌ ਦੇ ਲਗ ਭਗ ਕੂਕਿਆਂ ਵਿਚੋਂ ਕੁਝ ਮਾਰੇ ਗਏ ਕੁਝ ਫਟੜ ਹੋਏ,ਅਤੇ ਕੁਝ ਫੜ ਲਏ ਗਏ। ਨਾਭਾ ਤੇ ਜੀਂਦ ਦੇ ਰਾਜਿਆਂ ਨੇ ਵਧ ਚੜ੍ਹ ਕੇ ਸਹਾਇਤਾ ਦਿਤੀ। ਮਿਃ ਕਾਵਨ ਨੇ ਗ੍ਰਿਫਤਾਰ ਹੋਏ ਕੂਕੇ ਸਿੰਘਾਂ ਦੀ ਸੰਖਿਆ ੬੮ਦੱਸੀ ਹੈ, ਜਿਨਾਂ ਵਿਚ ੨੭ ਜਖਮੀ ਵੀ ਸਨ। ਇਹਨਾਂ ਸਿੰਘਾਂ ਨੂੰ ਪਿੰਡ ਰੜ ਵਿਚ ਪਕੜਿਆ ਗਿਆ ਸੀ, ਓਸ ਨੇ ਅੰਬਾਲੇ ਦੇ ਕਮਿਸ਼ਨਰ ਮਿ: ਫੋਰਸਾਈਥ ਨੂੰ ਲਿਖਿਆ ਸੀ ਕਿ "ਮੈਂ ਇਹਨਾਂ ਪਕੜੇ ਗਏ

ਦੋਸ਼ੀਆਂ ਨੂੰ ਭਲਕੇ ਸਵੇਰੇ, ਸੂਰਜ ਉਦੇ ਹੋਣ ਤੋਂ ਪਹਿਲਾ ਹੀ ਤੋਪਾਂ ਨਾਲ ਉਡਾ ਦਿਆਂਗਾਂ। ਜਾਂ ਫਾਂਸੀ ਲਟਕਾ ਦਿਆਂਗਾ।" ਮਿ: ਕਾਵਨ ਨੇ ਇਹ ਵੀ ਲਿਖਿਆ ਕਿ "ਇਹ ਨਿਰੇ ਕਤਲਾਂ ਜਾਂ ਡਿਕੈਤੀਆਂ ਦੇ ਹੀ ਦੋਸ਼ੀ ਨਹੀਂ ਹਨ, ਸਗੋਂ ਖੁਲੀ ਤਰਾਂ ਬਾਗ਼ੀ ਹਨ। ਇਹਨਾਂ ਨੇ ਸਰਕਾਰ ਦਾ ਪੂਰੀ ਤਰਾਂ ਡੱਟ ਕ ਟਾਕਰਾ ਕੀਤਾ ਹੈ। ਇਹ ਅਜੇਹੀ ਬਮਾਰੀ ਹੈ ਜਿਸ ਨੂੰ ਹੋਰ ਵਧਣ ਤੋਂ ਪਹਿਲਾਂ ਹੀ ਰੋਕਣਾਂ ਚਾਹੀਦਾ ਹੈ। ਇਹ ਗੱਲ ਬਹੁਤ ਵਧੇਰੇ ਜ਼ਰੂਰੀ ਹੈ ਕਿ ਇਹਨਾਂ ਦੇ ਵਿਰੁਧ, ਤੁਰਤ, ਵੱਡੀ ਕਰੜਾਈ ਅਤੇ ਕੁਚਲ ਦੇਣ ਵਾਲੀ ਕਾਰਵਾਈ ਕਰਨੀ ਚਾਹੀਦੀ ਹੈ।

ਉਹਨਾਂ ਦੇਸ਼ ਭਗਤ ਤੇ ਗਊ ਗਰੀਬ ਦੇ ਰਾਖੇ ਵੀਰ ਨਾਮਧਾਰੀਆਂ ਦੀ ਮਾਲੇਰ ਕੋਟਲੇ ਦੀ ਜ਼ਰਬ ਨੂੰ ਰਾਜ ਕਰਮ ਚਾਰੀਆਂ ਨੇ ਸ੍ਰਕਾਰ ਵਿਰੁਧ ਖੁਲ੍ਹੀ ਬਗਵਾਤ ਸਮਝ ਲਿਆ ਸੀ। ਉਹਨਾਂ ਨੂੰ ਭੈ ਸੀ ਕਿ ਜੇ ਨਾਮਧਾਰੀ ਜਥੇ ਬੰਦੀ ਹੋਰ ਵਧੇਰੇ ਬਲਵਾਨ ਹੋ ਗਈ ਅਤੇ ਸਾਰੀ ਸ੍ਰਿਖ ਕੌਮ ਵਿੱਚ ਕੂਕੇ ਸਿੰਘਾਂ ਵਾਲਾ ਜਜ਼ਬਾ ਹੀ ਪੈਦਾ ਹੋ ਗਿਆ, ਤਾਂ ਸੰਨ [illegible]੮੫੭ ਤੋਂ ਕੇਵਲ ੧੫ ਵਰ੍ਹੇ ਪਿਛੋਂ ਹੀ [illegible] ਅੰਗ੍ਰੇਜ਼ ਲਈ ਤਪਦਾ ਹੋਇਆ ਨਰਕ [illegible]ਣਗਾ। ਸੰਨ ੧੮੫੭ ਪਿਛੋਂ ਅੰਗ੍ਰੇਜ਼ਾਂ ਦੇ ਦਿਲਾਂ [illegible]ਤੀਆਂ ਬਾਰੇ ਕਈ ਤਰ੍ਹਾਂ ਦੇ ਸ਼ੱਕ ਤੇ ਸ਼ੁਭੇ ਘਰ ਕਰ ਚੁਕੇ ਸਨ। ਨਾਮਧਾਰੀ ਲਹਿਰ ਵਿੱਚ ਕਹਿਰਾਂ ਕਟਕਾਂ ਦਾ ਜੋਸ਼ ਸੀ ਓਸ ਨੇ ਸਿਖਾਂ ਨੂੰ ਧਰਮ ਦੀ ਪੱਧਤੀ ਤੇ ਦ੍ਰਿੜ ਕਰਨ ਦੇ ਨਾਲ, ਦੇਸ਼ ਦੀ ਗੁਲਾਮੀ ਦੀਆਂ ਜ਼ੰਜੀਰਾਂ ਕਟਣ ਲਈ ਵੀ ਤਿਆਰ ਕੀਤਾ ਸੀ। ਇਸ ਲਈ ਅੰਗ੍ਰੇਜ਼ ਰਾਜ ਕਰਮ ਚਾਰੀ ਮਲੇਰ ਕੋਟਲੇ ਦੀ ਘਟਨਾਂ ਪਿਛੋਂ ਅੱਗ ਦਾ ਭਬੂਕਾ ਬਣ ਕੇ ਭੜਕ ਉਠੇ। ਉਹਨਾਂ ਦੀਆਂ ਧੌਣਾਂ ਏਸ ਲਈ ਆਕੜੀਆਂ ਰਹਿੰਦੀਆਂ ਸਨ ਕਿ ਅਸੀਂ ਭਾਰਤੀਆਂ ਨੂੰ ਗਦਰ ਪਿਛੋਂ ਸਦੀਆਂ ਲਈ ਏਨਾਂ ਕੁਚਲ ਦਿਤਾ ਹੈ ਕਿ ਇਹ ਕਦੇ ਵੀ ਸਾਡੇ ਵਿਰੁਧ ਉਚਾ ਸਾਹ ਨਹੀਂ ਲੈਣਗੇ।

ਉਹ ਨਹੀਂ ਜਾਣਦੇ ਸਨ ਕਿ ਜਦ ਦਿੱਲੀ ਉਤੇ ਗਦਰੀ ਸਿਪਾਹੀਆਂ ਦਾ ਝੰਡਾ ਝੂਲ ਰਿਹਾ ਸੀ, ਤਾਂ ਭੈਣੀ ਸਾਹਿਬ ਵਿੱਚ ਇਸ ਸਾਲ ਵਿਸਾਖੀ ਵਾਲੇ ਦਿਨ ਅੰਮ੍ਰਿਤ ਪਾਨ ਕਰਨ ਦੀ ਮਰਯਾਦਾ ਨੂੰ ਸਿਖਾਂ ਵਿੱਚ ਇਸ ਲਈ ਦ੍ਰਿੜ ਕਰੌਣ ਦਾ ਮੁੱਢ ਬੰਨ੍ਹਿਆ ਗਿਆ ਸੀ, ਕਿ ਉਹ ਧਰਮ ਦਾ ਝੰਡਾ ਲਹਿਰੌਣ ਤੇ ਦੇਸ਼ਨੂੰਅਜ਼ਾਦ ਕਰੌਣਲਈਸੂਰਮਿਆ ਵਾਂਗ ਕਮਰ ਕਸੇ ਕਰਨ ਅਤੇ ਸਾਧੂਆਂ ਵਾਂਗ ਸੁਆਸ ੨ ਨਾਮ ਜਪਦੇ ਦਿਓਤੇ ਹੋ ਵਿਚਰਣ।

ਜੇਹੜੇ ਸਿੰਘਾਂ ਨੂੰ ਗ੍ਰਿਫਤਾਰ ਕੀਤਾ ਗਿਆ ਸੀ, ਸ੍ਰ: ਹੀਰਾ ਸਿੰਘ ਅਤੇ ਸ੍ਰ: ਲਹਿਣਾਂ ਸਿੰਘ ਮੋਢੀ ਸਨ। ਉਹਨਾਂ ਦੇ ਸੋਹਣੇ ਤੇ ਜਬ੍ਹੇ ਜਲਾਲ ਵਾਲੇ ਮੁੜੰਗਿਆਂ ਤੋਂ ਹੀ ਉਹਨਾਂ ਦੀ ਬੀਰਤਾ ਤੇ ਧੀਰਤਾ ਦੇ ਲਿਸ਼ਕਾਰੇ ਆਪ ਮੁਹਾਰੇ ਵੱਜਦੇ ਸਨ। ਉਹ ਸਿਖ ਸ੍ਰਦਾਰਾਂ ਦੇ ਬੀਰ ਸਪੁਤ੍ਰ ਸਨ। ਤੇ ਕਿਉਂਕਿ ਨਾਲ ਹੀ ਇਕ ਮਹਾਂ ਕਰਨੀ ਵਾਲੇ ਮਹਾਂ ਪੁਰਸ਼ ਦੇ ਨਿਵਾਜੇ ਹੋਏ ਵੀ ਸਨ। ਏਸ ਲਈ ਉਹਨਾਂ ਦੀ ਅਮੀਰ ਅਤੇ ਨਿਡਰ ਤਕਣੀ ਹਾਕਮਾਂ ਦਿਆਂ ਮਨਾਂ ਉਤੇ ਵਡਾ ਪਰਭਾਵ ਪਾਉਂਦੀ ਸੀ। ਏਨਾਂ ਨੂੰਸ਼ਹੀਦੀਆਂ ਪ੍ਰਾਪਤ ਕਰਨ ਦਾ ਚਾਅ ਸੀ ਕਿ ਉਹਨਾਂ ਵਿਚੋਂ ਹਰ ਇਕ ਸਭ ਤੋਂ ਮੋਹਰੇ ਹੋਕੇ ਮੌਤ ਨਾਲ ਗਲਵਕੜੀ ਪਾਉਣ ਲਈ ਉਤਾਵਲਾ ਸੀ। ਉਹ ਸਚੇ ਧਰਮ ਦੀ ਸ਼ਮ੍ਹਾਂ ਦੇ ਉਹ ਪਰਵਾਨੇ ਸਨ, ਜਿਨ੍ਹਾਂ ਨੂੰ ਮੌਤ ਵਿਚੋਂ ਕਿਸੇ ਅਲੌਕਿਕ ਸਦੀਵੀ ਜੀਵਨ ਦਾ ਝਲਕਾ ਸਾਫ ਪਿਆ ਲਭਦਾ ਸੀ। ਹਰ ਇਕ ਦਿਆਂ ਨੈਣਾਂ ਵਿਚ ਪ੍ਰੀਤਮ ਮਿਲਣੀ ਦੀ ਅਸਚਰਜ ਤਾਂਘ ਵਾਲਾ ਹੁਲਸਾਉ ਵਿਗਸਾਉ ਸੀ। ਉਹਨਾਂ ਦੇ ਸਰੀਰ ਸ਼ੁਭ ਕਰਮ ਦੇ ਲੇਖੇ ਲਗਣ ਲਗੇ ਸਨ। ਉਹ ਜਿਸ ਮਸਤਾਨੀ ਅਤੇ ਦੀਵਾਨੀ ਸੁਰ ਲੈ ਵਿੱਚ ਸ਼ਬਦ ਪੜ੍ਹਦੇ ਅਤੇ ਫੇਰ ਜਿਸ ਗੂੰਜਵੀ ਸਿੰਘ ਗਰਜਨਾਂ ਨਾਲ ਸਤਿ ਸ੍ਰੀ ਅਕਾਲ ਦੇ ਜੈਕਾਰੇ ਗੁੰਜਾਉਂਦੇ ਸਨ, ਉਸਤੋਂ ਇੰਜ ਹੀ ਪਰਤੀਤ ਹੁੰਦਾ ਸੀ ਕਿ ਉਹ ਮੌਤ ਨੂੰ ਮਸਖਰੀਆਂ ਕਰਦੇ ਹਨ। ਕਿਸੇ ਪੰਜਾਬੀ ਕਵੀ ਨੇ ਇਸਤਰਾਂਦੇ ਜਿਆਲੇਵਰਯਾਮਤੇਸਾਦਕਸ਼ਹੀਦਾਂਬਾਰੇਕਿਹਾਹੈ:-

ਚਲੋ ਸਹੀਓ ਰੱਲ ਵੇਖਣ ਚਲੀਏ,
ਆਸ਼ਿਕ ਸੂਲੀ ਚੜ੍ਹਦੇ।
ਸੂਲੀ ਚੜ੍ਹਦੇ ਕਰਨ ਮਜ਼ਾਖਾਂ,
ਮੌਤੋਂ ਮੂਲ ਨ ਡਰਦੇ।

ਮਹਾਨ ਸੂਫੀ ਸ਼ਹੀਦ ਮਨਸੂਰ ਨੇ ਫੁਰਮਾਇਆ ਹੈ:

ਫਿਦਾਇ ਇਸ਼ਕਿ-ਤੋ ਅਮ ਮੀ ਕਸ਼ੰਦੋ,
ਗ਼ੋਗ਼ਾ ਏਸਤ :
ਤੂ ਨੀਜ਼ ਬਰੇ ਸਰੇ ਬਾਮ ਆ,
ਕਿ ਖੁਸ਼ ਤਮਾਸ਼ਾ ਏਸਤ।
ਘੋਲ ਘੁਮਾਈਆਂ ਇਸ਼ਕ ਤੇਰੇ ਤੋਂ,
ਖਿੱਚਣ, ਪਾਣ ਕਕਾਰਾ।
ਤੂੰ ਵੀ ਪਹੁੰਚ ਬਨੇਰੇ, ਆ ਤਕ,
ਐਡ ਤਮਾਸ਼ਾ ਪਿਆਰਾ।

ਰੱਕੜ ਵਿਚ ੯ ਤੋਪਾਂ ਬੀੜੀਆਂ ਗਈਆਂ ਸਤਾਂ ਅਗੇ ਮਸਤਾਨੇ ਕੂਕਿਆਂ ਨੂੰ ਖੜਾ ਕਰਕੇ ਪਲੀਤੇ ਦਾਗੇ ਜਾਂਦੇ ਸਨ ਅਤੇ ਦੋ ਤੋਪਾਂ ਸਰਕਾਰੀ ਕਰਮਚਾਰੀਆਂ ਨੇ ਆਪਣੀ ਰਾਖੀ ਲਈ ਤਿਆਰ ਰਖੀਆਂ ਹੋਈਆਂ ਸਨ। ਹਤਿਆਰੇ ਕਾਵਨ ਨੇ ੧੭ ਜਨਵਰੀ ਵਾਲੇ ਦਿਨ ੪੯ ਸਿੰਘਾਂ ਨੂੰ ਸ਼ਹੀਦ ਕੀਤਾ। ਅੰਬਾਲੇ ਦੇ ਕਮਿਸ਼ਨਰ ਫੋਰਸਾਈਥ ਦੀ ਚਿਠੀ ਮਿਲਣ ਉਤੇ ਵੀ ਕਾਵਨ ਨੇ ਕੋਈ ਗਲ ਨ ਗੌਲੀ ਅਤੇ ਚਿਠੀ ਮਿਲਣ ਵੇਲੇ ਜਿਹੜੇ ੭ ਸਿੰਘ ਤੋਪਾਂ ਅਗੇ ਸਨ, ਉਹਨਾਂ ਨੂੰ ਇਹ ਕਹਿਕੇ ਸ਼ਹੀਦ ਕਰ ਦਿਤਾ ਗਿਆ ਕਿ "ਜਿਹੜੇ ਆਦਮੀ ਹੁਣ ਤੋਪਾਂ ਅਗੇ ਹਨ, ਉਨਾਂ ਨੂੰ ਮਾਰਨੋਂ ਰੁਕਣਾ ਹੁਣ ਅਸੰਭਵ ਹੈ ਤੇ ਜੇ ਹੁਣ ਇੰਜ ਕੀਤਾ ਗਿਆ, ਤਾਂ ਇਹਨਾਂ ਸਾਰੇ ਲੋਕਾਂ ਉਤੇ, ਮਾੜਾ ਅਸਰ ਪਏਗਾ, ਜਿਹੜੇ ਉਦਾਲੇ ਖਲੋਤੇ ਹੋਏ ਹਨ। ਕਾਨੂਨ ਵੀ ਆਪਣੇ ਤੋਂ ਵਡੇ ਹਾਕਮ ਦੀ ਅਤੇ ਨਿਆਂ ਕੀ ਆਖਦਾ ਹੈ, ਏਸ ਗਲ ਦੀ ਰਤੀ ਜੰਨੀ ਪਰਵਾਹ ਨਾ ਕੀਤੀ ਗਈ ਤੇ ਮਹਾਨ ਨਿਰਦਈਆਂ ਵਾਂਗ ਪੰਜਾਹ ਸਿੰਘ ਤੋਪਾਂ ਨਾਲ ਪੁਰਜ਼ਾ ਪੁਰਜ਼ਾ ਕਰਕੇ ਉਡਾ ਦਿਤੇ।

੧੮ ਜਨਵਰੀ ਨੂੰ ਕਮਿਸ਼ਨਰ ਫੋਰਸਾਈਥ ਸਵੇਰੇ ਹੀ ਮਾਲੇਰਕੋਟਲੇ ਪੁਜ ਗਿਆ। ਬਾਕੀ ਦੇ ਉਹਨਾਂ ੧੬ ਨਾਮਧਾਰੀਆਂ ਦੀ ਹਤਿਆ ਦੀ ਜ਼ਿੰਮੇਵਾਰੀ ਫੋਰਸਾਈਥ ਨੇ ਲਈ। ਇਹਨਾਂ ਨੂੰ ਵੀ ਤੋਪਾਂ ਅਗੇ ਖਲ੍ਹਆਰ ਕੇ ਹੀ ਸ਼ਹੀਦ ਕੀਤਾ ਗਿਆ।

(੮)

੧੭-੧੮ਜਨਵਰੀ ਦੀ ਵਿਚਕਾਰਲੀ ਰਾਤ ਨੂੰ ਹੀ ਗੁਰੂ ਰਾਮ ਸਿੰਘਜੀਤੇ ਉਹਨਾਂਦੇ ਚਾਰ ਸੂਬਿਆਂ ਨੂੰ ਦਿਲੀ ਵਾਲੀ ਗਡੀ ਤੇ ਚਾਹੜ ਕੇ ਅਲਾਹ ਬਾਦ ਭੇਜ ਦਿਤਾ ਗਿਆ। ਸੂਬੇ ਸਨ, ਬਾਬਾ ਜਵਾਹਰ ਸਿੰਘ ਜੀ, ਬਾਬਾ ਸਾਹਿਬ ਸਿੰਘ ਜੀ, ਬਾਬਾ ਲਖਾ ਸਿੰਘ ਜੀ ਅਤੇ ਬਾਬਾ ਨਾਨੂੰ ਸਿੰਘ ਜੀ। ਅਲਾਹਬਾਦ ਤੋਂ ਮਹਾਰਾਜ ਜੀਨੂੰ ਰੰਗੂਨ ਓਸ ਬੰਗਲੇ ਵਿਚ ਲਿਜਾ ਬੰਦ ਕਰ ਦਿਤਾ ਗਿਆ ਜਿਸ ਵਿੱਚ ਸੰਨ ੧੮੫੭ ਦੇ ਗਦਰ ਦੇ ਮੁਗਲ ਨਾਇਕ ਬਹਾਦਰ ਸ਼ਾਹ ਜ਼ਫਰ ਨੂੰ ਰਖਿਆ ਗਿਆ ਸੀ।

ਅੰਗਰੇਜ਼ ਦੀ ਦਮਨ ਨੀਤੀ ਦੇ ਹੁੰਦਿਆਂ ਵੀ ਨਾਮਧਾਰੀ ਸਿੰਘਾਂ ਵਿਚ ਦੇਸ਼ ਭਗਤੀ ਅਤੇ ਧਰਮ ਭਾਵਨਾ ਦੇਵੇਂ ਲਾਟ ਹੋ ਮਘਦੇ ਰਹੇ ਹਨ। ਅੰਗਰੇਜ਼ੀ ਰਾਜ ਦੇ ਅੰਤ ਤੀਕ ਉਹਨਾਂ ਨੇ ਆਪਣੀ ਰਹਿਣੀ ਅਤੇ ਕਰਨੀ ਵਿਚ ਫਰਕ ਨਹੀਂ ਆਉਣ ਦਿਤਾ, ਜਿਹੜੀ ਉਹਨਾਂ ਨੂੰ ਗੁਰੂ ਰਾਮ ਸਿੰਘ ਜੀ ਪਾਸੋਂ ਮਿਲੀ ਸੀ। ਲਹਿਰ ਦੀ ਅਗਵਾਈ ਦਾ ਬੀੜਾ ਜਿਹੜਾ ਮਹਾਂਪੁਰਸ਼ ਵੀ ਚੁਕਦਾ ਰਿਹਾ ਹੈ, ਉਸਨੇ ਆਪਣੇ ਗੁਰੂ ਜੀ ਦੀਆਂ ਰਵਾਇਤਾਂ ਨੂੰ ਹਰੀ ਕਾਇਮ ਰਖਣ ਲਈ ਪੂਰਾ ਤਾਣ ਲਾਇਆ ਹੈ। ਇਸ ਲਹਿਰ ਨੇ ਮਹਾਨ ਉਚੇ ਜੀਵਨਾਂ ਵਾਲੇ ਬਾਬਾ ਕੇਸਰ ਸਿੰਘ ਜੀ ਮਹਾਵਾ (ਪ੍ਰਸਿਧ ਠਾਕਰ ਜੀ) ਬਾਬਾ ਕੇਸਰ ਸਿੰਘ ਜੀ ਚਵਿੰਡਾ ਅਤੇ ਬਾਬਾ ਲਾਲ ਸਿੰਘ ਜੀ ਭੂਰੇਗਿਲ ਵਰਗੇ ਪਸ਼ੂਆਂ ਨੂੰ ਮਨੁਖ, ਮਨੁਖਾਂ ਨੂੰ ਦਿਉਤੇ ਬਣਾ ਦੇਣ ਵਾਲੇ ਕਰਨੀ ਵਾਲੇ ਪੈਦਾ ਕੀਤੇ ਹਨ। ਏਸ ਨੇ ਸਾਡੇ ਆਪਣੇ ਏਸ ਯੁਗ ਵਿਚ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਵਰਗੇ ਭਾਰਤ ਮਾਂ ਦੇ ਨਾਂ ਤੋਂ ਵਿਕਣ ਵਾਲੇ ਸਚੇ ਦੇਸ਼ ਭਗਤਾਂ ਨੂੰ ਜਨਮ ਦਿਤਾ

ਹੈ। ਏਸ ਨੇ ਉਹਨਾਂ ਬੀਤਰਾਗ ਸਾਧੂਆਂ ਅਤੇ ਇਲਾਹੀ ਝੂਟੇ ਲੈਣ ਵਾਲੇ ਸਚੇ ਮਸਤਾਨਿਆਂ ਨੂੰ ਸਿਰਜਿਆ ਅਤੇ ਆਪਣੀ ਗੋਦੀ ਵਿਚ ਖਿਡਾ-ਇਆ ਹੈ। ਇਸ ਲਹਿਰ ਦੀ ਅਗਵਾਈ ਕਿਸੇ ਵੇਲੇ ਵੀ ਕਮਜ਼ੋਰ ਜਾਂ ਢਿਲੇ ਹਥਾਂ ਵਿਚ ਨਹੀਂ ਗਈ। ਗੁਰੂ ਰਾਮ ਸਿੰਘ ਜੀ ਦੇ ਆਦਰਸ਼ ਹੀ ਉਹਨਾਂ ਦੇ ਪਥ ਪਰਦਰਸ਼ਕ ਹਨ ਅਤੇ ਉਹ ਅਜ ਵੀ ਆਪਣੇ ਚੀਨੀ ਵਾਲੇ ਸਤਿਗੁਰੂ ਦੀ ਮਰਯਾਦਾ ਦੇ ਧਾਰਨੀ ਹਨ।

ਨਾਮਧਾਰੀ ਸਿੰਘਾਂ ਵਿਚ ਆਪਣੇ ਸਤਿਗੁਰੂ ਲਈ ਡੂੰਘੀ ਸ਼ਰਧਾ ਵਾਲਾ ਪਿਆਰ ਵੀ ਹੈ ਅਤੇ ਵਿਸ਼ਵਾਸ ਵੀ ਹੈ। ਉਹ ਅਗਵਾਈ ਲਈ ਹੋਰ ਕਿਸੇ ਵਲ ਨਹੀਂ ਵੇਖਦੇ, ਉਹ ਹਰ ਵੇਲੇ ਗੁਰੂ ਪ੍ਰੀਤਮ ਦੇ ਹੁਕਮ ਦੇ ਉਡੀਕਵਾਨ ਰਹਿੰਦੇ ਹਨ। ਬਸੰਤ ਦੇ ਪਵਿਤਰ ਤੇ ਜੀਵਨ ਦਾਤਾ ਦਿਹਾੜੇ ਗੁਰੂ ਰਾਮ ਸਿੰਘ ਜੀ ਸਾਡੇ ਏਸ ਸੰਸਾਰ ਵਿਚ ਆਏ। ਉਹਨਾਂ ਦੇ ਆਉਣ ਨਾਲ ਖਾਲਸਾ ਪੰਥ ਉਤੇ ਨਵ–ਬਸੰਤ ਵਾਲਾ ਬਸੰਤੀ ਰੰਗ ਚੜ੍ਹਿਆ। ਉਸ ਰੰਗ ਵਿਚ ਜਿਹੜਾ ਵੀ ਰੰਗਿਆ ਗਿਆ, ਉਹ ਮਨਸੂਰ ਬਣ ਕੇ 'ਅਨਲਹੱਕ' ਦਾ ਜੈਕਾਰਾ ਉਚਾ ਕਰਨ ਲਗ ਪਿਆ। ਅਜ ਜਦ ਕਿ ਬਸੰਤ ਵਾਲੇ ਦਿਨ ਆਉਣ ਵਾਲੇ ਮਹਾਂਪੁਰਸ਼ਦੀ ਯਾਦਨੂੰ ਸਜਰੀ ਕੀਤਾ ਜਾ ਰਹਾ ਹੈ, ਸਿਖ ਮਾਤਰ ਨੂੰ ਇਹ ਦਿਨ ਲਗਨ ਤੇ ਉਤਸ਼ਾਹ ਨਾਲ ਮਨਾਉਣਾ ਚਾਹੀਦਾ ਹੈ ਕਿ ਇਸ ਦਿਨ ਅਵਤਰਨ ਵਾਲੇ ਨੇ ਸਿਖ ਰਹਿਣੀ ਅਤੇ ਮਰਯਾਦਾ ਨੂੰ ਸਿਖ ਰਾਜਦੇਪਿਛੋਂ ਸੁਰਜੀਤਕੀਤਾ ਸੀ। ਏਨਾਂ ਹੀ ਨਹੀਂ ਸਾਡੇ ਦਿਲਾਂ ਵਿਚ ਦੇਸ ਭਗਤੀ ਦੀ ਚਿਣਗ ਸੁਟਕੇ ਉਸ ਨੂੰ ਭਖਾਇਆ ਸੀ। ਸਾਰਾ ਸਿਖ ਜਗਤ ਉਸਦਾ ਕ੍ਰਿਤਗਯ ਹੈ ਤੇ ਮੈਂ ਪੂਰੇ ਸਤਿਕਾਰ ਨਾਲ ਉਸ ਪਿਆਰੇ ਨੂੰ ਚਰਨ ਬੰਦਨਾਂ ਕਰਦਾ ਹਾਂ, ਨਮਸ਼ਕਾਰ ਕਰਦਾ ਹਾਂ।"

## ਸਰੂਵਾਂ ਪੱਕੀਆਂ ਹੋ

ਪ੍ਰੀਤਮ ਸਿੰਘ 'ਰਾਹੀ'

ਪੋਲੀ ਪੋਲੀ ਵਾਸ਼ਨਾਂ
ਪੀਲੇ ਪੀਲੇ ਫੁਲਾਂ ਦੀ
ਪਲ ਪਲ ਲਈਏ ਢੋ
ਸਰਵ੍ਹਾਂ ਪੱਕੀਆਂ ਹੋ।

ਗੋਰਾ ਗੋਰਾ ਚਾਨਣਾ
ਪੀਲੇ ਪੀਲੇ ਫੁਲਾਂ ਉਤੇ
ਰਹੀ ਚਾਨਣੀ ਛੋਹ
ਸਰੂਵਾਂ ਪੱਕੀਆਂ ਹੋ।

ਲੱਪ ਲੱਪ ਸ਼ਬਨਮ
ਲੱਪ ਲੱਪ ਫੁਲਾਂ ਉਤੇ
ਤਾਰਿਆਂ ਵਰਗੀ ਲੋ
ਸਰੂਵਾਂ ਪੱਕੀਆਂ ਹੋ।

ਪੀਲੇ ਪੀਲੇ ਫੁਲ ਸਾਰੇ
ਫੁਲ ਫੁਲਕਾਰੀਆਂ ਦੇ
ਫੁਲ ਫੁਲ ਜਾਂਦੇ ਹੋ
ਸਰੂਵਾਂ ਪੱਕੀਆਂ ਹੋ।

ਲੱਕ ਲੱਕ ਸਰੂਵਾਂ
ਮੋਢੇ ਮੋਢੇ ਸਰੂਵਾਂ
ਰਹੀ ਬਸੰਤ ਹੈ ਢੋ,
ਸਰੂਵਾਂ ਪੱਕੀਆਂ ਹੋ।

ਨਿੱਕੀ ਨਿੱਕੀ ਵਾਸ਼ਨਾਂ
ਨਿੱਕੇ ਨਿੱਕੇ ਫੁਲਾਂ ਦੀ
ਕਣ ਕਣ ਲਈਏ ਚੋ
ਸਰੂਵਾਂ ਪੱਕੀਆਂ ਹੋ।

# ਨਾਮਧਾਰੀ ਜਗਤ ਨਾਲ ਮੇਰੀ ਪਛਾਣ

[ਕਾਮਰੇਡ ਜਗਜੀਤ ਸਿੰਘ ਜੀ ਅਨੰਦ

ਕਾਮਰੇਡ ਅਨੰਦ ਜੀ ਕਮਿਊਨਿਸਟ ਪਾਰਟੀ ਦੀ ਪੰਜਾਬ ਸੂਬਾ ਕਮੇਟੀ ਦੇ ਮੈਂਬਰ ਹਨ ਤੇ ਅਜ ਕਲ ਕਾ: ਸੋਹਣ ਸਿੰਘ 'ਜੋਸ਼' ਦੇ ਰੂਸ ਦੇ ਦੌਰੇ ਕਾਰਨ ਰੋਜ਼ਾਨਾ 'ਨਵਾਂ ਜ਼ਮਾਨਾ' ਪੰਜਾਬ ਪਾਰਟੀ ਦੇ ਮੁਖ ਪੱਤ੍ਰ ਦੇ ਐਡੀਟਰ ਹਨ। ਮੁੱਢ ਤੋਂ ਹੀ ਸਿਆਸੀ ਸੁਭਾ ਰਖਦਿਆਂ ਸਮੁੱਚੇ ਨਾਮਧਾਰੀ ਜੀਵਨ ਦੀ ਝਲਕ ਆਪ ਨੂੰ ਨਹੀਂ ਮਿਲੀ—ਪਰ ਜਿਵੇਂ ਉਹਨਾਂ ਆਪ ਦਸਿਆ ਹੈ ਭੀੜੇ-ਔਖੇ ਦਿਨਾਂ ਵਿਚ ਉਹ ਵਿਰਲੇ ਵਿਰਲੇ ਨਾਮਧਾਰੀਆਂ ਦੇ ਘਰੋਗੇ ਜੀਵਨ ਨੂੰ ਤਕਕੇ ਬੜੇ ਪ੍ਰਭਾਵਤ ਹੋਏ ਹਨ।

ਮੇਰੀ ਇਛਾ ਆਪ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਸਿਆਸੀ ਚਰਿਤਰ ਉਤੇ ਲੇਖ ਲੈਣ ਦੀ ਸੀ। ਪਰ ਉਹਨਾਂ ਦਸਿਆ ਕਿ ਮੌਜੂਦਾ ਰੁਝੇਵਿਆਂ ਵਿਚ ਅਜੇਹਾ ਲੇਖ ਲਿਖਕੇ ਨਾ ਆਪਣੇ ਤੇ ਨਾ ਸਾਡੇ ਨਾਲ ਇਨਸਾਫ ਕਰ ਸਕਣਗੇ। ਪਰ ਇਹਨਾਂ ਮਿਲਣੀਆਂ ਦਾ ਜ਼ਿਕਰ ਕਰਕੇ ਜੋ ਕੁਝ ਤੇ ਜਿੰਨਾ ਕੁਝ ਆਪਨੇ ਲਿਖਿਆ ਹੈ ਉਸਚੋਂ ਨਾਮਧਾਰੀ ਆਚਰਨ ਦਾ ਤਿਖਾ ਪ੍ਰਭਾਵ ਪੈਂਦਾ ਹੈ। ਕਵੀ.

ਜਿਹੜੇ ਘਰ ਵਿਚ ਮੈਂ ਬਾਲਪਣ ਕਟਿਆ ਉਹ ਤਰਨ ਤਾਰਨ ਪ੍ਰਕਰਮਾਂ ਦੇ ਕੋਲ ਅਕਾਲੀ ਫੂਲਾ ਸਿੰਘ ਦੇ ਪੁਰਾਣੇ ਮਕਾਨ ਦੇ ਖੋਲਿਆ ਤੇ ਉਸਰਿਆ ਇਕ ਸਿਮਟਿਆ ਜਿਹਾ ਘਰ ਸੀ। ਪ੍ਰਕਰਮਾਂ ਦੀ ਜਿਹੜੀ ਬਾਹੀ ਸਾਡਾ ਘਰ ਸੀ, ਓਸੇ ਬਾਹੀ ਘਰ ਤੋਂ ਕੁਝ ਵਿਥ ਤੇ ਕੂਕਿਆਂ ਦਾ ਬੁੰਗਾ ਸੀ। ਇਸ ਬੁੰਗੇ ਦੀ ਸਿੰਞਾਣ ਮੈਨੂੰ ਉਸ ਉਮਰ ਤੋਂ ਸੀ ਜਿਸ ਉਮਰੇ ਮੈਂ ਇਹ ਵੀ ਨਹੀਂ ਸਾਂ ਸਮਝ ਸਕਦਾ ਕਿ ਇਸਨੂੰ ਕੂਕਿਆਂ ਦਾ ਬੁੰਗਾ ਕਿਉਂ ਕਹਿੰਦੇ ਹਨ।

* * * *

ਇਕ ਕੂਕੇ ਨਾਲ ਮੇਰੀ ਪਹਿਲੀ ਪਛਾਣ ਉਦੋਂ ਹੋਈ ਜਦੋਂ ਅਜੇ ਮੈਂ ਆਪਣੇ ਆਲੇਦੁਆਲੇ ਦੀ ਸਮਝ ਦੀਆਂ ਪਹਿਲੀਆਂ ਪੌੜੀਆਂ ਚੜ੍ਹ ਰਿਹਾ ਸਾਂ। ਪਹਿਲਾ ਕੂਕਾ ਮੈਂ ਅਮਾਵਸ ਵਾਲੇ ਦਿਹਾੜੇ ਤਕਿਆ। ਕੂਕਿਆਂ ਦੇ ਬੁੰਗੇ ਅੰਦਰ ਦੀਵਾਨ ਸਜਿਆ ਹੋਇਆ ਸੀ, ਕੀਰਤਨ ਦੀਆਂ ਧੁੰਨਾਂ ਉਠ ਰਹੀਆਂ ਸਨ, ਤੇ ਪਰਕਰਮਾਂ ਵਿਚ ਮੱਸਿਆ ਨ੍ਹਾਉਂਦੇ ਲੋਕਾਂ ਦੇ ਰੌਲੇ ਤੋਂ ਉਪਰ ਉਠ ਇਕ ਤੁਕ ਮੁੜ ਮੁੜ ਕੰਨੀ ਪੈਂਦੀ ਸੀ।

"ਗੁਰੂ ਜੀ ਜਿਨ੍ਹਾਂ ਤੇਰਾ ਨਾਮ ਜਪਿਆ!"

ਅਕਾਲੀਆਂ ਵਲੋਂ ਕੂਕਿਆਂ ਦੇ ਵਿਰੋਧ ਕਾਰਨ ਕੂਕਿਆਂ ਨੂੰ ਪਰਕਰਮਾਂ ਵਿਚ ਦੀਵਾਨ ਸਜਾਣ ਦੀ ਇਜਾਜ਼ਤ ਨਹੀਂ ਸੀ ਹੁੰਦੀ। ਇਸ ਵਿਰੋਧ ਨੇ ਹੀ ਕੂਕਿਆਂ ਤੇ ਹੋਰਨਾਂ ਵਿਚਕਾਰ ਉਹ ਵਿੱਥ ਪਾ ਰਖੀ ਸੀ ਕਿ ਕਿਸੇ ਕੂਕੇ ਨੂੰ ਦੇਖਣਾ ਵੀ ਮੇਰੇ ਲਈ ਅਚੰਭੇ ਦੀ ਗਲ ਸੀ।

ਮੈਂ ਬੁੰਗੇ ਦੀ ਬਾਰੀ ਕੋਲ ਕੰਨ ਲਾਕੇ ਖੜਾ ਸਾਂ ਜਦ ਚਾਨਚਕ ਬੁੰਗੇ ਦਾ ਪਰਕਰਮਾਂ ਵਲ ਦਾ ਬੂਹਾ ਖੁਲਿਆ ਤੇ ਅਜਬੀ ਵਜਦ ਵਿਚ ਝੂਮਦਾ ਇਕ ਕੂਕਾ ਪਰਕਰਮਾਂ ਵਿਚ ਆਣ ਨਿਕਲਿਆ। ਉਹਦੇ ਖੁਲ੍ਹੇ ਹੋਏ ਕੇਸ ਉਹਦੀਆਂ ਬਾਹਾਂ ਉਪਰਦੀ ਝੂਲ ਕੇ ਕਦੇ ਅਗੇ ਪੈਂਦੇ ਸਨ ਕਦੇ ਪਿਛੇ ਤੇ ਉਹਦੇ ਮਥੇ ਦੇ ਜਲਾਲ ਦੀ ਝਾਲ ਨਹੀਂ ਸੀ ਝੱਲੀ ਜਾਂਦੀ ਦੁਧ ਚਿਟੇ ਖੱਦਰ ਦਾ ਲੰਮਾਂ ਕੁੜਤਾ ਤੇ ਕਛਹਿਰਾ, ਲਿਸ਼ ਲਿਸ਼ ਕਰਦੇ ਸੋਹਣੇ ਧੋਤੇ ਕੇਸ, ਹਥ ਵਿਚ ਸਰਬਲੋਹ ਦਾ ਕੜਾ ਤੇ ਅੰਗ ਅੰਗ ਥਰਕਾਂਦੀ ਮਸਤੀ.........। ਜਿਉਂ ਜਿਉਂ ਉਹ ਘੁੰਮਰ ਪਾਉਂਦਾ ਸੀ, ਮਸਿਆ ਦੀ ਭੀੜ ਰਾਹ ਛਡ ਪਿਛੇ ਸਰਕਦੀ ਜਾਂਦੀ ਸੀ।

ਅਜੇ ਮੈਂ ਇਸ ਅਲੌਕਿਕ ਦ੍ਰਿਸ਼ ਦਾ ਦ੍ਰਵਿਆ ਹੀ ਖੜਾ ਸਾਂ, ਕਿ ਰੌਲਾ ਉਠ ਖਲੋਤਾ, ਕੋਸੋਂ

ਨੰਗਾ ਕੂਕਾ ਪਰਕ੍ਰਮਾਂ ਵਿਚ ਆਣ ਵੜਿਆ, ਇਹ ਨੂੰ ਸੂਤ ਦਿਓ। ਲਾਹ ਦਿਓ ਮਸਤੀ ਵਡੇ ਮਸਤਾਨੇ ਦੀ, ਤੇ ਡਾਂਗਾਂ ਫੜੀ ਕਈ ਅਕਾਲੀ ਸੇਵਾਦਾਰ ਏਸ ਮਸਤਾਨੇ ਤੇ ਟੁਟ ਪਏ।

ਮਥੇ ਵਿਚੋਂ ਲਹੂ ਦੀ ਤਤੀਰੀ ਛੁਟ ਪਈ, ਪਰ ਮਸਤਾਨੇ ਨੇ ਨਾ ਕੁਝ ਮੂੰਹੋਂ ਬੋਲਿਆ ਤੇ ਨਾ ਆਪਣੇ ਪੈਰਾਂ ਦੇ ਤਾਲ ਵਿਚ ਵਿਘਨ ਪੈਣ ਦਿਤਾ। ਰੌਲਾ ਸੁਣ ਅੰਦਰੋਂ ਦੀਵਾਨ ਵਿਚੋਂ ਟੇਢੀਆਂ ਪਗਾਂ ਵਾਲੇ ( ਸੁਆਦਲੀ ਗੱਲ ਏਹ ਹੈ ਕਿ ਅਸੀਂ ਬਾਰਾਂ ਗੁਰੂ ਸਾਹਿਬਾਨ ਦੀਆਂ ਰਵਾਇਤੀ ਦਸ-ਤਾਰਾਂ ਨੂੰ ਆਪਣੇ ਸਿਰ ਤੇ ਸਜਾਂਦੇ ਇਹਨਾਂ ਨੂੰ ਸਿਧੀਆਂ ਆਖਦੇ ਹਾਂ, ਜਿਨ੍ਹਾਂ ਨੂੰ ਬਹੁਗਿਣਤੀ ਟੇਢੀਆਂ ਪਗਾਂ ਬੰਨਣ ਵਾਲੇ ਹੁਣ ਟੇਢੀਆਂ ਕਹਿਣ ਲਗ ਪਏ ਹਨ–ਸੰਪਾਦਕ) ਸਜੀਲੇ ਦਾੜਿਆਂ ਵਾਲੇ ਚਿਟੇ ਖਦਰ ਦੇ ਕਪੜਿਆਂ ਵਾਲੇ ਉਸਦੇ ਕੁਝ ਸੰਗੀ ਪਕਰਰਮਾਂ ਵਿਚ ਆਏ ਤੇ ਅਕਾਲੀ ਸੇਵਦਾਰਾਂ ਦੇ ਘੇਰੇ ਵਿਚੋਂ ਆਪਣੇ ਸਾਥੀ ਨੂੰ ਕਢਕੇ ਅੰਦਰ ਲੈ ਗਏ।

ਲਹੂ ਲੁਹਾਨ ਮਸਤਾਨੇ ਦੀ ਚਾਲ ਵਿਚ ਝਿੜਕਣ ਨਾ ਆਈ ਤੇ ਨਾ ਅੰਦਰੋਂ ਉਠ ਰਹੀਆਂ ਕੀਰਤਨ ਦੀਆਂ ਧੁਨਾਂ ਵਿਚ ਵਿਘਨ ਪਿਆ।

* * * *

ਮੈਂ ਇਕ ਕਟੜ ਸਿਖ ਘਰ ਦਾ ਜੰਮ ਪਲ ਬਾਲ ਸਾਂ, ਆਪਣੀ ਉਮਰ ਦੇ ਪਹਿਲੇ ਸਾਲ ਅਕਾਲੀ ਸੇਵਦਾਰਾਂ ਦੀ ਗੋਦ ਵਿਚ ਖੇਡਿਆ ਸਾਂ। ਕਿਉਂਕਿ ਮੇਰੇ ਜਨਮ ਵਾਲੇ ਸਾਲ ਹੀ ਮੇਰੇ ਪਿਤਾ ਨੇ ਹੋਰਨਾਂ ਨਾਲ ਰਲਕੇ ਦਰਬਾਰ ਸਾਹਿਬ ਨੂੰ ਪੁਜਾਰੀਆਂ ਹਥੋਂ ਛੁਡਾਇਆ ਸੀ ਤੇ ਆਪਨੂੰ ਹੀ ਗੁਰਦੁਆਰੇ ਦਾ ਪਹਿਲਾ ਪ੍ਰਬੰਧਕ ਥਾਪਿਆ ਗਿਆ ਸੀ।

ਭਾਵੇਂ ਮੇਰੀ ਸੂਝ ਅਜੇ ਧੁੰਦਲਕੇ ਵਿਚ ਹੀ ਸੀ, ਪਰ ਮੇਰੇ ਮਹੌਲ ਕਾਰਨ ਮੇਰੇ ਅੰਦਰ ਅਕਾ-ਲੀਆਂ ਲਈ ਝੁਕਾ ਅਤੇ ਕੂਕਿਆਂ ਲਈ ਤਅਸਬ ਕੁਦਰਤੀ ਸੀ। ਭਾਵੇਂ ਦੇਹਧਾਰੀ ਗੁਰੂ ਮੰਨਣ ਨਾ ਮੰਨਣ ਦੇ ਝੇੜਿਆਂ ਤੋਂ ਅਜੇ ਨਾ ਵਾਕਫ ਸਾਂ ਪਰ ਇਸ ਗਲ ਦੀ ਚੰਗੀ ਸੋਝੀ ਸੀ ਕਿ ਨੰਗੇ ਸਿਰ ਪਰਕਰਮਾਂ ਵਿਚ ਜਾਣਾ ਪਾਪ ਹੁੰਦਾ ਹੈ।

ਤਦ ਵੀ ਉਸ ਦਿਨ ਪਹਿਲੀ ਵਾਰ ਅਕਾਲੀ ਮੈਨੂੰ ਜਮ ਦਾ ਰੂਪ ਲਗੇ। ਜਲਾਲੀ ਮਥੇ ਤੋਂ ਛੁਟੀ ਲਹੂ ਦੀ ਧਤੀਰੀ ਦਾ ਚੇਤਾ ਮੇਰੇ ਅੰਦਰ ਅਜੀਬ ਕੰਬਣੀ ਛੇੜ ਦੇਂਦਾ। ਮੈਨੂੰ ਰਹਿ ਰਹਿ ਕੇ ਖਿਆਲ ਔਂਦਾ ਹੈ ਕਿ ਗੁਰੂ ਦਾ ਨਾਮ ਜਪਣ ਦੀ ਧੁਨ ਅਲਾਪਣ ਵਾਲਿਆਂ ਉਤੇ ਗੁਰੂ ਦੇ ਸਿੱਖ ਕਿਉਂ ਟੁਟ ਪਏ? ਮੇਰਾ ਨਿੱਕਾ ਮਨ ਇਸ ਜ਼ੁਲਮ ਵਿਰੁੱਧ ਤ੍ਰਾਸ ਤ੍ਰਾਸ ਕਰ ਉਠਿਆ ਤੇ ਉਸ ਦਿਨ ਤੋਂ ਮੈਂ ਅਕਾਲੀ ਸੇਵਾਦਾਰਾਂ ਦੀ ਛੁਹ ਤੋਂ ਤ੍ਰਹਿਣ ਲੱਗ ਪਿਆ।

* * * *

ਮੇਰੀ ਉਹ ਪਹਿਲੀ ਜਾਣ ਪਛਾਣ ਨਿੱਜੀ ਨਹੀਂ ਸੀ, ਪ੍ਰਦਰਸ਼ਕੀ ਸੀ। ਕੂਕੇ ਵੀਰਾਂ ਨਾਲ ਮੇਰੀ ਨਿੱਜੀ ਜਾਣ ਪਛਾਣ ਮੇਰੇ ਪਹਿਲੇ ਗੁਪਤ ਸੰਗ੍ਰਾਮ ਦੇ ਵਰ੍ਹਿਆਂ ਵਿੱਚ ਹੋਈ। ਦੂਜੀ ਜੰਗ ਦੇ ਪਹਿਲੇ ਸਾਲਾਂ ਵਿੱਚ ਸਾਮਰਾਜੀ ਜਬਰ ਮਸ਼ੀਨ ਨੇ ਤੇਜ਼ ਖਿਆਲੀਆਂ ਉਤੇ ਕਰਾਰਾ ਵਾਰ ਕੀਤਾ। ਸੋਸ਼ਲਿਸਟਾਂ ਤੇ ਕਮਿਊਨਿਸਟਾਂ ਦੇ ਸਭ ਉਘੇ ਆਗੂਆਂ ਨੂੰ ਫੜਕੇ ਡੇਰਾ ਗਾਜ਼ੀ ਖਾਂ, ਮਿੰਟਗੁਮਰੀ ਦੀਆਂ ਜੇਲ੍ਹਾਂ ਤੇ ਦਿਉਲੀ ਦੇ ਕੈਂਪ ਵਿੱਚ ਤਾੜ ਦਿਤਾ ਗਿਆ। ਫਰਜ਼ ਦੀ ਸੱਦ ਨੂੰ ਪਛਾਣ ਮੈਂ ਕਾਲਜ ਦੀ ਪੜ੍ਹਾਈ ਵਿਚੇ ਛੱਡ ਗੁਪਤ ਸੰਗ੍ਰਾਮ ਵਿੱਚ ਠਿੱਲ ਪਿਆ।

ਇਸ ਸੰਗ੍ਰਾਮ ਵਿੱਚ ਮੇਰੀ ਪਹਿਲੀ ਡੰਗੋਰੀ ਮੇਰਾ ਉਹ ਨਿੱਘੇ ਦਿਲ ਵਾਲਾ ਸਾਥੀ ਸੀ ਜੇਹੜਾ ਕੂਕਾ ਲਹਿਰ ਵਿਚੋਂ ਇਨਕਲਾਬੀ ਲਹਿਰ ਵਿੱਚ ਆਇਆ ਸੀ, ਉਹ ਸਾਥੀ ਉਜਾਗਰ ਸਿੰਘ ਬੀਰ, ਅੱਜ ਵੀ ਕਮਿਊਨਿਸਟ ਪਾਰਟੀ ਵਿੱਚ ਆਪਣਾਂ ਮੋਰਚਾ ਸੰਭਾਲੀ ਬੈਠਾ ਹੈ, ਪਰ ਏਥੇ ਮੈਂ ਉਸਦਾ ਜ਼ਿਕਰ ਨਹੀਂ ਕਰਾਂਗਾ ਕਿਉਂਕਿ ਉਹ ਇਕ ਕੂਕਾ ਨਹੀਂ, ਸਾਬਕ ਕੂਕਾ ਹੈ।

ਪਰ ਇਸ ਸਾਬਕ–ਕੂਕੇ ਦਾ ਸਦਕਾ ਮੈਨੂੰ ਚਾਲੀ ਇਕਤਾਲੀ ਦੇ ਔਖੇ ਸਾਲਾਂ ਵਿੱਚ ਲਾਹੌਰ ਦੇ ਜ਼ਿਲ੍ਹੇ ਦੇ ਚੋਖੇ ਕੂਕਾ ਘਰਾਂ ਵਿੱਚ ਜਾਣ ਦਾ

ਮੌਕਾ ਮਿਲਿਆ। ਡਫਰਕੇ ਵਿੱਚ ਲਾਹੌਰ ਦੇ ਕੂਕਿਆਂ ਦੇ ਸੂਬੇ ਸੰਤ ਲਾਭ ਸਿੰਘ ਜੀ ਨਾਲ ਜਾਣ ਪਛਾਣ ਵੀ ਉਹਨੀਂ ਦਿਨੀਂ ਹੀ ਹੋਈ ਤੇ "ਸਤਿਜੁਗ" ਦੇ ਸੁਹਿਰਦ ਐਡੀਟਰ–ਸ੍ਰੀ ਪ੍ਰੀਤਮ ਸਿੰਘ ਜੀ 'ਕਵੀ' ਨਾਲ ਵੀ ਪਹਿਲੀ ਮੁਲਾਕਾਤ।

ਪਰ ਇਹ ਮੇਰੇ ਨਿੱਜੀ ਪਛਾਣ ਵਾਲੇ ਪਹਿਲੇ ਕੂਕੇ ਸਜਣ ਨਹੀਂ ਸਨ। ਮੇਰੇ ਪਹਿਲੇ ਕੂਕੇ ਮਿਤ੍ਰ ਦਾ ਨਾਮ, ਜੇ ਮੇਰਾ ਚੇਤਾ ਮੇਰੇ ਨਾਲ ਛੱਲ ਨਹੀਂ ਕਰਦਾ, ਤਾਂ ਸੁਹੇਲ ਸਿੰਘ ਸੀ। ਨਾਮ ਭਾਵੇਂ ਨਿਮ੍ਹਾਂ ਪੈ ਗਿਆ ਹੈ ਪਰ ਉਹਦੇ ਨੂਰਾਨੀ–ਨਕਸ਼ ਹਾਲੇ ਤੀਕ ਮੇਰੇ ਮਨ ਦੀ ਸਲੇਟ ਤੇ ਚਿਤਰੇ ਪਏ ਹਨ, ਤੇ ਉਹਦੀ ਮੇਹਰਬਾਨੀ ਨੂੰ ਮੈਂ ਕਦੇ ਭੁੱਲ ਨਹੀਂ ਸਕਦਾ।

ਭਰ ਹੁਨਾਲ ਦੇ ਦਿਨ ਸਨ। ਉਹਨੀਂ ਦਿਨੀਂ ਮੇਰਾ ਵਾਸਾ ਕਾਲੂ ਖਾਰੇ (ਰਾਮ ਥੰਮਣ) ਦੇ ਇਕ ਬਾਗ ਵਿੱਚ ਸੀ। ਤਿੱਖੜ ਦੁਪਹਿਰਾ ਸੀ। ਜਦ ਚਾਣ–ਚੱਕ ਖਬਰ ਪੁਜੀ, ਕਿ ਸਾਡੀ ਸਥਾਨਕ ਠਾਹਰ, ਸਾਥੀ ਦਇਆ ਸਿੰਘ ਪ੍ਰੇਮ, ਦੇ ਘਰ ਨੂੰ ਪੁਲਸ ਨੇ ਘੇਰ ਲਿਆ ਹੈ ਤੇ ਉਹ "ਭੱਜੇ-ਹੋਏ" ਕਾਮ ਰੇਟਾਂ ਬਾਰੇ ਪੁਛਣਾਂ ਪੁਛ ਰਹੀ ਹੈ। ਸਾਥੀ ਬੀਰ ਲਹੌਰ ਡਾਕ–ਪੱਤਰ ਦਾ ਪਤਾ ਕਰਨ ਗਏ ਹੋਏ ਸਨ ਤੇ ਮੇਰੇ ਕੋਲ ਇਕ ਹੋਰ ਮੇਰੇ ਵਾਂਗ (ਪਰ ਮੇਰੇ ਨਾਲੋਂ ਵਖਰੇ ਕੰਮਾਂ ਵਿੱਚ) ਭੱਜਾ ਹੋਇਆ ਸੱਜਣ ਹੀ ਸੀ। ਓਸੇ ਵੇਲੇ ਅਸਾਂ ਤਿਆਰੇ ਕੱਸ ਲਏਤੇਪਿੰਡਦੇ ਪਿਛੋਂ ਦੀ ਹੋਜੋਂਣੇਕਿਆਂ ਤੋਂ ਉਰਲੇ ਸੂਏ ਦੇ ਨਾਲੋ ਨਾਲ ਇਕੋ ਸਾਈਕਲ ਤੇ ਭੱਜ ਖਲੋਤੇ। ਰਾਜਾ ਜੰਗ ਦੇ ਨਹਿਰ–ਰੇਲ ਦੇ ਪੁਲ ਕੋਲ ਜਾ ਮੇਰੇ ਗੈਰ-ਸਿਆਸੀ ਸਾਥੀ ਦਾ ਪੁਲ ਟੱਪਣ ਦਾ ਹੀਆ ਨਾ ਪਿਆ ਤੇ ਸਾਈਕਲ ਮੇਰੇ ਹੱਥ ਫੜਾ ਉਹ ਆਪ ਟਿੱਭ ਗਿਆ। ਮੈਂ ਦਾੜ੍ਹੀ ਖੁਲ੍ਹੀ ਛੱਡ ਲਈ, ਐਨਕਾਂ ਲਾਹ ਲਈਆਂ, ਤੇੜ ਚਾਦਰਾ ਬੰਨ੍ਹ ਲਿਆ। ਲੁਲਿਆਣੀਂ ਦੇ ਪੁਲ ਤੱਕ ਪੁਜਣ ਤੋਂ ਪਹਿਲਾਂ ਦੋ ਠਾਹਰਾਂ ਦਾ ਦਰਵਾਜ਼ਾ ਖੜਕਾਇਆ, ਪਰ ਪਿੱਛੇ ਪੁਲਸ ਲੱਗੀ ਸੁਣ ਮੈਨੂੰ ਕਿਸੇ ਨਾ ਝੱਲਿਆ।

ਓਦੋਂ ਮੈਨੂੰ ਸਾਥੀ ਬੀਰ ਦੇ ਦੱਸੇ ਇਕ ਹੋਰ ਅੱਡੇ ਦਾ ਖਿਆਲ ਆਇਆ। ਉਹ ਪਾਰਟੀ ਮੈਂਬਰ ਨਹੀਂ ਸੀ, ਬੀਰ ਦਾ ਜਾਤੀ ਜਾਣੂ ਸੀ। "ਪੁਰਾਣਾਂ ਨਾਮਧਾਰੀ ਏ, ਵਾਹਵਾ ਚੰਗੇ ਖਿਆਲਾਂ ਦਾ। ਲੋੜ ਵੇਲੇ ਮਾਸਟਰ (ਮੇਰੀ ਉਸ ਗੁਪਤ ਸਮੇਂ ਦੀ ਅੱਲ 'ਮਾਸਟਰ' ਸੀ, ਉਹ ਚੰਗਾ ਕੰਮ ਔਣ ਵਾਲਾ ਬੰਦਾ ਏ।"

ਉਸਦਾ ਪਿੰਡ ਨਹਿਰ ਦੇ ਦੂਜੇ ਬੰਨੇ ਚਾਰ ਕੁ ਮੀਲ ਤੇ ਸੀ ਅਤੇ ਨਹਿਰ ਟੱਪਣ ਲਈ ਵੀ ਮੈਨੂੰ ਦੋ ਮੀਲ ਵਲਾ ਪੌਣਾਂ ਪੈਂਦਾ ਸੀ। ਦਿਨ ਲੱਥ ਗਿਆ ਸੀ ਤੇ ਸ਼ਾਮਾਂ ਦਾ ਘੁਸ ਮੁਸਾ ਸੀ। ਭਾਵੇਂ ਮੈਂ ਕਾਫੀ ਤਿੱਖੇ ਪੈਡਲ ਮਾਰੇ ਪਰ ਪਿੰਡ ਪੁਜ-ਦਿਆਂ, ਉਹਦਾ ਘਰ ਬੂਹਾ ਪੁਛਦਿਆਂ ਚੋਖੀ ਰਾਤ ਹੋ ਗਈ।

ਘਰ ਵਾਲਿਆਂ ਨੇ ਮੇਰਾ ਖਿੱੜੇ–ਮੱਥੇ ਸੁਆ-ਗਤ ਕੀਤਾ। ਮੈਂ ਆਪਣੀ ਹਾਲਤ ਦੱਸੀ ਤਾਂ ਉਸਦੇ ਮੱਥੇ-ਵੱਟ ਨਹੀਂ ਪਿਆ। ਉਸ ਆਖਿਆ, "ਫਿਕਰ ਨਾ ਕਰੋ, ਤੁਸੀਂ ਆਪਣੇ ਘਰ ਆ ਗਏ ਹੋ।" ਮੈਂ ਕਿਹਾ ਪਿੰਡ ਵਿੱਚ ਰਾਤ ਰਹਿਣਾਂ ਠੀਕ ਨਹੀਂ ਹੋਵੇਗਾ ਕਿਤੇ ਬਾਹਰ ਪਿੜਾਂ ਵਿੱਚ ਡੇਰਾ ਹੀ ਚੰਗਾ ਰਹੇਗਾ। ਉਸ ਆਖਿਆ ਕਿ ਉਹ ਆਪ ਇਵੇਂ ਸੋਚ ਰਿਹਾ ਸੀ ਕਿਉਂਕਿ ਘਰ ਸਿੰਘਣੀ ਬੀਮਾਰ ਹੈ, ਕੋਈ ਨਾ ਕੋਈ ਹਾਲ ਪੁਛਣ ਦੇ ਪੱਜ ਹੀ ਆ ਸਕਦਾ ਹੈ।

ਸਿੰਘਣੀ ਦੀ ਬੀਮਾਰੀ ਦੀ ਗੱਲ ਓਹਨੇ ਸਹਿਜ ਸੁਭਾ ਹੀ ਕਹੀ ਸੀ। ਪਰ ਜਦੋਂ ਮੈਂ ਦਲਾਨ ਲੰਘ ਕੇ ਪਿਛਲੀ ਕੋਠੜੀ ਵੱਲ ਵੱਧਿਆ ਤਾਂ ਪੀੜ ਨਾਲ ਹੂੰਗਰਦੀ ਅੱਧਖੜ ਉਮਰ ਦੀ ਇਕ ਪੀਲੀ ਭੂਕ ਬੀਬੀ ਨੂੰ ਮੰਜੇ ਤੇ ਪਈ ਤੱਕ ਹਿਲ ਗਿਆ। ਕਹੇ ਔਖੇ ਵੇਲੇ ਮੈਂ ਕਿਨ੍ਹਾਂ ਨੂੰ ਖੇਚਲ ਆਣ ਪਾਈ।

ਮੇਰੇ ਨਾਂਹ ਨਾਂਹ ਕਰਦਿਆਂ ਵੀ ਭਾਈ ਸੁਹੇਲ ਸਿੰਘ ਜੀ ਇਕ ਸਰਬ ਲੋਹ ਦੇ ਗੜਵੇ ਵਿਚ ਸਮੁੰਦਰ ਤੱਤਾ ਕਰ ਲਿਆਏ ਤੇ ਉਹਨਾਂ ਕਿਹਾ ਮੇਰੇ ਛਕਣ ਦੀ ਦੇਰ ਵਿਚ ਉਹ ਕੋਈ ਸਬੀਲ

ਸੋਚ ਲੈਣਗੇ। ਘਰੋਂ ਕੋਈ ਸਵਾ ਕੁ ਮੀਲ ਦੀ ਵਿਥ ਤੇ ਬਾਹਰ ਖੂਹ ਉਤੇ ਜਿਵੇਂ ਉਹਨਾਂ ਮੇਰੇ ਰਾਤ ਕਟਣ ਦਾ ਪ੍ਰਬੰਧ ਕੀਤਾ ਹਥੀਂ ਪਕਾਅ ਡੂੰਘੀ ਰਾਤੇ ਜਿਵੇਂ ਮੇਰੇ ਲਈ ਪ੍ਰਸ਼ਾਦ ਲਿਆਂਦਾ, ਲੀੜੇ ਬਿਸਤਰੇ ਲਈ ਇਕ ਹੋਰ ਚਕਰ ਕਟਿਆ ਤੇ ਸਵੇਰੇ ਮੂੰਹ ਹਨੇਰੇ ਹੀ ਮੈਨੂੰ ਰਾਹ ਪਾਉਣ ਲਈ ਫੇਰ ਆਣ ਪੁਜੇ,ਘਰ ਦੀ ਉਸ ਹਾਲਤ ਵਿਚ,ਇਕ ਭੱਜੇ ਹੋਏ, ਨਾਵਾਕਫ ਪ੍ਰਾਹੁਣੇ ਲਈ ਉਹਨਾਂ ਦੀ ਇਹ ਖੇਚਲ ਮੈਨੂੰ ਭੁਲਦੀ ਨਹੀਂ। ਤੇ ਫੇਰ ਉਹਨਾਂ ਦਾ ਖਿੜਿਆ ਮਥਾ, ਉਹਨਾਂ ਦੀ ਸੁਹਮ, ਉਹਨਾਂ ਦੀ ਸਾਦਗੀ, ਉਹਨਾਂ ਦਾ ਕੋਈ ਭਾਰ ਮਹਿਸੂਸ ਨਾ ਹੋਣ ਦੇਣਾ।

* * * *

ਉਸ ਰਾਤ ਮੈਂ ਉਹਨਾਂ ਕੋਲੋਂ ਉਹਨਾਂ ਦੇ ਜੀਵਣ ਬਾਰੇ, ਉਹਨਾਂ ਦੇ ਵਿਸ਼ਵਾਸਾਂ ਬਾਰੇ ਢੇਰ ਕੁਝ ਸੁਣਿਆ। ਤੇ ਉਸੇ ਤੋਂ ਮੈਨੂੰ ਗਿਆਨ ਹੋਇਆ ਕਿ ਉਹਨਾਂ ਦਾ ਸੁਭਾਅ, ਉਹਨਾਂ ਦੀ ਨਿਡਰਤਾ, ਉਹਨਾਂ ਦਾ ਸੇਵਾ-ਭਾਵ ਨਿਰੇ ਉਹਨਾਂ ਦੇ ਜ਼ਾਤੀ ਗੁਣ ਕਰਮ ਨਹੀਂ ਸਨ, ਸਗੋਂ ਨਾਮਧਾਰੀ ਲਹਿਰ ਦੀ ਉਹਨਾਂ ਨੂੰ ਦੇਣ ਸੀ।

ਨਾਮਧਾਰੀ ਜਗਤ ਦੇ ਸਤਿਗੁਰੂ, ਮਹਾਰਾਜ ਪ੍ਰਤਾਪ, ਸਿੰਘ ਜੀਨਾਲਪਹਿਲੀ ਭੇਟਇਸਤੋਂ ਕੋਈ ਦੋ ਸਾਲ ਪਿਛੋਂ ਲਾਹੌਰ ਵਿਚ ਹੋਈ। ਮਹਾਰਾਜ ਚਿਰਾਂ ਪਿਛੋਂ ਲਾਹੌਰ ਪਧਾਰੇ ਸਨ, ਤੇ ਉਹਨਾਂ ਦੇ ਸੇਵਕਾਂ, ਲਾਹੌਰ ਦੇ ਪਥਰਾਂ ਵਾਲੇ ਸਰਦਾਰਾਂ, ਇਸ ਖੁਸ਼ੀ ਵਿਚ ਸ਼ਹਿਰੋਂ ਬਾਹਰਵਾਰ, ਨਹਿਰੋਂ ਪਾਰ ਆਪਣੀ ਕੋਠੀ ਵਿਚ ਭੋਜਨ ਕੀਤਾ ਸੀ। ਹੋਰ ਧਾਰਮਕ ਹਲਕੇ ਓਦੋਂ ਅਸਾਂ ਕਮਿਊਨਿਸਟਾਂ ਦੀ ਛੁਹ ਤੋਂ ਤ੍ਰਹਿੰਦੇ ਸਨ, ਅਤੇ ਆਮ ਲੋਕਾਂ ਵਿਚ ਵੀ ਜੰਗ ਦੇ ਸਹੀ ਖਾਸੇ ਨੂੰ ਪਛਾਣਕੇ ਉਹਨਾਂ ਔਝੜਾਂ ਭਰੇ ਸਾਲਾਂ ਵਿਚ ਸਾਡੇ ਵਲੋਂ ਅਪਣਾਈ ਗਈ ਅਸੂਲੀ ਪਾਲਸੀ ਕਾਰਨ, ਸਾਡੇ ਵਿਰੁਧ ਤਅਸਬ ਜ਼ੋਰਾਂ ਤੇ ਸਨ। ਪਰ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਸਾਰੇ ਕਮਿਊਨਿਸਟ ਹੈਡ ਕੁਆਟਰ ਨੂੰ ਹੀ ਇਸ ਸਮੇਂ ਸਦਾ ਭਿਜਵਾ ਦਿਤਾ।

ਮੈਨੂੰ ਇਹ ਮੌਕਾ ਬੜਾ ਅਜੀਬ ਲਗਦਾ ਸੀ, ਕੁਝ ਕੁਝ ਮਨ ਦੀਆਂ ਨੁਕਰਾਂ ਵਿਚ ਅਚੇਤ ਅਟਕੇ ਹੋਏ ਅਕਾਲੀ ਸਿਖਾਂ ਵਾਲੇ ਨਾਮਧਾਰੀਆਂ ਵਿਰੋਧੀ ਤਅਸਬਾਂ ਕਾਰਨ, ਕੁਝ ਕੁਝ ਉਹਨਾਂ ਦਿਨਾਂ ਦੀ ਮੇਰੀ ਕਟੜ-ਪੰਥੀ ਕਮਿਊਨਿਸਟ ਸੋਚਣੀ ਦੇ ਪ੍ਰਭਾਵਾਂ ਕਾਰਨ। ਤੇੜ ਪਹੁੰਚਣ ਤਕ ਮੇਰਾ ਮਨ ਵਿਸਵਿਸਿਆਂ ਨੇ ਮਲ ਰਖਿਆ ਸੀ।

ਪਰ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਪਹਿਲੀ ਤੱਕਣੀ ਨੇ, ਪਹਿਲੇ ਬੋਲ ਨੇ ਹੀ ਇਹ ਵਿਸ-ਵਿਸੇ ਕਾਫੂਰ ਕਰ ਦਿਤੇ। ਜਿਸ ਖਿੜੇ ਮਥੇ ਉਹਨਾਂ ਸਾਡਾ ਸਵਾਗਤ ਕੀਤਾ, ਜਿਵੇਂ ਅਗਲ ਵਾਂਢੀ ਹੋ ਉਹ ਮਿਲੇ, ਜਿਵੇਂ ਜਾਣ ਪਛਾਣ ਸਮੇਂ ਇਕ ਇਕ ਨੂੰ ਜੱਫੀ ਵਿਚ ਲੈ ਪਲੋਸਿਆ, ਉਹਨਾਂ ਦਾ ਖੁਲਾਸਾ ਸੁਭਾ ਉਹਨਾਂ ਦੀ ਨਿਘੀ ਛੋਹ, ਉਹਨਾਂ ਦਾ ਖਿੜਵਾਂ ਤੇ ਖੁਲ੍ਹਾ ਹਾਸਾ! ਉਸ ਮਿਲਣ ਘੜੀ ਦਾ ਚੇਤਾ ਉਸਦੇ ਹੁਲਾਸ ਦਾ ਅਜ ਵੀ ਹੁਲਾਰਾ ਦੇ ਜਾਂਦਾ ਹੈ!

* * * *

ਪਿਛੋਂ ਜਾਕੇ ਨਾਮਧਾਰੀ ਜਗਤ ਦੀਆਂ ਹੋਰਨਾਂ ਸ਼ਖਸੀਅਤਾਂ ਨਾਲ ਮੇਲ ਵੀ ਵਧਿਆ ਤੇ ਨਾਮ-ਧਾਰੀ ਲਹਿਰ ਦੇ ਪਿਛੇ ਨਾਲ ਪਛਾਣ ਵੀ ਡੂੰਘੀ ਹੋਈ। ਸੰਤ ਨਿਧਾਨ ਸਿੰਘ ਜੀ 'ਆਲਿਮ' ਨਾਲ ਸਾਂਝੇ ਸੰਮੇਲਨਾਂ ਤੇ ਵਿਚਾਰ ਵਟਾਂਦਰੇ ਦਾ ਸਮਾਂ ਮਿਲਿਆ ਤੇ ਸੰਤ ਇੰਦਰ ਸਿੰਘ ਜੀ 'ਚੱਕ੍ਰਵਰਤੀ' ਨਾਲ ਤਾਂ ਜ਼ਾਤੀ ਸਨੇਹ ਪੈਦਾ ਹੋਇਆ। ਮਲੇਰ ਕੋਟਲੇ ਸ਼ਹਿਰ ਤੇ ਇਲਾਕੇ ਦੇ ਰੱਤ--ਰੰਗੇ ਥਾਵਾਂ ਤੇ ਵਿਚਰਨ ਦਾ ਮੌਕਾ ਮਿਲਿਆ ਤੇ ਨਾਮਧਾਰੀ ਪੰਥ ਦੇ ਨਾਮ ਲੇਵਿਆਂ ਤੋਂ ਨਹੀਂ ਇਲਾਕੇ ਦੇ ਸਧਾ-ਰਨ ਲੋਕਾਂ ਮੂੰਹੋਂ ਉਨ੍ਹੀਵੀਂ ਸਦੀ ਦੇ ਉਸ ਅਦੁਤੀ ਵਿਦ੍ਰੋਹ ਦੀ ਲੂੰ ਕੰਡੇ ਖੜ੍ਹੇ ਕਰਨ ਵਾਲੀ ਵਾਰਤਾ ਸੁਣਨ ਦਾ ਅਵਸਰ ਮਿਲਿਆ ਜਿਸਦੀ ਵੀਹਵੀਂ ਸਦੀ ਦੀ ਕੌਮੀ ਲਹਿਰ ਉਤੇ ਡੂੰਘੀ ਮੋਹਰ ਛਾਪ ਹੈ।

ਤਦ ਇਹ ਗੱਲ ਸਮਝਣੀ ਔਖੀ ਨਾ ਰਹੀ ਕਿ ਬਾਬਾ ਸੋਹਣ ਸਿੰਘ 'ਭਕਨਾ'ਵਰਗੇ ਗਦਰ ਲਹਿਰ

ਦੇ ਬਾਨੀ ਆਪਣੇ ਪਹਿਲੇ ਸਾਲਾਂ ਵਿੱਚ ਨਾਮਧਾਰੀ ਲਹਿਰਤੋਂ ਏਨੀਂਡੂੰਘੀ ਤਰਾਂ ਕਿਉਂ ਪ੍ਰਭਾਵਤ ਹੋਏ। ਨਾਮਧਾਰੀ ਪੰਥ ਨੇ ਅੰਗ੍ਰੇਜ਼ੀ ਰਾਜ ਸਮੇਂ ਹੋਈਆਂ ਅਸੈਂਬਲੀ ਦੀਆਂ ਚੋਣਾਂ ਵਿੱਚ ਕੌਮੀ ਲਹਿਰ ਦੀ ਸਭ ਤੋਂ ਗਰਮ–ਦਲੀ ਤਾਕਤ, ਕਮਿਊਨਿਸਟ ਪਾਰਟੀ ਦਾ ਕਿਉਂ ਸਾਥ ਦਿਤਾ, ਸਾਡੀ ਪਾਰਟੀ ਅੰਦਰ ਆਏ ਢੇਰ ਸਾਰੇ ਦ੍ਰਿੜ ਸੰਗ੍ਰਾਮੀਆਂ ਨੂੰ ਪਹਿਲੀ ਪ੍ਰੇਰਨਾਂ ਨਾਮਧਾਰੀ ਲਹਿਰ ਤੋਂ ਕਿਉਂ ਮਿਲੀ।

ਇਹ ਸਮਝਣਾਂ ਵੀ ਬੜਾ ਔਖਾ ਨਹੀਂ ਹੋਵੇਗਾ, ਕਿ ਇਹਨਾਂ ਸਤਰਾਂ ਦਾ ਲਿਖਾਰੀ ਜੇਹੜਾ ਪ੍ਰਚੱਲਤ ਧਾਰਮਕ ਵਿਸ਼ਵਾਸਾਂ ਤੇ ਸਖਣਾਂ ਕੋਰਾ ਹੈ, ਧਾਰ-ਮਕ ਰਹਿਤ ਮਰਯਾਦਾ ਨੂੰ ਪਾਲਣ ਵਿੱਚ ਨਹੀਂ, ਲੋਕਾਈ ਵੱਲ ਆਪਣੇ ਧਰਮ ਨੂੰ ਕਮੌਣ ਵਿੱਚ ਕਿਉਂ ਯਕੀਨ ਰਖਦਾ ਹੈ ਨਾਮਧਾਰੀ ਵੀਰਾਂ ਲਈ ਏਨਾਂ ਸਨੇਹ ਸਤਿਕਾਰ ਕਿਉਂ ਰਖਦਾ ਹੈ, ਨਾਮ-ਧਾਰੀ ਲਹਰਿ ਨੂੰ ਏਨੀਂ ਮਹੱਤਤਾ ਭਰੀ ਕਿਉਂ ਸਮਝਦਾ ਹੈ।

—o—

"ਸਤਿਜੁਗ" ਦੇ ਪਾਠਕਾਂ ਲਈ

# ਯਾਦ ਕਰੇ ਅਜ ਸਾ[illegible] ਹਿੰਦੁਸਤਾਨ

[ਸ਼੍ਰੀ ਮਤੀ ਬੀਬੀ ਲੀਲ੍ਹਾ ਵੰਤੀ ਜੀ ਦਿੱਲੀ

ਸਤਿਗੁਰ ਜੀ ਨੂੰ ਯਾਦ ਕਰੇ ਅਜ ਸਾਰਾ ਹਿੰਦੁਸਤਾਨ।
ਭਾਗ ਲਾਇਆ ਜਿਸ ਧਰਤੀ ਨੂੰ ਉਸ ਧਰਤੀ ਨੂੰ ਪ੍ਰਣਾਮ।

ਸਦਾ ਕੌਰ ਘਰ ਪਰਗਟ ਹੋਇਆ ਜੱਸਾ ਸਿੰਘਦਾ ਤਾਰਾ,
ਨਾਮ ਜਪਾਵਣ ਖਾਤਰ ਆਇਆ ਗੁਰੂ ਰਾਮ ਸਿੰਘ ਪਿਆਰਾ,
ਮਨਹਿ ਪ੍ਰਗਾਸੁ ਭਇਓ ਭ੍ਰਮ ਨਾਸਿਓ ਮੰਤ੍ਰ ਦੀਓ ਗੁਰਿ ਕਾਨ,
ਸਤਿਗੁਰ ਜੀ ਨੂੰ ਯਾਦ ਕਰੇ ਅਜ... ..........................

ਪ੍ਰੀਤਮ ਜਿਸ ਥਾਂ ਜਨਮ ਲਿਆ ਸੀ, ਉਹ ਭੈਣੀ ਦੀਆਂ ਗਲੀਆਂ,
ਪਰਸਨ ਦੇ ਲਈ ਸੰਗਤਾਂ ਆਉਂਦੀਆਂ ਦੂਰ ਦੂਰ ਤੋਂ ਚਲੀਆਂ,
ਜੈ ਜੈ ਕਾਰ ਅਰਸ਼ ਤੇ ਹੋਈ ਫਰਸ਼ੀਂ ਫੁਲ ਬਰਸਾਣ,
ਸਤਿਗੁਰ ਜੀ ਨੂੰ ਯਾਦ ਕਰੇ ਅੱਜ..............................

ਦੁਖੀਆਂ ਤੇ ਗਊਆਂ ਦੀ ਖਾਤਰ ਆਏ ਸਤਿਗੁਰ ਪਿਆਰੇ,
ਉਜਲ ਨਿਰਮਲ ਬੁਧ ਬਖਸ਼ਕੇ ਲੱਖਾਂ ਪਾਪੀ ਤਾਰੇ,
ਪਸ਼ੂ ਪਰੇਤੋਂ ਦੇਵਤੇ ਕੀਤੇ ਐਸੀ ਝਲਕ ਵਿਖਾਣ।
ਸਤਿਗੁਰ ਜੀ ਨੂੰ ਯਾਦ ਕਰੇ ਅਜ..............................

ਬਲੀ ਦਾਨ ਦੇ ਸਿੰਘ ਸੂਰਮੇ ਬਿਰਟਿਸ਼ ਰਾਜ ਹਿਲਾਇਆ,
ਆਪ ਗਏ ਪਰਦੇਸ ਨ ਫੇਰਾ ਮੁੜ ਵਤਨਾਂ ਵਲ ਪਾਇਆ,
ਉਸ ਕਰਨੀ ਨੇ ਕੀਤੀ ਅੱਜ ਹੈ ਸਾਡੀ ਉਚੀ ਸ਼ਾਨ।
ਸਤਿਗੁਰ ਜੀ ਨੂੰ ਯਾਦ ਕਰੇ ਅੱਜ..............................

ਭਾਰਤ ਮਾਂ ਦਾ ਜ਼ੱਰਾ ਜ਼ੱਰਾ ਬਿਰਹੋਂ ਵਿਚ ਤਰੱਸੇ,
ਉਸ ਦਾ ਪਿਆਰਾ ਉਸ ਨੂੰ ਛਡਕੇ ਹੋਰ ਦੇਸ ਵਿਚ ਵੱਸੇ,
ਕਦ ਆਵੇਗਾ ? ਚੀਸਾਂ, ਟਸਕਾਂ ਪੀੜਾਂ ਵਧਦੀਆਂ ਜਾਣ।
ਸਤਿਗੁਰ ਜੀ ਨੂੰ ਯਾਦ ਕਰੇ ਅਜ..............................

# ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦਾ

## ਰਾਜ ਨੀਤਕ ਆਜ਼ਾਦੀ ਦਾ ਮਿਸ਼ਨ

[ਸ੍ਰੀ ਵੀ. ਐਸ. ਸੂਰੀ ਐਮ. ਏ. ਸਕੱਤ੍ਰ ਪੰਜਾਬ ਕਮੇਟੀ
ਭਾਰਤੀ ਆਜ਼ਾਦੀ ਦਾ ਇਤਹਾਸ ਲਿਖਣ ਵਾਲੀ ਕਮੇਟੀ

ਨਾਮਧਾਰੀ ਮੂਵਮੈਂਟ ਜਿਹੜੀ ਗੁਰੂ ਰਾਮ ਸਿੰਘ ਜੀ ਵਲੋਂ ਜਾਰੀ ਅਤੇ ਜਥੇਬੰਦ ਕੀਤੀ ਗਈ ਪੰਜਾਬ ਵਿਚ ਬਰਤਾਨਵੀ ਰਾਜ ਦੇ ਰਾਜਨੀਤਕ ਵਿਰੋਧ ਵਿਚ ਇਕ ਜਥੇਬੰਦ ਸ਼ਗਨ ਸੀ। ਬਿਲਕੁਲ ਮੁਢ ਤੋਂ ਹੀ, ਵਿਦੇਸ਼ੀ ਹਕੂਮਤ ਤੋਂ ਅਜ਼ਾਦੀ ਹਾਸਲ ਕਰਨ ਲਈ, ਸਤਿਗੁਰਾਂ ਨੇ ਆਪਣਾ ਮਿਸ਼ਨ ਤੇ ਨਿਸ਼ਾਨਾ ਮਿਥਿਆ ਸੀ। ਉਹਨਾਂ ਦੀ ਸਿਖਿਆ ਦਾ ਮਹਾਨ ਉਭਾਰ ਅਤੇ ਹਰ ਦਿਲ ਅਜ਼ੀਜ਼ੀ ਨੂੰ ਓਸੇ ਜੁਗ ਦੇ ਪਿਛੋਕੜ ਵਿਚ ਹ ਵਿਚਾਰਨਾ ਚਾਹੀਦਾ ਹੈ, ਜਿਸ ਵਿਚ ਉਹ ਰਹਿੰਦੇ ਅਤੇ ਅਪਣੇ ਮਕਸਦ ਲਈ ਕੰਮ ਕਰਦੇ ਸਨ।

੧੮੧੬ ਵਿਚ ਪਰਗਟ ਹੋਕੇ, ਲਾਹੌਰ ਦੀ ਬਾਦਸ਼ਾਹਤ ਦੇ ਹੈਰਾਨ ਕੁਨ ਦਿਨੀਂ ਜਿਹੜੀ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੀ ਸੀ, ਉਹਨਾਂ ਨੇ ਸਿਖ ਰਾਜ ਦੇ ਕਮਜ਼ੋਰ ਜਾਨਸ਼ੀਨਾਂ ਥੱਲੇ ਸਿਖ ਰਾਜ ਦੀ ਤਿਖੀ ਗਿਰਾਵਟ ਅਤੇ ਆਖਰੀ ਖਾਤਮੇ ਨੂੰ ਤਕਿਆ। ਆਪਾ ਧਾਪੀ, ਸਾਜ਼ਸ਼ਾਂ ਅਤੇ ਕੁਸ਼ਾ-ਸਨ ਦਾ ਸਮਾ ਜੇਹੜਾ ਕਿ ਪੰਜਾਬ ਦੇ ਸ਼ੇਰ ਦੀ ਮੌਤ ਪਿਛੋਂ ਵਾਪਰਿਆ ਆਪਣਾ ਅਮਿਟ ਪਰ-ਭਾਵ ਉਹਨਾਂ ਦੇ ਮਸਤਕ ਤੇ ਛਡ ਗਿਆ। ਪ੍ਰਬਲ ਰਾਜਨੀਤਕ ਗੜਬੜ ਅਤੇ ਧਾਰਮਿਕ ਅਕੀਦਿਆਂ ਵਲੋਂ ਅਵਾਰਗੀ ਨੇ ਉਹਨਾਂ ਨੂੰ ਅਤਿ ਡੂੰਘੇ ਦਰਦ ਨਾਲ ਭਰ ਦਿਤਾ। ਉਹਨਾਂ ਨੇ ਸਿਖਾਂਦੇ ਸੋਸ਼ਲਅਤੇ ਰਾਜਨੀਤਕ ਮਿਸ਼ਨ ਦਾ ਅੰਤ ਜਾਣ ਲਿਆ ਸੀ, ਜਿਹੜਾ ਕਿ ਸ਼ਹੀਦੀਆਂ ਅਤੇ ਸਤਿਗੁਰੂਆਂ ਦੀ ਲੰਮੀ ਲੜੀ ਦੇ ਖ਼ੂਨ ਨਾਲ ਪਾਲਿਆ ਗਿਆ ਸੀ ਅਤੇ ਜਿਸਦੇ ਨਤੀਜੇ ਵਜੋਂ ਪੰਜਾਬ ਨੂੰ ਪਰਦੇਸੀ ਹਕੂਮਤ ਤੋਂ ਛੁਟਕਾਰਾ ਹਾਸਲ ਹੋਇਆ ਸੀ। ਬਤੌਰ ਇਕ ਸਿਪਾਹੀ ਦੇ ਜਿਹੜੇ ਕਿ ਸਚੀਂ ਮੁਚੀਂ ਪਹਿਲੀ ਸਿਖਾਂ-ਅੰਗਰੇਜ਼ਾਂ ਦੀ ਲੜਾਈ ਵਿਚ ਲੜੇ ਓਹਨਾਂ ਪਾਸ ਆਪਣੇ ਦੇਸ਼ ਵਾਸੀਆਂ ਦੀ ਹਾਰ ਉਤੇ ਸੋਚਣ ਦਾ ਚੰਗਾ ਸਬਬ ਮੌਜੂਦ ਸੀ।

ਪੰਜਾਬ ਵਿਚ ਬਰਤਾਨਵੀ ਸ਼ਾਨ ਦੀ ਆਮਦ ਅਤੇ ਬਹਾਦਰ ਲੋਕਾਂ ਦੀ ਨਿਮਾਣੀ ਹਾਲਤ ਦਾ ਨਤੀਜਾ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਅਧੀਨ ਮੁਗਲ ਸ਼ਾਸਨ ਦੇ ਖਿਲਾਫ ਬੇ ਤਰਸ ਲੜਾਈ ਲੜੀ, ਏਹ ਅਜੇਹੀਆਂ ਗੰਭੀਰ ਗਲਾਂ ਸਨ ਜਿਨ੍ਹਾਂ ਨੂੰ ਗੁਰੂ ਰਾਮ ਸਿੰਘ ਜੀ ਵਰਗੀ ਡੂੰਘੀ ਧਾਰਮਿਕ ਅਤੇ ਦੇਸ਼ ਭਗਤ ਵਿਅਕਤੀ ਕਿਸੇਤਰਾਂ ਆਸਾਨੀ ਨਾਲ ਨਹੀਂ ਭੁਲਾ ਸਕਦੀ ਸੀ।

ਪੰਜਾਬ ਵਿੱਚ ਪੁਖਤਾ ਗਵਰਨਮੈਂਟ ਅਤੇ ਅਮਨ ਦੀ ਬਹਾਲੀ ਦੀ ਚਮਕ ਵਿਚ ਕੁਝ ਸਮਾ ਉਹ ਬਦੇਸ਼ੀਆਂ ਦੀ ਹਕੂਮਤ ਦੀ ਲੰਮੀ ਲੜੀ ਦੇ ਨਤੀਜਿਆਂ, ਅਤੇ ਇਸ ਦੀ ਲੋਕਾਂ ਦੇ ਧਾਰਮਕ ਤੇ ਸਮਾਜਕ ਜ਼ਿੰਦਗੀ ਉਤੇ ਜਕੜ ਨੂੰ ਸੋਚਣ ਲਈ ਥੋੜਾ ਕੁ ਰੁਕੇ। ਗੁਰੂ ਰਾਮ ਸਿੰਘ ਜੀ ਆਪਣੇ ਧਾਰ ਮਕ ਜੋਸ਼ ਅਤੇ ਭਵਿਖਤ ਸੂਝ ਰਾਹੀਂ ਫਰੰਗੀ ਰਾਜ ਦੇ ਭੈੜੇ ਅਸਰਾਂ ਨੂੰ ਜਾਣ ਸਕੇ। ਅਤੇ ਧਾਰਮਿਕ ਮੁੜ ਉਸਾਰੀ ਅਤੇ ਲੋਕਾਂ ਦੇ ਅਖਲਾਕੀ ਉਭਾਰ ਦੇ ਮਿਸ਼ਨ ਵਾਸਤੇ ਮੁਢ ਬੰਨ੍ਹ ਸਕੇ, ਜਦੋਂ ਕਿ ਕੁਝ ਸਿਆਸੀ ਲੀਡਰ ਹਾਰ ਖਾਗਏ ਅਤੇ ਕੁਝ ਇਕਨਾਂ ਨੂੰ ਜਿਲਾਵਤਨ ਕੀਤਾ ਗਿਆ, ਅਤੇ ਕੁਝ ਅਜੇਹੇ ਸਨ ਜੋ ਨਵੇਂ ਹਾਕਮਾਂ ਥੱਲੇ ਆਪਣੇ ਆਲ੍ਹਣੇ ਪੁਖਤਾ ਕਰਨ ਵਿਚ ਰੁਝੇ ਹੋਏ ਸਨ, ਓਦੋਂ ਉਹਨਾਂ (ਗੁਰੂ ਰਾਮ ਸਿੰਘ ਜੀ ਨੇ) ਪੱਕੇ ਇਰਾਦੇ ਨਾਲ ਧਾਰਮਿਕ

ਸ਼ੁਧਤਾ ਵਿਚ ਯਕੀਨ ਪੈਦਾ ਕਰਨ ਅਤੇ ਆਪਣੀ ਸਿਆਸੀਅਜ਼ਾਦੀ ਆਪਣੀ ਹੀ ਰਹਿਨੁਮਾਈ ਥੱਲੇ ਹਾਸਲ ਕਰਨ ਦੀ ਭਾਰੀ ਭਰਕਮ ਜ਼ਿਮੇਵਾਰੀ-ਆਪਣੇ ਸਿਰ ਤੇ ਲੈ ਲਈ। ਬਰਤਾਨੀਆਂ ਦੀ ਅਤਿ ਉਤਮ ਫੌਜੀ ਸ਼ਕਤੀ ਨੂੰ ਮੁਖਰਖਦਿਆਂ ਲਹਿਰ ਦਾ ਕੰਮ ਬੜੀ ਖਬਰਦਾਰੀ ਨਾਲ ਅਤੇ ਧਾਰਮਿਕ ਸ਼ਕਲਾਂਵਿਚ ਹੀ ਸਰਗਰਮ ਰਖਣ ਦੀ ਲੋੜ ਸੀ।

ਇਸ ਵਾਸਤੇ ਉਹਨਾਂ ਨੇ ਕਾਇਮ ਹੋ ਚੁਕੀ ਸਰਕਾਰ ਦੇ ਸਾਰੇ ਬਰਬਾਦੀ ਦੇ ਸ਼ੱਕਾਂ ਨੂੰ ਰੋਕਣ ਲਈ ਬੜੀ ਚਤੁਰਤਾ ਨਾਲ ਮੁਦਲੀਆਂ ਹਾਲਤਾਂ ਵਿਚ ਹੀ ਚਲਣਾ ਸ਼ੁਰੂ ਕੀਤਾ। ਆਪ ਨੇ ਆਪਣੇ ਸਾਰੇ ਅਨੁਇਆਈਆਂ ਵਿਚ ਪਰਦੇਸੀ ਜੂਲੇ ਨੂੰ ਗਲੋਂ ਲਾਹਣ ਲਈ ਸਦਾ ਹੀ ਬੁਧੀਮਤਾ ਨਾਲ ਉਭਾਰਿਆ। ਇਸ ਪਿਛੋਕੜ ਤੋਂ ਗੁਰੂ ਰਾਮ ਸਿੰਘ ਜੀ ਦੇ ਖਤਰਿਆਂ ਭਰੇ ਮਿਸ਼ਨ ਨੂੰ ਚੰਗੀ ਤਰਾਂ ਸਮਝਿਆ ਅਤੇ ਸਲਾਹਿਆ ਜਾ ਸਕਦਾ ਹੈ। ਉਨ੍ਹਾਂ ਦੀ ਜ਼ਿੰਦਗੀ ਦਾ ਕੰਮ ਗੁਰੂ ਗੋਬਿੰਦ ਸਿੰਘ ਜੀ ਦੇ ਮਤ ਨੂੰ ਜਾਰੀ ਰਖਣਾ ਲਗਦਾ ਸੀ, ਜਿਨ੍ਹਾਂ ਦੇ ਕਿ ਉਹ ਜਾਨਸ਼ੀਨ ਸਨ, ਜਿਵੇਂ ਉਨ੍ਹਾਂ ਦੇ ਬਹੁਤ ਸਾਰੇ ਅਨੁਇਆਈ ਮੰਨਦੇ ਹਨ।

ਭੈਣੀ ਸਾਹਿਬ ਜਿਲਾ ਲੁਦਿਹਾਨਾ ਦੇ ਸਾਨੰਮਰ ਮਹਾਉਲ ਵਿਚ ਪਰਗਟ ਹੋਕੇ, ਦਸਤਕਾਰੀ, ਕਿਸਾਨੀ ਅਤੇ ਸਿਪਾਹੀ ਗੀਰੀ ਦੇ ਸਧਾਰਨ ਕੰਮ ਕਰਦਿਆਂ ਹੋਇਆਂ ਉਹ ਦੇਸ਼ ਦੇ ਆਮ ਲੋਕਾਂ ਦੇ ਦੁਖ ਸੁਖ ਦੇ ਪੂਰੇ ਵਾਕਫਕਾਰ ਹੋਣ ਦਾ ਦਾਅਵਾ ਰਖਦੇ ਸਨ। ਉਨ੍ਹਾਂ ਦੀ ਅਰਾਧਕ ਫਿਤਰਤ ਅਤੇ ਪੁਖਤਾ ਧਾਰਮਕ ਵਿਚਾਰ ਉਹਨਾਂ ਨੂੰ ਗੁਰੂ ਬਾਲਕ ਸਿੰਘ ਜੀ ਦੇ ਮੇਲ ਵਿਚ ਲੈ ਆਏ। ਉਹ (ਗੁਰੂ ਬਾਲਕ ਸਿੰਘ ਜੀ) ਡੂੰਘੀ ਧਾਰਮਕ ਆਤਮਾ ਵਾਲੇ ਸਨ ਅਤੇ ਓਹਨਾਂ ਆਪਣੇ ਉਚ ਆਦਰਸ਼ਕ ਨਮੂਨੇ ਅਤੇ ਮਿਠੀ ਪਹੁੰਚ ਰਾਹੀਂ ਅਨੇਕਾਂ ਚੇਲੇ ਬਣਾ ਲਏ। ਉਨ੍ਹਾਂ (ਗੁਰੂ ਬਾਲਕ ਸਿੰਘ ਜੀ) ਦੀ ਮਿਰਤੂ ਤੋਂ ਬਾਦ ਉਹਨਾਂ ਦੀ ਜੋਤ ਗੁਰੂ ਰਾਮ ਸਿੰਘ ਜੀ ਵਿਚ ਆ ਗਈ। ਸ਼ੁਰੂ ਵਿਚ ਇਹ ਲਹਿਰ ਬਿਲਕੁਲ ਧਾਰਮਿਕ ਸੀ। ਪਰ ੧੮੪੯ ਵਿਚ ਪੰਜਾਬ ਦੇ ਬਰਤਾਨਵੀ ਹਕੂਮਤ ਵਿਚ ਮਿਲ ਜਾਣ ਨਾਲ ਪੰਜਾਬ ਦੇ ਚਰਿਤਰ ਅਤੇ ਨਿਸ਼ਾਨਿਆਂ ਵਿਚ ਮੁਦਲੀਆਂ ਤਬਦੀਲੀਆਂ ਨਮੂਦਾਰ ਹੋਈਆਂ। ਇਸ ਤਹਿਰੀਕ ਦੇ ਮੰਨਣ ਵਾਲਿਆਂ ਦਾ ਪਿਆਰਾ ਨਿਸ਼ਾਨਾ ਬਰਤਾਨਵੀ ਹਕੂਮਤ ਨੂੰ ਖਤਮ ਕਰਕੇ ਆਪਣਾ ਰਾਜ ਕਾਇਮ ਕਰਨਾ ਹੋ ਗਿਆ। ਧਾਰਮਿਕ ਸ਼ੁਧਤਾ ਦੇ ਨਾਲ ਹੀ ਪਰਦੇਸੀ ਹਕੂਮਤ ਦੇ ਜੂਲੇ ਨੂੰ ਗਲੋਂ ਲਾਹੁਣਾ ਅਤੇ ਆਜ਼ਾਦੀ ਵਿਚ ਪਕਾ ਭਰੋਸਾ ਪੈਦਾ ਕਰਨਾ ਇਨਾਂ ਦੇ ਮਨਾਂ ਵਿਚ ਬੈਠਾ ਦਿਤਾ ਗਿਆ।

**ਉਪਦੇਸ਼:** ਆਪਣੇ ਨੇਤ੍ਰਤਵ ਦਾ ਅਹਿਸਾਸ ਕਰਦਿਆਂ ਗੁਰੂ ਰਾਮ ਸਿੰਘ ਜੀ ਨੇ ਆਪਣੇ ਸੇਵਕਾਂ ਨੂੰ ਰਹਿਤਨਾਮਿਆਂ ਰਾਹੀਂ ਆਪਣੀਆਂ ਹਦਾਇਤਾਂ, ਧਾਰਮਿਕ, ਸਮਾਜਿਕ,ਨਿੱਜੀਸਿਆਸੀ ਅਤੇ ਹੋਰ ਸਭ ਕਾਸੇ ਲਈ ਜਾਰੀ ਕੀਤੀਆਂ। ਉਹਨਾਂ ਦੇ ਮੁਖ ਉਪਦੇਸ਼ ਜ਼ਾਤ ਵਖੇਵਿਆਂ ਦੀ ਰੋਕ, ਅੰਤਰ ਜਾਤੀ ਵਿਆਹ ਸ਼ਾਦੀਆਂ, ਵਿਧਵਾ ਵਿਆਹ, ਸ਼ਰਾਬ ਤੇ ਨਸ਼ੀਲੀਆਂ ਚੀਜ਼ਾਂ ਦੀ ਰੋਕ, ਸਫਾਈ ਅਤੇ ਸਚ ਬੋਲਣ ਦੇ ਸਨ। ਅਤੇ ਰਾਜ-ਨੀਤਕ ਪਾਸਿਓਂ ਉਹ ਆਪਣੇ ਸੇਵਕਾਂ ਨੂੰ, ਪਰਦੇਸੀ ਹਕੂਮਤ ਨਾਲ ਹਰਕਿਸਮਦੀਨਾ-ਮਿਲ-ਵਰਤਨ (ਨੌਕਰੀ ਨ ਕਰਨਾ, ਗਵਰਨਮੈਂਟ ਦੇ ਸਕੂਲਾਂ ਵਿਚ ਬਚੇ ਨ ਭੇਜਣਾ, ਕਚਹਿਰੀਆਂ ਵਿਚੋਂ ਕਨੂਨ ਲਭਣ ਦੀ ਥਾਂ ਪੰਚਾਇਤਾਂ ਵਿਚ ਝਗੜੇ ਨਜਿਠਣਾ, ਵਿਦੇਸ਼ੀ ਚੀਜ਼ਾਂ ਨਾ ਵਰਤ-ਣੀਆਂ ਅਤੇ ਗੌਰਮਿੰਟਦੇ ਡਾਕਖਾਨੇ ਨਾ ਵਰਤਣੇ) ਕਰਨ ਲਈ ਪ੍ਰੇਰਨਾ ਦਿੰਦੇ ਸਨ। ਗਊ ਰਖਿਆ ਬੜੀ ਸਖਤੀ ਨਾਲ ਲਾਗੂ ਕੀਤੀ ਗਈ। ਸਾਦਾ ਵਿਆਹ-ਰਸਮਾਂ, ਤੇ ਕੁੜੀਆਂ ਦਾ ਨ ਮਾਰਨਾ ਉਹਨਾਂ ਦੇ ਉਪਦੇਸ਼ਾਂ ਦੇ ਹੋਰ ਅੰਗ ਸਨ। ਇਸ-ਤਰਾਂ ਉਹਨਾਂ ਦੇ ਇਸ ਸਾਦੇ ਢੰਗ ਦੀ ਵਰਤੋਂ ਸਭ ਨੂੰ ਬੜੀ ਸੁਖੱਲੀ ਦਿਸੀ ਤੇ ਲੋਕਾਂ ਤੇ ਅਸਰ ਭਰਪੂਰ ਸਿਧ ਹੋਈ।

**ਜਥੇਬੰਦੀ:** ਆਪਣੇ ਸੰਦੇਸ਼ਾਂ ਦੇ ਪਰਸਾਰ ਲਈ ਕੇਂਦਰੀ ਅਤੇ ਪੂਰਬੀ ਪੰਜਾਬ ਵਿੱਚ ਇਕ ਬੜੀ ਮਿਹਨਤੀ ਅਤੇ ਅਸਰ ਭਰਪੂਰ ਸੰਸਥਾ ਧਰਮ ਪਰਚਾਰ ਕੰਮਾਂ ਲਈ ਕਾਇਮ ਕੀਤੀ। ਭੈਣੀਸਾਹਿਬ ਲਹਿਰ ਦਾ ਹੈਡਕੁਆਟਰ ਬਣਾਇਆ ਗਿਆ। ਸੂਬੇ, ਜਥੇਦਾਰ ਅਤੇ ਗੁੰਥੀ, ਜ਼ਿਲਿਆਂ ਤਹਿਸੀਲਾਂ ਅਤੇ ਪਿੰਡਾਂ ਲਈ ਮੁਕਰਰ ਕੀਤੇ। ਆਪਣੀ ਮਾਅਰਕੇ ਦੀ ਦੂਰ ਦਰਸ਼ਤਾ ਅਤੇ ਜਥੇ ਬੰਦਕ ਯੋਗਤਾ ਕਾਰਨ ਗੁਰੂ ਰਾਮ ਸਿੰਘ ਜੀ ਨੇ ਸਾਰੇ ਪੰਜਾਬ ਵਿੱਚ ਬਹੁ ਗਿਣਤੀ ਲੋਕ ਆਪਣੇ ਪਿਛੇ ਲਾ ਲਏ । ਉਹਨਾਂ ਦੇ ਤੂਫ਼ਾਨੀ ਦੌਰੇ ਤੇ ਉਪਦੇਸ਼ਾਂ ਦੇ ਨਤੀਜੇ ਵਜੋਂ ਨਾਮਧਾਰੀ ਮੂਵਮੈਂਟ ਨੇ ਪੇਂਡੂ ਹਲਕਿਆਂ ਵਿੱਚ ਪੱਕੇਗੜ੍ਹ ਬਣਾ ਲਏ।ਇਕ ਸਮਕਾਲੀ ਲੇਖਕ,ਗੁਲਾਮਭੀਕ,ਆਪਣੀ'ਤਾਰੀਖਿ ਵਾਲਕਰੀ' (ਲੁਦਿਹਾਣਾ ਜ਼ਿਲੇ ਦਾ ਇਤਿਹਾਸ) ਵਿੱਚ ਬੜੀ ਦ੍ਰਿੜਤਾ ਨਾਲ, ਗੁਰੂ ਰਾਮ ਸਿੰਘ ਜੀ ਦੀ ਇਕ ਲੋੜੀ ਕਾਮਯਾਬੀ ਦਾ ਐਲਾਨ ਕਰਦਾ ਹੈ। ਉਹ ਲਿਖਦਾ ਹੈ ਕਿ 'ਸਿਖ ਪੰਥ ਦੇ ਬਾਨੀ ਗੁਰੂ ਨਾਨਕ ਦੇਵ ਜੀ ਬੜੀ ਮੁਸ਼ਕਲ ਨਾਲ, ਦਸ ਸਾਲ ਵਿੱਚ, ਇਕ ਹਜ਼ਾਰ ਪੈਰੋਕਾਰ ਬਣਾ ਸਕੇ ਤੇ ਦਸ ਗੁਰੂਆਂ ਦੇ ਸਮੇ ਤਕ ਇਹ ਮਤ ਹਰ ਮਨ ਪਿਆਰਾ ਬਣਿਆ ਰਿਹਾ, ਪਰ ਉਨ੍ਹਾਂ (ਗੁਰੂ ਰਾਮ ਸਿੰਘ) ਨੇ ਲਖਾਂ ਹੀ ਪੈਰੋਕਾਰ ਆਪਣੀ ਜ਼ਿੰਦਗੀ ਵਿੱਚ ਬਣਾ ਲਏ।"

ਨਾਮਧਾਰੀਆਂ ਦੀ ਗਿਣਤੀ ਲਹੌਰ, ਗੁਜਰਾਂ ਵਾਲਾ, ਸਿਆਲਕੋਟ ਤੇ ਅੰਬਾਲਾ ਦੇ ਜ਼ਿਲਿਆਂ ਵਿੱਚ ਬਹੁਤ ਵਧ ਗਈ। ਮਹਾਰਾਜਾ ਪਟਿਆਲਾ ਦਾ ਚਾਚਾ ਮੰਗਲ ਸਿੰਘ, ਜਿਹੜਾ ਧੌਲ ਪੁਰ ਤੇ ਭਰਤਪੁਰ ਰਿਆਸਤਾਂ ਦਾ ਵੀ ਰਿਸ਼ਤੇਦਾਰ ਸੀ, ਲੱਖਾ ਸਿੰਘ ਪਟਿਆਲੇ ਦਾ ਇਕ ਤਕੜਾ ਜਗੀਰਦਾਰ, ਜ਼ਿਲਾ ਅੰਮ੍ਰਿਤਸਰ ਰਾਜਾਸਾਂਸੀ ਦਾ ਸ਼ਮਸ਼ੇਰ ਸਿੰਘ ਜੋ ਕਿ ਸੰਧਾਂ ਵਾਲੀਏ ਖਾਨਦਾਨ ਦਾ ਮੋਢੀ ਸੀ, ਇਹ ਸਭ ਇਸ ਪੰਥ ਵਿਚ ਸ਼ਾਮਲ ਹੋ ਗਏ। ਕਿਹਾ ਜਾਂਦਾ ਹੈ ਕਿ ਕਾਬਲ ਦੇ ਪ੍ਰਸਿਧ ਵਸਨੀਕ, ਅਬਦੁਲ ਰਜ਼ਾਕ ਨੇ ਆਪਣੇ ਦੋ ਪੁਤਰ "ਉਚੇਰੇ ਮਿਸ਼ਨ" ਲਈ ਭੈਣੀ ਸਾਹਿਬ ਭੇਜੇ।

**ਸਰਕਾਰੀ ਨਿਗਰਾਨੀ:** ਬਰਤਾਨਵੀ ਸਰਕਾਰ ਇਸ ਖਾੜਕੂ ਕੌਮੀ ਲਹਿਰ ਦੀ ਤੇਜ਼ ਰਫ਼ਤਾਰ ਤਕੀ ਨੂੰ ਚੰਗੀ ਭਾਵਨਾ ਨਾਲ ਨ ਵੇਖ ਸਕੀ । ੧੮੫੭ ਦੀ ਬਗਾਵਤ ਤੋਂ ਪਿਛੋਂ ਨਾਮਧਾਰੀ ਸਖਤ ਨਿਗਰਾਨਾ ਦਾ ਨਿਸ਼ਾਨਾ ਬਣ ਗਏ।੧੮੬੭ ਈ: ਵਿੱਚ ਹਿੰਦੁਸਤਾਨੀ ਸਕਤ (ਜੋ ਕਿ ਇੰਗਲੈਂਡ ਵਿੱਚ ਹਿੰਦ ਦੇ ਮਸਲਿਆਂ ਦਾ ਜ਼ਿਮੇਵਾਰ ਸੀ) ਨੇ ਹਿੰਦ ਸਰਕਾਰ ਨੂੰ ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪੈਰੋਕਾਰਾਂ ਉਤੇ ਸਖਤ ਨਿਗਰਾਨੀ ਰਖਣ ਲਈ ਮਜਬੂਰ ਕੀਤਾ । ਪੰਜਾਬ ਦੀ ਪੁਲਿਸ ਦੇ ਇਨਸਪੈਕਟਰ ਜਨਰਲ ਨੇ ਰੀਪੋਟ ਕੀਤੀ ਕਿ ਇਸ ਫਿਰਕੇ ਨੂੰ "ਮਹਾਨ ਖਤਰਿਆਂ ਭਰਿਆ ਸੰਭਵ ਵਸੀਲਾ" ਅਤੇ ਇਹ "ਬਹੁਤ ਹੀ ਅਸਾਨੀ ਨਾਲ ਸਾਡੀ ਹਕੂਮਤ ਨੂੰ ਉਲਟਾਣ ਲਈ ਵਰਤੇ ਜਾ ਸਕਣ" ਵਾਲੇ ਹੋਣ ਕਰਕੇ 'ਮੁਕਾਬਲਤਨ ਕਿਸੇ ਵੀ ਪੁਰਾਣੀ ਅਤੇ ਸਬੰਧਤ ਧਾਰਮਿਕ ਸੰਸਥਾ ਤੋਂ' ਨਿਗਰਾਨੀ ਥਲੇ ਰਖਿਆ ਜਾਵੇ । ਨਤੀਜੇ ਦੇ ਤੌਰ ਤੇ ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਨੂੰ ਆਪਣੇ ੨ ਪਿੰਡਾਂ ਵਿੱਚ ਨਜ਼ਰ ਬੰਦ ਕੀਤਾ ਗਿਆ ਅਤੇ ਉਹਨਾਂ ਦੇ ਇਕਠਾਂ ਨੂੰ ਕਾਨੂੰਨ ਵਿਰੁਧ ਕਰਵਾਇਆ ਗਿਆ।

**ਬਦੇਸੀ ਸਰਕਾਰ ਦੀ ਵਿਰੋਧਤਾ:**

ਗੁਰੂ ਰਾਮ ਸਿੰਘ ਜੀ ਨੇ ਕਦੇ ਵੀਅੰਗਰੇਜ਼ੀ ਰਾਜ ਨਾਲ ਮਿਤ੍ਰਤਾ ਦਾ ਨਾਤਾ ਨਹੀਂ ਜੋੜਿਆ ਅਤੇ ਇਸ ਗੱਲ ਤੇ ਦ੍ਰਿੜ ਵਿਸ਼ਵਾਸ ਰਖਿਆ ਕਿ ਛੇਤੀ ਹੀ ਬਰਤਾਨਵੀ ਰਾਜ ਦਾ ਅੰਤ ਹੋ ਜਾਵੇਗਾ। ਆਪਣੀ ਸਰਕਾਰ ਦੀ ਮੁੜਸਥਾਪਤੀ ਦਾ ਪਕਾਭਰੋਸਾ ਬੜੇ ਜ਼ੋਰ ਨਾਲ ਮੁਢਲ ਵਿਸ਼ਵਾਸ ਦੇ ਤੌਰ ਤੇ ਫੈਲ ਗਿਆ। ਨਾਮਧਾਰੀਆਂ ਨੂੰ ਮੁਢਲਾ ਫੋਜੀ ਜ਼ਾਬਤਾ ਸਿਖਾਇਆ ਗਿਆ। ਇਮਦਾਦ ਲੈਣ ਦੀਆਂ

ਕੋਸ਼ਸ਼ਾਂ ਵੀ ਕੀਤੀਆਂ ਗਈਆਂ। ੧੮੬੯ ਈ: ਵਿੱਚ ਗੁਰੂ ਰਾਮ ਸਿੰਘ ਜੀ ਨੇ ਉਚੇਚੇ ਖੁਫ਼ੀਆ ਦੂਤ ਮਹਾਰਾਜਾ ਨੇਪਾਲ ਵੱਲ ਦੋ ਮੱਝਾਂ ਤੇ ਖਚਰਾਂ ਦੇਕੇ ਭਜੇ। ਉਨ੍ਹਾਂ (ਗੁਰੂ ਰਾਮ ਸਿੰਘ ਜੀ) ਦੇ ਪੈਰੋਕਾਰਾਂ ਨੂੰ ਦਸਿਆ ਜਾਂਦਾ ਹੈ ਕਿ ਮਹਾਰਾਜ ਨਿਪਾਲ ਵਲੋਂ ਤਬਾਦਲੇ ਵਿੱਚ ਇਕ ਗੁਟ (ਬਹੁਤ ਛੋਟ ਕਦਦਾ ਘੋੜਾ) ਇਕ ਮਾਲਾ, ਪੰਜ ਹਜ਼ਾਰ ਰੁਪੈਆ ਅਤੇ ਕੁਝ ਖੁਸ਼ ਕਰਨ ਵਾਲੀਆਂ ਹੋਰ ਚੀਜ਼ਾਂ ਭੇਜੀਆਂ ਗਈਆਂ। ਜੰਮੂ ਅਤੇ ਕਸ਼ਮੀਰ ਦੇ ਮਹਾਰਾਜੇ ਰਣਬੀਰ ਸਿੰਘ ਨਾਲ ਇਕ 'ਕੂਕਾ' ਰਜਮੈਂਟ ਖੜੀ ਕਰਨ ਦਾ ਉਪਰਾਲਾ ਕੀਤਾ ਗਿਆ। ਪਰ ਦੋ ਸਾਲ ਬਾਦ ਉੱਚ–ਤਾਕਤਾਂ ਦੇ ਦਬਾਓ ਕਾਰਨ ਇਸ ਰਜਮੈਂਟ ਨੂੰ ਤੋੜਨਾ ਪਿਆ। ਗੁਆਂਢੀ ਰਿਆਸਤਾਂ ਦੀਆਂ ਹਥਿਆਰ ਬੰਦ ਫੌਜਾਂ ਵਿੱਚ ਸ਼ਾਮਲ ਹੋਣ ਦੀਆਂ ਕੋਸ਼ਸ਼ਾਂ ਵੀ ਕੀਤੀ ਗਈਆਂ। ਪੰਜਾਬ ਤੋਂ ਬਾਹਰ ਵੀ ਪੈਰੋਕਾਰ ਪੈਦਾ ਕਰਨ ਦੇ ਮਹਾਨ ਜਤਨ ਕੀਤੇ ਗਏ। ਸੂਬਾ ਬਿਸ਼ਨ ਸਿੰਘ ਕਾਬਲ ਵਿੱਚ, ਨਰੈਣ ਸਿੰਘ ਗਵਾਲੀਅਰ ਵਿੱਚ, ਕਾਨ੍ਹ ਸਿੰਘ ਬਨਾਰਸ ਵਿੱਚ ਨਵੇਂ ਨਾਮਧਾਰੀ ਸਜਾਣ ਵਿੱਚ ਰੁਝੇ ਰਹੇ। ਛੇਤੀ ਤਾਕਤ ਵਿੱਚ ਆਈ ਇਸ ਲਹਿਰ ਨੇ ਵਿਦੇਸ਼ੀ ਰਾਜ ਨੂੰ ਕਢਣ ਦਾ ਕੰਮ ਹੱਥ ਵਿੱਚ ਲੇ ਲਿਆ।

ਸਜਰੇ ਕੌਮੀ ਜੋਸ਼, ਅਤੇ ਧਾਰਮਿਕ ਉਮਾਹ ਦੇ ਅਧੀਨ ਨਾਮਧਾਰੀਆਂ ਵਧ ਰਹੇ ਬਰਤਾਨਵੀ ਸਾਸ਼ਨ ਨੂੰ ਦੁਸ਼ਮਣ ਸਮਝਣਾਂ ਸ਼ੁਰੂ ਕਰ ਦਿਤਾ ਅਤੇ ਕੁਝ ਥਾਂਈਂ ਹੁੰਦੀ ਗਊ ਹਤਿਆ ਬੰਦ ਕਰਨ ਵਾਸਤੇ ਸਿਧਾ–ਅਮਲ (ਡਾਇਰੈਕਟ ਐਕਸ਼ਨ) ਕਰਨ ਲਈ ਗਏ, ਅੰਮ੍ਰਿਤਸਰ ਤੇ ਰਾਇਕੋਟ ਵਿੱਚ ਟਾਕਰੇ ਹੋਏ ਜਿਨ੍ਹਾਂ ਦੇ ਨਤੀਜੇ ਵਜੋਂ ਕੁਝ ਬੁਚੜ ਮਾਰੇ ਗਏ ਅਤੇ ਫਲ ਸਰੂਪ ਨਾਮਧਾਰੀਆਂ ਨੂੰ ਫਾਹੇ ਲਾ ਦਿਤਾ ਗਿਆ। ਪਰ ਨਾਟਕੀ ਵਾਤਾਵਰਣ ਓਦੋਂ ਪੈਦਾ ਹੋਇਆ ਜਦੋਂ ਕਿ ਉਹਨਾਂ ਦੇ ਇਕ ਜਥੇ ਨੇ ਮਲੇਰ ਕੋਟਲਾ ਦੇ ਅਸਲਾਖਾਨੇ ਤੇ ਕਬਜ਼ਾ ਕਰਨ ਦੀ ਨਾਕਾਮ ਕੋਸ਼ਸ਼ ਕੀਤੀ। ਦੂਜੇ ਪਾਸੇ ਦੇ ਕੋਤਵਾਲ ਤੇ ਸੱਤ ਸਿਪਾਹੀ ਮਾਰੇ ਗਏ। ਉਹਨਾਂ ਚੋਂ ੬੮ ਨਾਮਧਾਰੀ ਮੌਕੇ ਤੇ ਫੜੇ ਗਏ, ਜਿਨ੍ਹਾਂ ਚੋਂ ਦੋ ਔਰਤਾਂ ਵੀ ਸਨ, ਜੋਹੜੀਆਂ ਪਟਿਆਲਾ ਸਰਕਾਰ ਦੇ ਹਵਾਲੇ ਕੀਤੀਆਂ ਗਈਆਂ, ਅਤੇ ਬਾਕੀ ਦਿਆਂ ਨੂੰ ਮਿਸਟਰ ਕਾਵਨ ਦੇ ਹੁਕਮ ਨਾਲ ਤੋਪਾਂ ਅਗੇ ਉਡਾ ਦਿਤਾ ਗਿਆ। ਇਸੇ ਬੁਰਜ਼ਾਨਾ ਸਜ਼ਾਵਾਂ ਨੇ ਸਾਰੇ ਹੀ ਭਾਰਤ ਵਰਸ਼ ਵਿੱਚ ਅੰਗ੍ਰੇਜ਼ ਦੀ ਇਸ ਬੇਇਨਸਾਫੀ ਵਿਰੁਧ ਗੁਸੇ ਦੀ ਇਕ ਤਕੜੀ ਲਹਿਰ ਪੈਦਾ ਕਰ ਦਿਤੀ।

**ਜਲਾਵਤਨੀ :** ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਪੈਰੋਕਾਰਾਂ ਦੇ ਬਾਰਾਂ ਮੁਢਲੇ ਸੂਬੇ ਗ੍ਰਿਫਤਾਰ ਕਰਕੇ ਜਲਾ ਵਤਨ ਕੀਤੇ ਗਏ। ਉਹ ਬਦਨਾਮ ਬੰਗਾਲ ਰੈਗੂਲੇਸ਼ਨ ੧੮੧੮ ਦੇ ਅਧੀਨ ਰੰਗੂਨ ਵਿਚ ਰਖੇ ਗਏ। ੧੩ ਥਕਾਊ ਸਾਲ ਗੁਰੂ ਰਾਮ ਸਿੰਘ ਜੀ ਨੇ ਇਕੱਲਿਆਂ ਕੈਦ ਦੇ ਦੁਖ ਉਠਾਏ ਜਦ ਤਕ ਕਿ ਉਹ ਸੁਰਗ ਨਹੀਂ ਸਿਧਾਰ ਗਏ। (ਲੇਖਕ ਨੇ ਸਤਿਗੁਰੂ ਜੀ ਦੇ ਅੰਤ ਸਮੇਂ ਨੂੰ ਆਪਣੇ ਸੂਝ ਮੁਤਾਬਕ ਹੀ ਲਿਖਿਆ ਹੈ, ਅਸੀਂ ਨਾਮਧਾਰੀ ਇਸ ਰਾਏ ਨੂੰ ਨਹੀਂ ਮੰਨਦੇ ਕਿਉਂਕਿ ਗਵਰਨਮੈਂਟ ਹਜ਼ੂਰ ਦੇ ਨਿਜ ਵਰਤੋਂ ਦੇ ਕਿਸੇ ਸਾਮਾਨ ਨੂੰ ਵੀ ਸਾਡੇ ਪੇਸ਼ ਨਹੀਂ ਕਰ ਸਕੀ ਸੰਪਾਦਕ) ਉਹਨਾਂ ਨੂੰ ਉਹਨਾਂ ਦੇ ਡੂੰਘੇ ਪਰਮੇਸ਼ਵਰੀ ਵਿਸ਼ਵਾਸ ਅਤੇ ਪੈਰੋਕਾਰਾਂ ਦੇ ਪ੍ਰੇਮ ਨੇ ਸਾਬਤ ਰਖਿਆ ਅਤੇ ਉਹ ਆਏ ਸੇਵਕਾਂ ਨੂੰ ਸਦਾ ਹੀ ਤਸੱਲੀਆਂ ਭੇਜਦੇ ਰਹੇ।

**ਦਬਾਉ :** ਬਹੁਤ ਲੰਮੇ ਚਿਰ ਤੱਕ ਨਾਮਧਾਰੀ ਮੱਤ ਦੇ ਪੈਰੋਕਾਰ ਸਭ ਤਰ੍ਹਾਂ ਦੀਆਂ ਸਖਤੀਆਂ ਅਤੇ ਤੰਗ ਕਰੂ ਪਾਬੰਦੀਆਂ ਦਾ ਨਿਸ਼ਾਨਾ ਬਣੇ। ਉਹਨਾਂ ਦੀਆਂ ਹਰਕਤਾਂ ਉਤੇ ਸਖਤ ਨਿਗਰਾਨੀ ਰਖੀ ਗਈ। ਉਹਨਾਂ ਦੇ ਖੁਸ਼ੀਆਂ ਮਨਾਣ ਵਾਲੇ ਦਿਨਾਂ ਵਿੱਚ ਉਨ੍ਹਾਂ ਨੂੰ ਲਾਚਾਰ ਕੀਤਾ ਜਾਂਦਾ ਅਤੇ ਉਨ੍ਹਾਂ ਨਾਲ ਜ਼ਰਾਇਮ ਪੇਸ਼ਾ ਕਬੀਲਿਆਂ ਵਰਗਾ ਸਲੂਕ ਕੀਤਾ ਜਾਂਦਾ ਰਿਹਾ।

ਪੰਜਾਹ ਸਾਲ ਤੋਂ ਵਧ ਸਮੇਂ ਤੀਕ ਭੈਣੀ ਸਾਹਿਬ ਵਿਚ ਪੁਲਿਸ ਚੌਂਕੀ ਬੈਠਾਈ ਰਖੀ ਤੇ ਗੁਰੂ ਘਰ

ਵਿਚ ਜਾਣ ਵਾਲੇ ਹਰ ਇਸਤ੍ਰੀ ਮਰਦ ਦੀ ਤਲਾਸ਼ੀ ਲਈ ਜਾਂਦੀ ਰਹੀ। ਘਰ ਦੇ ਹਰੇਕ ਮੈਂਬਰ ਅਤੇ ਗੁਰਦੁਆਰੇ ਦੇ ਸੇਵਕਾਂ ਨੂੰ ਘਰੋਂ ਬਾਹਰ ਜਾਣ ਲਈ ਪੁਲਿਸ ਪਾਸੋਂ ਉਚੇਚੀ ਆਗਿਆ ਲੈਣੀ ਪੈਂਦੀ ਅਤੇ ਜਿਸ ਜਗਹ ਜਾਂਦੇ ਓਥੋਂ ਦੀ ਪੁਲਿਸ ਨੂੰ ਆਪਣੀ ਰੀਪੋਰਟ ਦੇਣੀ ਪੈਂਦੀ। ਦੀਵਾਨ ਅਤੇ ਹੋਰ ਇਕੱਠ ਵੀ ਸਿਰਫ ਸਰਕਾਰੀ ਨਿਗਰਾਨੀ ਥਲੇ ਹੀ ਕੀਤੇ ਜਾ ਸਕਦੇ। ਜੇ ਕਿਤੇ ਕੁਦਰਤੀ ਪੰਜ ਜਾਂ ਇਸ ਤੋਂ ਵਧ ਨਾਮਧਾਰੀ ਇਕਠੇ ਹੋ ਜਾਂਦੇ ਤਾਂ ਉਹ ਗ੍ਰਿਫਤਾਰ ਕਰਕੇ ਸਜ਼ਾਵਾਂ ਅਤੇ ਜੁਰਮਾਨਿਆਂ ਬਿਨਾਂ ਨ ਛਡੇ ਜਾਂਦੇ। ਉਹਨਾਂ ਚੋਂ ਸੈਂਕੜੇ ਆਦਮੀ ਸਧਾਰਨ ਗਲਾਂ ਤੋਂ ਹੀ ਜੇਲੀਂ ਭੇਜੇ ਜਾਂਦੇ। ਪਿੰਡਾਂ ਦੇ ਨੰਬਰਦਾਰਾਂ ਤੇ ਚੌਕੀ-ਦਾਰਾਂ ਨੂੰ ਇਹਨਾਂ ਬਾਬਤ ਸਰਕਾਰੇ ਇਤਲਾਹ ਦੇਣ ਲਈ ਖਾਸ ਹਦਾਇਤਾਂ ਜਾਰੀ ਕੀਤੀਆਂ ਗਈਆਂ। ਖਾਸ ਨਾਮਧਾਰੀਆਂ ਦੀਆਂ ਬਾਕਾ-ਇਦਾ ਫਹਿਰਿਸਤਾਂ ਬਣਾਈਆਂ ਗਈਆਂ ਅਤੇ ਪੁਲਿਸ ਅਧਿਕਾਰੀਆਂ ਨੂੰ ਭੇਜੀਆਂ ਗਈਆਂ।

ਦੁਸ਼ਮਨੀ, ਬੇਤਰਸੀ ਤੇ ਬੇਇਨਸਾਫੀ ਭਰੇ ਦਬਾਉ ਦੇ ਹੁੰਦਿਆਂ ਵੀ ਨਾਮਧਾਰੀ ਆਪਣੇ ਸਤਿਗੁਰਾਂ ਤੇ ਭਰੋਸਾ ਰਖਦਿਆਂ ਆਪਣੇ ਮਿਸ਼ਨ ਤੇ ਦ੍ਰਿੜਤਾ ਨਾਲ ਚਲਦੇ ਰਹੇ। ਉਹ ਸਦਾ ਹੀ ਬਦੇਸੀ ਰਾਜ ਦੇ ਖਿਲਾਫ ਆਪਣੀ ਨਫਰਤ ਨੂੰ ਪਾਲਦੇ ਰਹੇ। ਉਹਨਾਂ ਦਾ ਬਦੇਸੀ ਸਰਕਾਰ ਦੇ ਖਿਲਾਫ ਸਾਬਰ ਅਤੇ ਲੰਮਾ ਡਟਣਾ ਹਿੰਦੁਸਤਾਨ ਦੀ ਆਜ਼ਾਦੀ ਦੀ ਜਦੋ ਜਿਹਦ ਵਿਚ ਬਹਾਦਰਾਨਾ ਘੋਲਦੇ ਤੌਰਤੇ ਸਦਾਯਾਦ ਰਹੇਗਾ। ਅਜੇਹਾ ਲਗਾ ਤਾਰ ਸੰਗਰਾਮਾਂ, ਮੁਸੀਬਤਾਂ ਤੇ ਕੁਰਬਾਨੀਆਂ ਭਰਿਆ ਰੀਕਾਰਡ ਧਾਰਮਿਕ-ਸਿਆਸੀ ਪਾਰ-ਟੀਆਂ ਦੇ ਇਤਿਹਾਸ ਵਿਚ ਲਾਮਿਸਾਲ ਹੈ।

ਅਜੇਹੀਆਂ ਮਜ਼ਬੂਤ ਬੁਨਿਆਦਾਂ ਤੇ ਅਡਿਗ ਵਿਸ਼ਵਾਸ ਉਤੇ ਉਸਰੋ ਇਸ ਲਹਿਰ ਦੀ ਜਥੇਬੰਦੀ ਦਾ ਸਿਹਰਾ ਗੁਰੂ ਰਾਮ ਸਿੰਘ ਜੀ ਦੇ ਸਿਰ ਹੀ ਬਝਦਾ ਹੈ, ਜਨ੍ਹਾਂ ਨੇ ਆਪਣੇ ਪੈਰੋਕਾਰਾਂ ਵਿੱਚ ਬਿਦੇਸ਼ੀ ਰਾਜ ਦੇ ਖਿਲਾਫ ਅਪਾਰ ਨਫਰਤ ਪੈਦਾ ਕਰ ਦਿਤੀ ਸੀ। ਨਾਮਧਾਰੀ ਮੂਵਮੈਂਟ ਦੇ ਕੁਝ ਉਘੜਵੇਂ ਗੁਣ, ਜਿਵੇਂ ਕਿ ਨਾ-ਮਿਲਵਰਤਨ ਸੁਦੇਸ਼ੀ ਚੀਜ਼ਾਂ ਦੀ ਵਰਤੋਂ ਪਿਛੋਂ ਆਕੇ ਮਹਾਤਮਾਂ ਗਾਂਧੀ ਦੀ ਰਾਹਨੁਮਾਈ ਥਲੇ ਚਲੀ ਦੇਸ਼ ਅਜ਼ਾਦੀ ਦੀ ਲਹਿਰ ਵਿੱਚ ਅਪਣਾਏ ਗਏ ਜਿਨ੍ਹਾਂ ਨੇ ਆਜ਼ਾਦੀ ਦੀ ਪ੍ਰਾਪਤੀ ਵਿੱਚਭਰਪੂਰ ਮਦਦ ਕੀਤੀ। ਇੰਡੀਅਨ ਨੈਸ਼ਨਲ ਕਾਂਗਰਸ ਦੇ ਜਮਾ ਤੋਂ ਬਹੁਤ ਚਿਰ ਪਹਿਲਾਂ ਹੀ ਦੇਸ਼ ਆਜ਼ਾਦੀ ਦਾ ਢਾਂਚਾ ਗੁਰੂ ਰਾਮ ਸਿੰਘ ਜੀ ਨੇ ਕਾਇਮ ਕਰਦਿਤਾਸੀ।

ਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦੀ ਕਾਮ ਯਾਬੀ ਲਈ ਸਾਡੇ ਰਾਸ਼ਟਰ ਪਤੀ ਡਾ: ਰਜਿੰਦਰ ਪ੍ਰਸਾਦ ਜੀ ਦੇ ਕਥਨ ਤੋਂ ਵਧ ਕੋਈ ਵਧੀਆ ਸ਼ਰਧਾਂਜਲੀ ਨਹੀਂ ਪੇਸ਼ ਕੀਤੀ ਜਾ ਸਕਦੀ, ਜਿਨ੍ਹਾਂ ਨੇ ੧੯੩੫ ਵਿੱਚ ਇਕ ਹਿੰਦੀ ਅਖਬਾਰ ਵਿੱਚ ਲਿਖਿਆ ਹੈ "ਗੁਰੂ ਰਾਮ ਸਿੰਘ ਜੀ ਨੇ ਰਾਜਨੀਤੀ ਨੂੰ ਵੀ ਧਰਮ ਦਾ ਇਕ ਅੰਗ ਮੰਨਿਆ ਸੀ। ਨਾਮਧਾਰੀਆਂ ਦੀ ਜਥੇਬੰਦੀ ਬੜੀ ਮਜ਼ਬੂਤ ਹੋ ਗਈ। ਨਾ-ਮਿਲਵਰਤਨ ਤੇ ਬਦੇਸੀ ਚੀਜ਼ਾਂ ਦੇ ਬਾਈਕਾਟ ਦੀ ਲਹਿਰ ਜੋ ਗੁਰੂ ਰਾਮ ਸਿੰਘ ਜੀ ਪੰਜਾਹ ਸਾਲ ਪਹਿਲਾਂ ਜਾਰੀ ਕੀਤੀ ਸੀ, ਮਹਾ-ਤਮਾਂ ਗਾਂਧੀ ਜੀ ਨੇ ਸਾਡੇ ਵਕਤਾਂ ਵਿੱਚ ਓਸੇ ਨੂੰ ਹੀ ਪਰਚਾਰਿਆ।"

ਇਸਤਰਾਂ, ਜਿਹੜੀ ਕਾਮਯਾਬ ਸਿਆਸੀ ਜਥੇ ਬੰਦਕ ਰੋਕ, ਕਾਂਗਰਸ ਦੀ ਢਾਲ ਥਲੇ ਪਰਵਾਨ ਚੜ੍ਹੀ ਉਸਦੀ ਅਗਵਾਨੀ ਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਨਾਮਧਾਰੀ ਲਹਿਰ ਨੇ ਕੀਤੀ। ਇਸ ਤਰ੍ਹਾਂ ਗੁਰੂ ਰਾਮ ਸਿੰਘ ਜੀ ਦਾ ਚੰਗਾ ਮਿਸ਼ਨ ਵਡੇ ਪੈਮਾਨੇ ਤੇ ਪਰੀ ਪੂਰਣ ਕੀਤਾ ਗਿਆ, ਨਵੇਂ ਢੰਗਾਂ ਰਾਹੀਂ ਜਿਹੜੇ ਕਿ ਉਹਨ੍ਹਾਂ ਨੇ ਹੀ ਉਸਾਰੇ ਸਨ।

ਸੁਤੰਤਰਤਾ ਪ੍ਰਾਪਤੀ ਤੋਂ ਪਿਛੋਂ ਅਸੀਂ ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਅਣ ਗਿਣਤ ਪੈਰੋਕਾਰਾਂ ਦੀ ਕ੍ਰਿਤਗਯਤਾ ਦੇ ਡੂੰਘੇ ਰਿਣੀ ਹਾਂ ਜਿੰਨਾਂ ਨੇ ਆਜ਼ਾਦੀ ਦੀ ਜੰਗ ਵਿਚ ਬੜੀ ਬਹਾਦਰੀ ਨਾਲ ਸਖਤੀਆਂ ਦਾਮੁਕਾਬਲਾ ਕੀਤਾ।

# ਰਾਮ ਅਵਤਾਰ

[ ਬੀ. ਐਸ. "ਪ੍ਰੇਮ" ਲੁਹਾਰਾਂ

ਡਾਵੇ ਤਿਖੇ ਅਕਾਲੀ ਹੁੰਦਿਆਂ ਆਪ ਨੇ ਜਵਾਨੀ ਸ਼ੁਰੂ ਕੀਤੀ, ਪਰ ਜ਼ਿੰਦਗੀ ਦਾ ਵਿਚਾਲਾ ਔਣ ਤੋਂ ਪਹਿਲਾਂ ਹੀ ਨਵੇਂ-ਯੁਗ ਦੀਆਂ ਕਿਰਨਾਂ ਨਾਲ ਪ੍ਰਭਾਵਤ ਹੋ ਗਏ। ਅੱਜ ਉਹ ਲੋਕ ਕਵੀ ਹਨ। ਪੰਜ ਸਾਲ ਦੀ ਉਮਰ ਤੋਂ ਜੋਤਨਾ ਗਵਾ ਬਹਿਣ ਤੇ ਵੀ ਲੋਕ ਸੇਵਾ ਦਾ ਸ਼ੌਕ ਮੱਠਾ ਨਹੀਂ ਪਿਆ ਅਤੇ ਅੱਜ ਮਜ਼ਦੂਰਾਂ ਕਿਸਾਨਾਂ ਦੀ ਅਜੇਹੀ ਕੋਈ ਸਟੇਜ ਸਫਲੀ ਨਹੀਂ ਗਿਣੀ ਜਾਂਦੀ, ਜਿਸ ਤੇ ਪ੍ਰੇਮ ਦੇ ਗੀਤ ਨਾ ਗੂੰਜਣ। ਗੁਰੂ ਰਾਮ ਸਿੰਘ ਜੀ ਦੇ ਸ਼ੁਭ ਆਗਮਨ ਤੇ ਇਹ ਕਵਿਤਾ ਭੇਜਕੇ ਉਹਨਾਂ ਮੇਰੇ ਨਿਜੀ ਪਿਆਰ ਨੂੰ ਸਤਿਕਾਰਿਆ ਹੈ। [ਕਵੀ

ਪਾਂਧਾ ਮੁਲਾਂ ਸੀ ਮੰਦਰ ਮਸੀਤ ਅੰਦਰ, ਛੁਰੀ ਦਇਆ ਨੂੰ ਛਡ ਚਲਾਉਣ ਲਗਾ।
ਰਾਹ ਭਾਈ ਵੀ ਨਾਨਕ ਦਾ ਭੁਲ ਬੈਠਾ, ਚੜ੍ਹਦੀ ਕਲਾ ਨੂੰ ਆਪ ਹੀ ਢਾਉਣ ਲਗਾ।
ਛਾਈ ਜੁਲਮ ਦੀ ਜਦੋਂ ਸੀ ਰਾਤ ਨ੍ਹੇਰੀ, ਪਾਪ ਧਰਮ ਦੀ ਪਿਠ ਜਦ ਲਾਉਣ ਲਗਾ।
ਸਚ ਚੰਦ੍ਰਮਾਂ ਕੂੜ ਦੀ ਮਸਿਆ ਤੋਂ, ਡਰਕੇ ਆਪਣਾ ਮੂੰਹ ਛੁਪਾਉਣ ਲਗਾ।
ਨਈਆ ਭਾਰਤ ਦੀ ਜਦੋਂ ਤੂਫਾਨ ਘੇਰੀ, ਸੁਣਕੇ ਹਾਏ ਤੇ ਹਾ-ਹਾ-ਕਾਰ ਸਤਿਗੁਰ।
ਤਦੋਂ ਜਾਮਾਂ ਮਨੁਖ ਦਾ ਧਾਰ ਆਇਆ, ਦੂਜੀ ਵਾਰ ਫਿਰ ਰਾਮ ਅਵਤਾਰ ਸਤਿਗੁਰ।

ਬੁਧ ਨਾਨਕ ਤੇ ਰਾਮ ਰਾਧੇ ਸ਼ਾਮ ਜੀ ਦੀ, ਗੈਰਾਂ ਸਭਿਅਤਾ ਸੋਹਣੀ ਤਬਾਹ ਕੀਤੀ।
ਇਕੋ ਮਾਂ ਦੇ ਜਾਇਆਂ 'ਚ ਫੁਟ ਪਾਕੇ, ਕਲੇ ਕਲੇ ਦੀ ਪਗ ਉਹਨਾਂ ਲਾਹ ਲੀਤੀ।
ਕੋਂਹਦਾ ਰਾਜ ਫਰੰਗੀ ਦਾ ਬੰਦਿਆਂ ਨੂੰ, ਗਊਆਂ ਮਾਰਨ ਦੀ ਦਿਤੀ ਚਲਾ ਨੀਤੀ।
ਦੇਸੀ ਰਾਜਿਆਂ ਸ਼ਰਮ ਦਾ ਭੋਗ ਪਾਇਆ, ਜੂਠ ਨੀਚਾਂ ਦੀ ਪਿਆਲੀ 'ਚ ਪਾ ਪੀਤੀ।
ਤੜਪ ਆਤਮਾਂ ਭਾਰਤ ਦੀ ਕੂਕ ਉਠੀ, ਦੇਖ ਦੁਖੀ ਨਾ ਸਕੇ ਸਹਾਰ ਸਤਿਗੁਰ।
ਤਦੋਂ ਜਾਮਾ ਮਨੁਖ ਦਾ ਧਾਰ ਆਇਆ, ਦੂਜੀ ਵਾਰ ਫਿਰ ਰਾਮ ਅਵਤਾਰ ਸਤਿਗੁਰ।

ਘੋਰ ਅਤਿਆਚਾਰ ਅਨਰਥ ਹੁੰਦਾ, ਤਕ ਆਸਣੋਂ ਉਠ ਨਿਰੰਕਾਰ ਆਇਆ।
ਜਾਗੇ ਭਾਗ ਨਿਮਾਣੇ ਤਦ ਹਿੰਦੀਆਂ ਦੇ, ਰੁੜ੍ਹਦੇ ਬੇੜੇ ਨੂੰ ਤਾਰਨ ਕਰਤਾਰ ਆਇਆ।
ਮਹਿਕਾਂ ਵੰਡਦੀ ਫਿਰੇ ਬਸੰਤ ਰਾਣੀ, ਮੌਲਾ ਧਰਤ ਅਕਾਸ਼ ਸਿਰਜਨ ਹਾਰ ਆਇਆ।
ਹਸੇ ਫੁਲ ਮਸਤਾਨੇ ਹੋ ਨਚ ਉਠੇ, ਪਤਾ ਲਗਾ ਜਾਂ ਚੀਨੀ ਅਸਵਾਰ ਆਇਆ।
ਜੇ ਜੇ ਧਰਮ ਦੀ ਪਾਪ ਦੀ ਖੈ ਹੋਈ, ਪਾਂਬਰ ਨਸ ਪਏ ਤੇਥੋਂ ਖਾ ਹਾਰ ਸਤਿਗੁਰ।
ਨਿਰਾਕਾਰ ਤੋਂ ਹੋਇਆ ਸਾਕਾਰ "ਭੈਣੀ", ਦੂਜੀ ਵਾਰ ਫਿਰ ਆ ਅਵਤਾਰ ਸਤਿਗੁਰ।

ਜਿਹਨੇ ਜਾਇਆ ਤੂੰ ਧੰਨ ਉਹ ਧੰਨ ਮਾਤਾ, ਧੰਨ ਪਿਤਾ ਤੇ ਧੰਨ ਪਰਵਾਰ ਤੇਰਾ।
ਉਹਨਾਂ ਨੈਣਾਂ ਤੋਂ ਵਾਰੀ ਮੈਂ ਲੱਖ ਵਾਰੀ, ਲਗਾ ਤਕਿਆ ਜਿਹਨਾ ਦਰਬਾਰ ਤੇਰਾ।
ਉਹਨਾਂ ਜੋਧਿਆਂ ਤੋਂ ਜਿੰਦ ਘੋਲ ਘੱਤਾਂ, ਕੀਤਾ ਤੋਪ ਤੋਂ ਜਿਹਨਾਂ ਦੀਦਾਰ ਤੇਰਾ।
ਉਹਨਾਂ ਪੈਰਾਂ ਨੂੰ ਚੁੰਮ ਕੇ ਮੂੰਹ ਚੁੰਮਾਂ, ਸਚਾ ਪਾ ਲਿਆ ਜਿਹਨਾਂ ਨੇ ਪਿਆਰ ਤੇਰਾ।
ਸਿਕ ਇਕੋ ਹੀ ਹੁਣ ਭਿਖਾਰੀਆਂ ਦੀ, ਆ ਗਈ ਫੇਰ ਬਸੰਤ ਬਹਾਰ ਸਤਿਗੁਰ।
ਖਾਈਂ ਮਿਹਰਾਂ ਦੇ ਮਿਹਰ ਕਰ ਲਾਓ ਸੀਨੇ, 'ਪ੍ਰੇਮ'ਜਹਿਆਂ ਨੂੰ ਰਾਮ ਅਵਤਾਰ ਸਤਿਗੁਰ।

# ਬਸੰਤ ਸਾਡੇ ਝਰੋਖੇ ਤੋਂ

ਸ੍ਰ: ਅਮਰ ਸਿੰਘ ਜੀ ਦੁਸਾਂਝ

ਸ੍ਰੀ ਯੁਤ ਦੁਸਾਂਝ ਜੀ ਉਹਨਾਂ ਗੁਰੂ ਸਵਾਰੇ ਸਿੰਘਾਂ ਚੋਂ ਹਨ ਜੋ ਦੋਸਤਾਂ ਤੇ ਦੁਸ਼ਮਨਾਂ ਦੇ ਗੁਣਾਂ ਦੀ ਕਦਰ ਕਰਨੋ ਕਦੇ ਪਰਹੇਜ਼ ਨਹੀਂ ਕਰਦੇ। ਆਪ ਨਾਮਧਾਰੀ ਪੰਥ ਨੂੰ ਮੁਤਸੱਬੀ ਨਿਗਾਹ ਨਾਲ ਨਹੀਂ ਤਕਦੇ ਸਗੋਂ ਕਰਨੀ ਪ੍ਰਧਾਨ ਤੇ ਚੰਗੇਰੇ ਭਾਰਤ ਦੇ ਮੋਢੀਆਂ ਚੋਂ ਗਿਣਦੇ ਹਨ। ਪਿਛੇ ਜੇਹੇ ਜਦੋਂ ਅੰਗਰੇਜ਼ਾਂ ਦੇ ਬੁਤਾਂ ਦੇ ਢਾਹੁਣ ਤੇ ਜਾਂ ਉਹਨਾਂ ਦੀਆਂ ਥਾਵਾਂ ਤੇ ਦੇਸ਼ ਦੇ ਯੋਧਿਆਂ ਦੇ ਬੁਤ ਲਾਣ ਦਾ ਸੁਆਲ ਪੈਦਾ ਹੋਇਆ ਸੀ ਤਾਂ ਆਪ ਨੇ ਬੜੀ ਸੁਹਿਰਦਤਾ ਨਾਲ ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਰਾਇ ਕੋਟ, ਮਲੇਰ ਕੋਟਲਾ ਅੰਮਿਰਤਸਰ ਆਦਿ ਦੇ ਨਾਮਧਾਰੀ ਸ਼ਹੀਦਾਂ ਦੇ ਬੁਤ ਬਣਾਕੇ ਲਾਉਣ ਲਈ ਆਪਣੇ ਰੋਜ਼ਾਨਾ ਅਖਬਾਰ 'ਅਕਾਲੀ ਪਤ੍ਰਕਾ' ਵਿਚ ਲਿਖਿਆ ਸੀ। ਇਸ ਲੇਖ ਵਿਚ ਆਪ ਦੀ ਰੰਗੀਨੀ ਤੇ ਸਾਡੇ ਲਈ ਸ਼ੁਭ ਇਛਾ ਦਾ ਇਜ਼ਹਾਰ ਪੜ੍ਹੋਗੇ। [ਕਵੀ

ਤਾਰਿਕਾ ਮੰਡਲ ਵਿੱਚ ਜਿਵੇਂ ਚੰਨ ਪ੍ਰਧਾਨ ਹੈ, ਸੁੰਦਰ ਤਾਜ ਵਿਖੇ ਜੋ ਹੈਸੀਅਤ ਨਗੀਨੇ ਦੀ ਹੈ, ਫੁੱਲਾਂ ਵਿਚੋਂ ਗੁਲਾਬ ਤੇ ਪੰਛੀਆਂ ਵਿਚੋਂ ਬਾਜ਼ ਨੂੰ ਜੋ ਵਿਸ਼ੇਸ਼ ਸਰਦਾਰੀ ਤੇ ਸਤਿਕਾਰ ਪ੍ਰਾਪਤ ਹੈ, ਉਸਤੋਂ ਕਿਤੇ ਵੱਧ ਮਾਣ ਤੇ ਇੱਜ਼ਤ ਸੁਹਾਵਣੀ ਤੇ ਸੁੰਦਰ ਬਸੰਤ ਨੂੰ ਰੁੱਤਾਂ ਤੇ ਥਿਤਾਂ ਵਿਚੋਂ ਪ੍ਰਾਪਤ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਫੁਰਮਾਨ ਹੈ:-

ਮਉਲੀ ਧਰਤੀ ਮਉਲਿਆ ਆਕਾਸ।
ਘਟਿ ਘਟਿ ਮਉਲਿਆ ਆਤਮ ਪ੍ਰਗਾਸ।

ਮਨੋ- ਵਿਗਿਆਨੀਆਂ ਦੀ ਇਹ ਸੋਚੀ ਸਮਝੀ ਤੇ ਗਿਣੀ ਮਿਥੀ ਰਾਏ ਹੈ ਕਿ ਨੇਕੀ ਮੱਧਯ ਵਿੱਚ ਵਸਦੀ ਹੈ। ਇਸ ਦ੍ਰਿਸ਼ਟੀ ਕੋਨ ਤੋਂ ਸਿਆਲੇ ਤੇ ਹੁਨਾਲੇ ਦੇ ਦੁਰਾਹੇ ਤੇ ਖੜੋਤੀ ਬਸੰਤ ਮੁਬਾਰਕ ਹੈ, ਸਾਹਿਤਯ ਤੇ ਕਾਵਿ-ਕਲਾ ਦੇ ਝਰੋਖੇ ਵਿੱਚ ਬੈਠ ਕੇ ਅਸੀਂ ਜਦੋਂ ਬਸੰਤ ਦਾ ਮੁਜਰਾ ਲੈਂਦੇ ਹਾਂ, ਤਾਂ ਇੰਜ ਪ੍ਰਤੀਤ ਹੁੰਦਾ ਹੈ, ਜਿਵੇਂ ਕੁਦਰਤ ਦੇ ਹੁਸਨ ਵਿੱਚ ਹੁਸਨ ਆ ਰਿਹਾ। ਪੱਤ ਝੜ ਦੇ ਮਾਰੇ ਹੋਏ ਬ੍ਰਿਛਾਂ ਦੀਆਂ ਟਾਹਣੀਆਂ, ਤੇ ਟਾਹਣੀਆਂ ਦੀਆਂ ਕੂਹਣੀਆਂ ਤੇ ਉੱਗੀਆਂ ਜੰਮੀਆਂ ਨਿੱਕੀਆਂ ਨਿੱਕੀਆਂ ਕੋਮਲ ਹਰੀਆਂ ਪੱਤੀਆਂ ਇਹ ਸੁਨੇਹਾ ਦਿੰਦੀਆਂ ਹਨ ਕਿ ਮੌਤ ਮੌਤ ਨਹੀਂ ਸਗੋਂ ਜ਼ਿੰਦਗੀ ਦਾ ਸੁਹਣਾਂ ਅਨੁਵਾਨ ਹੈ। ਦਰਸ਼ਕ ਸਮਝਦੇ ਹਨ ਪਤੇ ਝੱੜ ਗਏ ਪਰ ਕੁਦਰਤ ਦੀ ਜੀਭਾ ਪੁਕਾਰਦੀ ਹੈ, ਇਹ ਝੜੇ ਜ਼ਰੂਰ ਹਨ ਇਹਨਾਂ ਕੂੜੇ ਦੇ ਢੇਰ ਵਿੱਚ ਰਲਣਾਂ ਪ੍ਰਵਾਨ ਕੀਤਾ ਹੈ। ਇਸ ਲਈ ਤਾਂ ਕਿ ਆਪਣੀ ਹਸਤੀ ਤੇ ਹੋਂਦ ਮਿਟਾਕੇ ਨਵੇਂ ਬਾਲ-ਪੱਤਿਆਂ ਨੂੰ ਜਨਮ ਦੇ ਸਕਣ। ਇਨ੍ਹਾਂ ਪੱਤਿਆਂ ਦੀ ਲੁਕਣ-ਮੀਚੀ ਵੇਖਕੇ ਹੀ ਸ਼ਾਇਦ ਕਵੀ ਬੋਲ ਉਠਿਆ ਸੀ:-

ਮਿਟਾਦੇ ਅਪਨੀ ਹਸਤੀ ਕੋ,
ਅਗਰ ਕੁਛ ਮਰਤਬਾ ਚਾਹੇ।
ਕਿ ਦਾਨਾ ਖਾਕ ਮੇਂ ਮਿਲ ਕਰ,
ਗੁਲ ਗੁਲਜ਼ਾਰ ਹੋਤਾ ਹੈ।

ਬਸੰਤ ਅੱਜ ਮਨ-ਮੋਹਣੀ ਤੇ ਅਤਿ ਪਿਆਰੀ ਇਸ ਲਈ ਜਾਪਦੀ ਹੈ ਕਿਉਂਕਿ ਸ਼ਗਨਾਂ-ਲੱਦੀ ਮੁਟਿਆਰ ਵਾਂਗੂੰ ਬਨਾਸਪਤੀ ਲਿਸ਼ਕਦੀ ਪੁਸ਼ਕ-ਦੀ ਵਿਖਾਈ ਦੇਂਦੀ ਹੈ। ਪ੍ਰਸੰਸਾ ਤਾਂ ਨੈਣਾਂ ਨਾਲ ਤੱਕੋ, ਸਰ੍ਹੋਂ ਦੇ ਫੁੱਲ ਇਕ ਲੱਤ ਭਾਰ ਹੋਕੇ ਤਪੱ-ਸਿਆ ਕਰਨ ਵਾਲੇ ਰਿਸ਼ੀਆਂ ਤੇ ਜੋਗੀਆਂ ਵੱਤ ਕਿਵੇਂ ਬਸੰਤ ਆਈ ਰੇ ਦਾ ਜਾਪ ਜਪੁ ਰਹੇ ਹਨ।

ਗੁਲਸ਼ਨ-ਚਮਨ ਤੇ ਫੁਲਵਾੜੀਆਂ ਕਿਉਂ ਨ ਮਹਿਕਣ, ਅੱਜ ਦੇ ਭਾਗਾਂ ਭਰੇ ਦਿਨ ਨ ਕੇਵਲ ਵੀਰ ਹਕੀਕਤ ਰਾਏ ਨੇ ਧਰਮ ਦੀ ਵੇਦੀ ਤੇ ਆਪਣਾਂ ਬਲੀਦਾਨ ਦਿੱਤਾ ਸੀ। ਸਗੋਂ ਨਿਰਮਲ

ਆਤਮਾਂ ਤੇ ਉੱਜਲ ਦੀਦਾਰ ਦੇ ਮਾਲਿਕ ਬਾਬਾ ਰਾਮ ਸਿੰਘ ਜੀ ਦਾ ਜਨਮ ਭੀ ਇਸ ਖਿੜੇ ਵਿਗਸੇ ਦਿਨ ਤੇ ਹੋਇਆ ਸੀ।

ਬਾਬਾ ਰਾਮ ਸਿੰਘ ਜੀ ਦੇ ਇਨਕਲਾਬੀ ਤੇ ਹੋਣੀਆਂ ਭਰਪੂਰ ਜੀਵਨ ਨੂੰ ਪੜ੍ਹਿਆ ਜਾਏ ਤਾਂ ਪ੍ਰਗਟ ਹੋਵੇਗਾ ਕਿ ਸਿੱਖ ਰਾਜ ਦੇ ਅੰਤ ਉਪ੍ਰੰਤ ਬਾਬਾ ਜੀ ਨੇ ਸਿਖ ਪੰਥ ਨੂੰ ਚੜ੍ਹਦੀ ਕਲਾ ਵਿੱਚ ਲਿਆਂਦਾ ਸੇਵਾ ਤੇ ਸਿਮਰਨ ਰਾਹੀਂ ਉਨ੍ਹਾਂਨੇ ਸਿਖ ਸਮਾਜ ਨੂੰ ਸੁੱਛ ਕੀਤਾ। ਫਿਰ ਅੰਗ੍ਰੇਜ਼ੀ ਸਾਮਰਾਜ ਨਾਲ ਫੈਸਲਾ ਕੁਨ ਟੱਕਰ ਲੈਣ ਲਈ ਹਰ ਵਿਉਂਤ ਸੋਚੀ ਤੇ ਹਰ ਉਪਰਾਲਾ ਕੀਤਾ, ਵਰਤ-ਮਾਨ ਸਦੀ ਦੇ ਇਤਿਹਾਸ ਦੀ ਨਵੀਨ ਖੋਜ ਦੱਸਦੀ ਹੈ ਕਿ ਬਾਬਾ ਰਾਮ ਸਿੰਘ ਜੀ ਦੇ ਪ੍ਰਤੀਨਿਧ ਨੇ ਰੂਸ ਨਾਲ ਤਾਲ-ਮੇਲ ਪੈਦਾ ਕਰਨ ਲਈ ਹਰ ਸੰਭਵ ਯਤਨ ਕੀਤਾ ਪਰ ਇਹ ਯਤਨ ਸਫਲ ਨ ਹੋ ਸਕਿਆ ਕਿਉਂਕਿ ਕੁਦਰਤ ਨੂੰ ਅਜੇ ਕੁਝ ਹੋਰ ਮਨਜ਼ੂਰ ਸੀ। ਅਸੀਂ ਵੱਡੇ ਗੌਰਵ ਨਾਲ ਆਖਦੇ ਹਾਂ ਕਿ ਭਗਤੀ,ਤੱਪਸਿਆ ਤੇ ਬੰਦਗੀ ਕਰਨ ਵਾਲੇ ਤਾਂ ਭਾਰਤ ਦੀ ਨੁੱਕਰ ਨੁੱਕਰ ਵਿੱਚ ਮਿਲ ਜਾਣਗੇ ਪ੍ਰੰਤੂ ਅਜਿਹੇ ਭਗਤ ਤੇ ਸੰਤ ਜੋ ਲੋੜ ਪੈਣ ਤੇ ਨੱਚਦੇ ਨੱਚਦੇ ਤੋਪਾਂ ਸਾਮ੍ਹਣੇ ਬੁੰਦਾ ਬੁੰਦਾ ਹੋ ਜਾਣ, ਕੇਵਲ ਕੂਕਾ ਪੰਥ ਵਿਚੋਂ ਹੀ ਮਿਲਣਗੇ ਨਿਰਦਈ ਕਾਵਨ ਡਿਪਟੀ ਕਮਿਸ਼ਨਰ ਜਦੋਂ ੪੩ ਸੰਤਾਂ ਨੂੰ ਸ਼ਹੀਦੀ ਬਾਟੇ ਛਕਾ ਚੁਕਿਆ ਤਾਂ ਕਮਿਸ਼ਨਰ ਦੀ ਚਿੱਠੀ ਪੁੱਜੀ। ਲੇਕਿਨ ਜ਼ਾਲਮ ਅੰਗ੍ਰੇਜ਼ ਨੇ ਬਾਕੀ ਸੰਤਾਂ ਨੂੰ ਭੀ ਉਸੀ ਦਿਨ ਮਾਰ ਮੁਕਾਇਆ। ਉਹ ਅਜੇਹਾ ਖੂੰਨੀ ਕਾਰਾ ਕਰਨ ਵਿੱਚ ਇਸ ਲਈ ਦ੍ਰਿੜ੍ਹ ਸੀ ਕਿਉਂਕਿ ਉਸਨੂੰ ਇਹ ਖਿਆਲ ਪੈਦਾ ਹੋ ਚੁਕਿਆ ਸੀ ਕਿ ਬਾਗੀ ਕੂਕਿਆਂ ਨੂੰ ਮਾਰਨਾ ਤਾਜ ਦੀ ਭਾਰੀ ਤੇ ਮਹਾਨ ਸੇਵਾ ਹੈ। ਦੂਜੇ ਦਿਨ ੧੬ ਨਾਮਧਾਰੀਆਂ ਨੂੰ ਸ਼ਹੀਦ ਕੀਤਾ ਗਿਆ।

ਉਹ ਧਰਤੀ ਜਿਸਤੇ ਇਨ੍ਹਾਂ ਸੰਤ ਸਿਪਾਹੀਆਂ ਦਾ ਲਹੂ ਡਿੱਗਾ, ਅੱਜ ਬੋਲ ਬੋਲ ਦੱਸਦੀ ਹੈ ਕਿ ਕੁਰਬਾਨੀ ਤੇ ਸੂਰਮ ਗਤੀ ਦੇ ਜੇ ਸਾਖਸ਼ਾਤ ਦਰਸ਼ਨ ਕਰਨੇ ਹੋਣ ਤਾਂ ਇਨ੍ਹਾਂ ਸੂਰ ਬੀਰਾਂ ਦੇ ਲਾਲ ਭੱਖਦੇ ਚਿਹਰਿਆਂ ਵਿਚੋਂ ਕੀਤੇ ਜਾ ਸਕਦੇ ਸਨ। ਨਾਮਧਾਰੀ ਸੰਸਥਾ ਨੇ ਜਿਸਭੁੱਖਣਭਾਣੇਜੰਗ ਅਜ਼ਾਦੀ ਵਿੱਚ ਯਥਾ-ਯੋਗ ਹਿੱਸਾਪਾਇਆ ਭਾਰਤ ਰਹਿੰਦੀ ਦੁਨੀਆਂ ਤੀਕ ਇਸਦਾ ਰਿਣੀ ਰਹੇਗਾ।

ਸਿਖ ਪੰਥ ਨੂੰ ਇਸ ਲਹਿਰ ਦੀ ਜੋ ਦੇਣ ਹੈ ਉਸਦੀਆਂ ਦੋ ਗੱਲਾਂ ਸਬੰਧੀ ਜਨ ਸਾਧਾਰਨ ਨੂੰ ਸ਼ਾਇਦ ਵਧੇਰੇ ਗਿਆਤ ਨਹੀਂ। ਇਸਤ੍ਰੀਆਂ ਨੂੰ ਅੰਮ੍ਰਿਤ ਛਕਾਉਣ ਦੀ ਰੀਤ ਅਤੇ ਅਨੰਦ ਕਾਰਜ ਦੀ ਮਰਯਾਦਾ ਨੂੰ ਵਧੇਰੇ ਕਰਕੇ ਪ੍ਰਚੱਲਤ ਕਰਨਾਂ ਇਹਨਾਂ ਕਰਮ ਯੋਗੀਆਂ ਦੀ ਖਾਸ ਕਿਰਿਆ ਸੀ।

ਅਸੀਂ ਵਧੇਰੇ ਨ ਲਿਖਦੇ ਹੋਏ ਨਾਮਧਾਰੀ ਵੀਰਾਂ ਨੂੰ ਪ੍ਰਾਰਥਨਾਂ ਕਰਦੇ ਹਾਂਕਿ ਗੁਰੂ ਨਾਨਕ ਦੇ ਨਿਰੰਕਾਰੀ ਮਿਸ਼ਨ ਦੇ ਪ੍ਰਚਾਰ ਵਿੱਚ ਕੂਕਿਆਂ ਨੂੰ ਪੂਰੀ ਸਰਗਰਮੀ ਵਿਖਾਣੀ ਚਾਹੀਦੀ ਹੈ। ਅਤੇ ਸਿਖ ਪੰਥ ਪਾਸ ਅਪੀਲ ਹੈ ਕਿ ਇਸ ਜ਼ਰੂਰੀ ਅੰਗ ਨੂੰ ਪਿਆਰ ਸਹਿਤ ਛਾਤੀ ਨਾਲ ਲਾਈ ਰੱਖਣਾਂ ਸਿਖ ਹਿਤਾਂ ਲਈ ਅਤੀ ਜ਼ਰੂਰੀ ਹੈ।

## ਜੇਕਰ ਦਮਾਂ ਦਾ ਕੁਛ ਵਿਸਾਹ ਨਾਹੀ

[ਵਲੋਂ ਸ੍ਰ: ਹਰਬੰਸ ਸਿੰਘ ਜੀ ਪ੍ਰਦੇਸੀ ਥਾਮ ਸਨ ਫਾਲ ਅਫਰੀਕਾ

ਜਿਸਦੇ ਦਿਲ ਵਿੱਚ ਪ੍ਰੇਮ ਦੀ ਲਗਨ ਨਾਹੀ, ਸੱਚੀ ਗੱਲ ਉਹ ਭਲਾ ਇਨਸਾਨ ਕਾਹਦਾ।
ਕਰੇ ਪੁੰਨ ਜੋ ਦਾਨੀ ਅਖਵਾਉਣ ਖਾਤਰ, ਉਸਦਾ ਪੁੰਨ ਕਾਹਦਾ, ਉਸਦਾ ਦਾਨ ਕਾਹਦਾ।
ਮਿੱਠੇ ਬੋਲ ਨੂੰ ਕਦੀ ਨਾ ਛੱਡ ਬੈਠੀਂ, ਮਿੱਠੀ ਜੀਭ ਬਿਨ ਧਰਮ ਈਮਾਨ ਕਾਹਦਾ।
ਆਪਣੇ ਆਪ ਨੂੰ ਸਦਾ ਗਰੀਬ ਸਮਝੀਂ, ਇਸਦੇ ਵਿਚ ਤੂੰ ਦਸ ਨੁਕਸਾਨ ਕਾਹਦਾ।
ਜੇਕਰ ਅੰਦਰੋਂ ਉਤਰੀ ਮੈਲ ਨਾਹੀ, ਤਾਂ ਫਿਰ ਗੰਗਾ ਤੇ ਕਰਨ ਇਸ਼ਨਾਨ ਕਾਹਦਾ।
ਜੇਕਰ ਦਮਾਂ ਦਾ ਕੁਛ ਵਿਸਹ ਨਾਹੀ, ਤਾਂ ਫਿਰ ਦਸ 'ਪ੍ਰਦੇਸੀ' ਗੁਮਾਨ ਕਾਹਦਾ।

# ਸ੍ਰੀ ਗੁਰੂ ਰਾਮ ਸਿੰਘ ਜੀ ਦਾ ਇਤਿਹਾਸ 'ਚ ਸਥਾਨ

[ਲੇਖਕ ਸ੍ਰੀ ਜਯਚੰਦਰ ਜੀ ਵਿਦਿਆਲੰਕਾਰ

ਉਨ੍ਹੀਵੀਂ ਸਦੀ ਭਾਰਤ ਦੇ ਇਤਿਹਾਸ ਦਾ ਸਭ ਤੋਂ ਹਨੇਰਾ ਜੁਗ ਹੈ। ਭਾਰਤ ਦੇ ਸਮੁੰਦਰ ਕਿਨਾਰੇ ਦੇ ਦਖਨੀ ਤੇ ਪੂਰਬੀ ਕੁਝ ਪ੍ਰਾਂਤ ਅੰਗ-ਰੇਜ਼ਾਂ ਨੇ ਅਠਾਰਵੀਂ ਸਦੀ ਦੇ ਪਿਛਲੇ ਅਧ ਵਿਚ ਦਬਾ ਲਏ ਸਨ। ਪਰ ਭਾਰਤ ਦਾ ਮੁੱਖ ਭਾਗ ਕਾਵੇਰੀ ਤੋਂ ਸਤਲੁਜ ਤੀਕ ਜੇਹੜਾ ਮਰਾਠਿਆਂਦੇ ਰਾਜ 'ਚ ਸੀ,ਸਨ ੧੮੦੩ ਦੇ ਦੂਜੇ ਅੰਗ੍ਰੇਜ਼ਮਰਾਠਾ ਜੁਧ ਪਿਛੋਂ ਅੰਗਰੇਜ਼ੀ ਸਾਮਰਾਜ ਵਿਚ ਗਿਆ। ੧੭੭੬ ਤੋਂ ੧੭੮੨ ਤੀਕ ਪੈਹਲਾ ਅੰਗਰੇਜ਼ ਮਰਾਠਾ ਜੁਧ ਹੋਯਾ ਸੀ, ਜਿਹਦੇ ਵਿਚ ਦੋਵੇਂ ਪੱਖ ਬਰਾਬਰ ਰਹੇ ਸਨ। ਅਤੇ ਅੰਗਰੇਜ਼ਾਂ ਦੀਆਂ ਸਾਰੀਆਂ ਸਾਜਸ਼ਾਂ ਤੇ ਕੋਸ਼ਿਸ਼ਾਂ ਨਿਸਫਲ ਹੋਈਆਂ ਸਨ। ਪਰ ੧੮੦੩ ਤੋਂ ੧੮੪੬ ਤੀਕ ਅੰਗਰੇਜ਼ਾਂ ਦੇ ਮੁਕਾਬਲੇ ਭਾਰਤੀਆਂ ਦੀ ਹਾਰ ਈ ਹਾਰ ਹੈ। ਕੇਵਲ ਇਕ੧੮੧੪-੧੫ ਦੇ ਨੇਪਾਲ ਜੁਧ ਵਿਚ ਤੇ ੧੮੩੯-੪੧ ਦੇ ਅਫ਼ਗਾਨ ਜੁਧ ਵਿਚ ਅੰਗ-ਰੇਜ਼ਾਂ ਨੂੰ ਨੇਪਾਲੀਆਂ ਤੇ ਅਫ਼ਗਾਨਾ ਦੇ ਹਥੀਂ ਚੰਗੀ ਮਾਰ ਪਈ। ੧੮੪੬ ਈ: ਵਿਚ ਪੰਜਾਬ ਤੇ ਨੇਪਾਲ ਵੀ ਅੰਗਰੇਜ਼ਾਂ ਦੇ ਪੈਰਾਂ ਹੇਠ ਆ ਜਾਂਦੇ ਹਨ, ਭਰਤ ਦੀਤੇ ਸੁਤੰਤ੍ਰਤਾ ਦਾ ਦੀਵਾ ਬੁਝਕੇ ਘੋਰ ਹਨੇਰਾ ਛਾ ਜਾਂਦਾ ਏ। ਉਸ ਹਨੇਰੇ ਵਿਚ ਪਹਿਲੀ ਰੋਸ਼ਨੀ੧੮੫੭ ਦਾ ਜਨਤਾ ਦਾਉਠਨਾ ਹੈ।ਕ੍ਰਾਂਤ ਦੀ ਘੋਰ ਕੋਸ਼ਿਸ਼ ਵਿਫਲ ਹੋਨ ਦੇ ਬਾਦ ਹਨੇਰਾ ਹੋਰ ਵੀ ਹਨੇਰਾ ਹੋ ਜਾਂਦਾ ਏ।

ਉਸ ਹਨੇਰੇ ਵਿਚ ਫੇਰ ਜੋਤਾਂ ਜਗੀਆਂ। ਉਹ ਸਭ ਤੋਂ ਪਹਿਲੀਆਂ ਜੋਤਾਂ ਪੰਜਾਬ ਦੇ ਸੁਾਮੀ ਵਿਰਜਾਨੰਦ* ਤੇ ਗੁਰੂ ਰਾਮ ਸਿੰਘ ਜੀ ਅਤੇ ਵਲੀਉਲਾਹੀ ਨੇ ਦੇਸ਼ ਭਗਤੀ ਨੂੰ ਜਗਾਇਆ। ਇਨਾਂ ਜੋਤਾਂ ਦਾ ਸਿਲ ਸਿਲਾ ਫੇਰ ਬੁਝਿਆ ਨਹੀਂ ਅਤੇ ਉਸ ਨੇ ਗੁਲਾਮੀ ਦਾ ਹਨੇਰਾ ਫੇਰ ਮੇਟਿਆ। ੧੮੫੭ ਦੀ ਕੋਸ਼ਿਸ਼ ਨਾਕਾਮਯਾਬ ਹੋਨ ਦੇ ਬਾਦ ਸਾਡਾ ਦੇਸ਼ ਬਿਲਕੁਲ ਚਿੱਤ ਪੈ ਗਿਆ ਸੀ। ਉਸ ਹਨੇਰੇ ਵਿਚ ਇਨਾਂ ਮਹਾ ਪੁਰਖਾਂ (ਰਵੀਂਦਰ ਨਾਥ ਠਾਕਰ ਟਾਗੋਰ ਦੇ ਵਚਨ-ਅਨੁਸਾਰ) 'ਆਪਣੀ ਵਖੀ ਦੀਆਂ ਪਸ-ਲੀਆਂ ਬਾਲਕੇ ਲੋ ਜਗਾਈ।ਇਤਿਹਾਸ ਇਹਨਾਂ ਦੇ ਇਸ ਕੰਮ ਨੂੰ ਭੁਲ ਨਹੀਂ ਸਕਦਾ।

ਸਨ ੧੯੪੦ ਵਿਚ ਮੈਂ ਗੁਰੂ ਰਾਮ ਸਿੰਘ ਜੀ ਦੇ ਸਥਾਨ ਭੈਣੀ ਸਾਹਿਬ ਦੇ ਦਰਸ਼ਨ ਕੀਤੇ ਤਾਂ ਮੈਨੂੰ ਉਥੇ ਗੁਰੂ ਜੀ ਦੀਆਂ ਬਰਮਾਂ ਵਿਚੋਂ ਲੁਕਾ ਛਪਾਕੇ ਭੇਜੀਆਂ ਕੁਝ ਚਿਠੀਆਂ ਵਿਖਾਈਆਂ ਗਈਆਂ। ਇਨਾਂਚਿਠੀਆਂ ਵਿਚ ਬਾਲ ਵਿਵਾਹ ਰੋਕਨ ਤੇ ਤੀਵੀਆਂ ਨੂੰ ਵਿਦਿਆ ਪੜ੍ਹਾਣ ਦਾ ਉਪਦੇਸ਼ ਸੀ। ਇਸਤੋਂ ਏਹ ਪਰਣਾਮ ਨਿਕਲਦਾ ਏ ਕਿ ਗੁਰੂ ਰਾਮ ਸਿੰਘ ਸਿਰਫ ਰਾਜਨੀਤਿਕ ਮੋਰਚੇ ਦੇ ਜੋਧਾ ਨਹੀਂ ਸਨ, ਸਗੋਂ ਚੌਮੁਖਾ ਸੁਧਾਰ ਚਾਂਹਦੇ ਸਨ। ਕੌਮ ਨੂੰ ਉਠਾਨ ਦੇ ਸਭ ਪਹਿਲੂਆਂ ਵਲ ਉਨ੍ਹਾਂ ਦਾ ਧਿਆਨ ਸੀ। ਇਸ ਤਰਾਂ ਗੁਰੂ ਰਾਮ ਸਿੰਘ ਜੀ ਭਾਰਤ ਦੇ ਨਵੇਂ ਜਾਗਰਣ ਦੇ ਇਕ ਮੋਢੀ ਸਨ ਇਹਦੇ ਵਿਚ ਕੋਈ ਸ਼ਕ ਸੁਬਹ ਨਹੀਂ।

*ਅਸੀਂ ਸ੍ਰੀ ਵਿਦਿਆਲੰਕਾਰ ਜੀ ਦੀ ਸੇਵਾ ਵਿਚ ਬੇਨਤੀ ਕਰਾਂਗੇ ਕਿ ਸੁਾਮੀ ਵਿਰਜਾਨੰਦ ਜੀ ਬਾਬਤ ਸਾਨੂੰ ਕੋਈ ਵਾਕਫੀ ਦੇਣ ਕਿ ਉਹਨਾਂ ਨੇ ਦੇਸ਼ ਅਤੇ ਸਮਾਜ ਦੇ ਕਿਨ੍ਹਾਂ ਕਿਨ੍ਹਾਂ ਮਸਲਿਆਂ ਨੂੰ ਹਲ ਕਰਨ ਵਿਚ ਮਦਦ ਕੀਤੀ। [ਸੰਪਾਦਕ

# ਅਟਕ ਪਾਰ

[ਸ੍ਰ. ਰਾਜਿੰਦਰ ਸਿੰਘ ਜੀ ਗੁਰੂਸਰ

ਹਾਂ, ਕੀ ਖਬਰ ਲਿਆਏ ਹੋ ਨੌ ਨਿਹਾਲ ?

ਮਹਾਰਾਜ ! ਫੌਜ ਬੁਰੀਤਰਾਂ ਘਿਰ ਰਹੀ ਹੈ। ਪਠਾਣਾਂ ਨੇ ਚੁਫੇਰਿਓਂ ਰਾਹ ਰੋਕਕੇ ਹੱਲੇ ਤੇ ਹੱਲਾ ਬੋਲ ਦਿਤਾ ਹੈ। ਸ੍ਰ. ਹਰੀ ਸਿੰਘ ਅਤੇ ਅਕਾਲੀ ਫੂਲਾ ਸਿੰਘ ਜੀ ਸਿਰਾਂ ਧੜਾਂ ਦੀਆਂ ਲਾਈ ਦੁਸ਼ਮਣ ਨਾਲ ਲੋਹਾ ਲੈ ਰਹੇ ਹਨ। ਪਰ......

ਪਰ ਕੀ ? ਕੀ ਖਾਲਸੇ ਦਾ ਅਜ ਹੀ ਅਟਕੋਂ ਪਾਰ ਹੋਣਾ ਜ਼ਰੂਰੀ ਹੈ ?

ਹਾਂ ਮਹਾਰਾਜ ਦੇਰ ਹੋ ਜਾਣ ਤੇ ਬਾਜੀ ਉਲਟੀ ਵੀ ਪੈ ਸਕਦੀ ਹੈ।

[ਮਹਾਰਾਜ ਚਿੰਤਾਤੁਰ ਹੋਕੇ] ਓਧਰ ਅਟਕ ਕਹਿਰਾਂ ਤੇ ਹੈ ਓਧਰ ਦੁਸ਼ਮਣ। ਸਾਨੂੰ ਅਜੇ ਤਕ ਕੋਈ ਅਜੇਹਾ ਪੱਤਣਵੀਨਹੀਂ ਲਭਾ ਜਿਥੇ ਬੇੜੀਆਂ ਠੱਲ੍ਹੀਆਂ ਜਾ ਸਕਣ। ਹਛਾ ਜਿਵੇਂ ਅਕਾਲ ਦੀ ਰਜ਼ਾ। ਗੁਸਤਾਖੀ ਮਾਫ਼ ਹੋਵੇ ਸਰਕਾਰ ! ਜੇ ੧੭ ਨੰਬਰ ਰਸਾਲੇ ਨੂੰ ਪਹਿਲੋਂ ਪਾਰ ਹੋਣ ਦਾ ਹੁਕਮ ਦਿੱਤਾ ਜਾਏ ਤਾਂ ਮੇਰਾ ਵਿਸ਼ਵਾਸ ਹੈ ਕਿ ਸਾਰੀ ਫੌਜ ਬਿਨਾਂ ਕਿਸੇ ਨੁਕਸਾਨ ਦੇ ਦਰਿਆਓਂ ਪਾਰ ਹੋ ਸਕਦੀ ਹੈ। ਸੂਬੇਦਾਰ ਕਾਹਨ ਸਿੰਘ ਜੀ ਨੇ ਅਗੇ ਵਧਕੇ ਕਿਹਾ।

ਏਸ ਵਿਚ ਵੀ ਕੋਈ ਭੇਦ ਹੈ ?

ਹਾਂ ਸਰਕਾਰ ਬਹੁਤ ਵਡਾ।

ਤਾਂ ਚਲੋਂ, ਮੈਂ ਵੀ ਏਸ ਰਸਾਲੇ ਦੇ ਨਾਲ ਹੀ ਪਾਰ ਉਤਰਾਂਗਾ। ਏਸ ਤੋਂ ਵਡੀ ਖੁਸ਼ੀ ਹੋਰ ਕੀ ਹੋ ਸਕਦੀ ਹੈ ਕਿ ੧੭ ਨੰਬਰ ਰਸਾਲਾ ਫੌਜ ਦੀ ਅਗਵਾਈ ਕਰੇ !

ਫੌਜੀ ਬਿਗਲ ਵੱਜ ਚੁਕਾ ਸੀ, ਦਮਾਮਿਆਂ ਤੇ ਦੁਹਰੀਆਂ ਚੋਟਾਂ ਦੀ ਟੁਣਕਾਰ ਅਤੇ ਜੈਕਾਰਿਆਂ ਦੀ ਗੂੰਜ ਨਾਲ ਅਟਕ ਦਾ ਕੜ ਪਾਟ ਰਿਹਾ ਸੀ। ਘੋੜਿਆਂ ਦੇ ਟਾਪਾਂ ਦੀ ਪੜਬੜੋਂ ਪੜਪੜੋਂ ਤੇ ਹਿਣ-ਹਿਣਾਹਟਬਿਜਲੀ ਨੂੰ ਬੱਦਲਾਂ ਨਾਲ ਟਕਰਾ ਰਹੀ ਸੀ। ਸੂਰਮਗਤੀ ਦਾ ਜੋਸ਼ ਤੇ ਸ਼ਾਨ ਦੇ ਰੋਅਬ ਨਾਲਸਾਹ ਏਨੇ ਤੇਜ਼ ਹੋ ਰਹੇ ਸਨ ਕਿ ਜਲ ਦੀਆਂ ਲਹਿਰਾਂ ਨੇ ਲੰਬਾਈ ਦੀ ਬਜਾਏ ਚੁੜਾਈ ਦਾ ਰੁਖ ਅਪਣਾ ਲਿਆ। ਉਡ ਰਹੀ ਧੂੜ ਨੇ ਬਦਲਾਂ ਨੂੰ ਅਗੇ ਧੱਕ ਕੇ ਉਹਨਾਂ ਦਾ ਪਿੜ ਆਪ ਮੱਲ ਲਿਆ। ੧੭ ਨੰਬ੍ਰ ਰਸਾਲਾ ਤੇਜ਼ੀ ਨਾਲ ਅਗੇ ਵਧ ਰਿਹਾ ਸੀ। ਤੇ ਵਧ ਰਹੀ ਸੀ ਬਾਕੀ ਦੀ ਘੁੜ ਸਵਾਰ ਤੇ ਪੈਦਲ ਫੌਜ ਨਾਲ ਨਾਲ, ਜਿਵੇਂ ਰੇਤ ਦਾ ਪਹਾੜ ਨਿਵਾਣ ਨੂੰ ਸਰਕ ਰਿਹਾ ਹੋਵੇ।

ਪੰਜਾਬ ਸਰਕਾਰ ਨੇ ਸ਼ੂਕਦੀ ਜਾ ਰਹੀ ਕਾਂਗ ਵਲ ਤੇਇਕ ਨਜ਼ਰ ਫੌਜ ਵਲ ਮਾਰੀ ! ਦੋਹਾਂ ਦਾ ਜੋਸ਼ ਬੇ-ਅਟਕ ਸੀ। ਏਕਾ ਏਕ ਫੌਜ ਰੁਕੀ ਅਤੇ ਮੂਹਰਲ਼ੀ ਸਫ਼ ਨੂੰ ਚੀਰਦਾ ਇਕ ਨੌ-ਜੁਆਨ ਘੋੜ ਅਸਵਾਰ ਅਗੇ ਵਧਿਆ। ਸਰਕਾਰ ਤੇ ਜੁਆਨ ਦੋਹਾਂ ਦੀਆਂ ਅਖਾਂ ਮਿਲੀਆਂ ਤੇ ਝੁਕ ਗਈਆਂ। ਇਕ ਦੀਆਂ ਡੂੰਘੀ ਸ਼ਰਧਾ ਤੇ ਦੂਸਰੇ ਦੀਆਂ ਮਸਤ ਬੇ ਪਰਵਾਹੀ ਨਾਲ। ਫੌਜੀ ਸਲਿ-ਊਟ ਹੋਇਆ ਤੇ ਦੋਵੇਂ ਘੋੜੇ ਅਗੇ ਵਧੇ ਸਫੈਦ ਤੇ ਸੁਰਖ। ਦੋਵਾਂ ਸਵਾਰਾਂ ਦੀ ਅਦਾ ਸ਼ਾਹਾਨਾਤੇ ਦੋਵੇਂ ਮੌਤੋਂ ਬੇ-ਪਰਵਾਹ। ਉਮਰ ਵਿਚ ਚਾਲੀਆਂ ਦਾ ਫਰਕ। ਇਕ ਚੜ੍ਹ ਰਿਹਾ ਸੀ ਜਵਾਨੀ ਦੂਸਰਾ ਢਲ ਰਿਹਾ ਸੀ।

ਸਤ ਫੁਟ ਲੰਮਾਂ ਪੰਜਾਬੀ ਰੰਗ ਦਾ ਨੌ ਜੁਆਨ ਅਟਕ ਦੇ ਠੀਕ ਵਿਚਾਲੇ ਮਹਾਰਾਜ ਰਣ-ਜੀਤ ਸਿੰਘ ਜੀ ਦੇ ਬਰਾਬਰ ਤੋਂ ਇਕ ਕਦਮ ਅਗਾਂਹ ਚੜ੍ਹਦੇ ਪਾਣੀ ਵਲ, ਕਿਸੇ ਅਨੰਦ ਦੀ ਪ੍ਰੇਰਨਾਂ ਹੇਠ ਖਲੋ ਰਿਹਾ ਸੀ। ਜिਸਦੀ ਪੀਲੇ ਗਾਤ੍ਰੇ ਦੀ ਪੂਰੇ ਤਿੰਨ ਫੁਟ ਟੇਢੀ ਕਿਰਪਾਨ ਘੋੜੇ ਦੇ ਹੰਨੇ ਨਾਲ ਪਲਮਦੀ ਬੰਦੂਕ ਤੇ ਪਿਠ ਤੇ ਫੌਜੀ ਸਾਮਾਨ। ਇਕ ਹਥ ਨੌ ਹਥ ਨੇਜ਼ਾ, ਘੋੜੇ ਦੇ ਸੁੰਬ ਨਾਲ ਸਿਰਾ ਮੇਲਣ ਤੇ ਵੀ ਜਿਸ ਦੀ ਉਚਾਈ

ਸਿਰੋਂ ਡਿਉਢੀ ਅਤੇ ਦੂਸਰੇ ਹਥ ਸੁਰਖੇ ਦੀਆਂ ਰਾਸਾਂ। ਤੇਜ਼ ਚਮਕਦੀਆਂ, ਅੰਬ ਦੀ ਤਿਰਛੀ ਫਾੜ ਜੈਸੀਆਂ ਮੋਟੀਆਂ ਮੋਟੀਆਂ ਅਖਾਂ। ਬੁਲ੍ਹੀਆਂ ਤੇ ਦੁਸ਼ਮਣ ਨੂੰ ਧਮਕੌਣ ਵਾਲੀ ਰੋਅਬ-ਦਾਬ ਮੁਸਕ੍ਰਾਹਟ।

ਸਰਨਾਹੀਆਂ (ਹਵਾ ਭਰੀਆਂ ਖਲਾਂ) ਦੀ ਤਰਾਂ ਅਟਕ ਦੀ ਹਿੱਕ ਨੂੰ ਚੀਰਦੇ ਘੋੜੇ ਅਗਾਂਹ ਵਧ ਰਹੇ ਸਨ। ਅਤੇ ਵਧ ਰਿਹਾ ਸੀ, ਪੈਦਲ ਫੌਜ ਦਾ ਅਨੰਤ ਪਰਵਾਹ। ਪਾਣੀ ਮੁਸ਼ਕਲ ਨਾਲ ਘੋੜਿਆਂ ਦੀਆਂ ਰਕਾਬਾਂ ਨੂੰ ਛੁਹਂਦਾ ਸੀ।

ਹੈਂ! ਕੀ ਦਰਿਆ ਵੀ ਰੁਕ ਸਕਦੇ ਨੇ? ਨਹੀਂ ਕਦੇ ਨਹੀਂ। ਪਰ ਏਹ ਕਿਵੇਂ ਹੋ ਸਕਦਾ ਹੈ ਕਿ ਅਸੀਂ ਛੱਲੋ ਛੱਲ ਦਰਿਆ ਨੂੰ ਏਸਤਰਾਂ ਪਾਰ ਕਰ ਸਕੀਏ? ਅਜ ਤਾਂ ਠੀਕ ਉਵੇਂ ਹੋਇਆ ਹੈ ਜਿਵੇਂ ਪਹਾੜ ਦਾ ਸਿਰ ਟੁੱਟਕੇ ਅਧ ਵਿਚ ਹੀ ਆਪਣੇ ਰੋੜ੍ਹ ਨੂੰ ਰੋਕੀ ਖਲੋਤਾ ਹੋਵੇ। ਪਾਣੀ ਚਲ ਤਾਂ ਰਿਹਾ ਹੈ ਪਰ ਏਨਾਂ ਹੌਲੀ! ਕੀ ਏਹ ਕੌਤਕ ਉਸੇ ਨੌਜੁਆਨ ਦਾ ਤਾਂ ਨਹੀਂ ਜਿਸਦੇ ਇਕ ਪਾਸੇ ਸਰਕਾਰ ਆਪਣੇ ਘੋੜੇ ਨੂੰ ਰੋਕੀਂ ਖਲੋਤੇ ਹਨ। ਜਾਂ ਸਰਕਾਰ ਦਾ ਹੀ ਤੇਜ ਏਨਾਂ ਹੈ ਕਿ ਅਮੋੜ ਨੂੰ ਮੁੜਨਾਂ ਪਿਆ। ਕਰਨਲ ਉਦੇ ਸਿੰਘ ਜੀ ਸੋਚ ਰਹੇ ਸਨ।

ਵਾਹ ਸਚੀ ਸਰਕਾਰ! ਅਜੇ ਸਾਡੇ ਰਸਾਲੇ ਦੀ ਸ਼ਾਨ ਨੂੰ ਕੋਈ ਨਹੀਂ ਪਹੁੰਚ ਸਕਦਾ। ਮੇਰੀ ਵੀ ਸਰਕਾਰ ਦੀਆਂ ਨਜ਼ਰਾਂ ਵਿਚ ਇਜਤ ਬਣ ਗਈ। ਅਸੀਂ ਵਡਭਾਗ ਹਾਂ ਜਿਨਾਂ ਦੇ ਰਸਾਲੇ ਦੇ ਸਰਦਾਰ ਨੇ ਪਿਸ਼ਾਵਰ ਦੀ ਜਿੱਤ ਦਾ ਸਿਹਰਾ ੧੭ ਨੰਬਰ ਰਸਾਲੇ ਦੇ ਸਿਰ ਬਨ੍ਹਾ ਦਿਤਾ ਹੈ। ਸੂਬੇਦਾਰ ਕਾਹਨ ਸਿੰਘ ਜੀ ਬੜੇ ਗੌਰਵ ਨਾਲ ਕਹਿ ਰਹੇ ਸਨ।

ਨਾਂ ਅਟਕਨ ਵਾਲਾ ਅਟਕ, ਅਟਕ ਗਿਆ।

ਸਰਕਾਰ ਸੋਚ ਰਹੀ ਸੀ, ਹੁਣ ਅਸੀਂ ਕਿਸ ਦੇ ਲੈਣ ਦੇ ਹਾਂ! ਜਿਸ ਫੌਜ ਵਿਚ ਏਨੇ ਸ਼ਕਤੀ ਵਾਲੇ ਤਪਸਵੀ ਨੌਜੁਆਨ ਹੋਣ ਉਸ ਨੂੰ ਕੌਣ ਹਰਾ ਸਕਦਾ ਹੈ। ਕਿਨਾਂ ਸੁੰਦਰ ਦ੍ਰਿਸ਼ ਹੈ! ਅਹਾ........ ਅਟਕ ਟਿਕਗਿਆ ਤੇ ਫ਼ੌਜ ਲੰਘ ਰਹੀ ਹੈ। ਪਾਣੀ ਕਿਸੇ ਦੇ ਵੀ ਲਕੋਂ ਉਚਾ ਨਹੀਂ ਹੋ ਰਿਹਾ। ਤੇਜ਼ੀ ਤਾਂ ਹੈ ਪਰ ਭੜਕਾਹਟ ਨਹੀਂ ਜਲ ਵਿਚ।

ਮਹਾਰਾਜ ਰਣਜੀਤ ਸਿੰਘ ਅਹਿਲ, ਘੋੜੇ ਤੇ ਚੜੇ ਸੁਰਖੇ ਦੇ ਸਵਾਰ ਵਲ ਨੀਝ ਲਾਈ ਤਕ ਰਹੇ ਸਨ। ਤੇ ਕਦੇ ਕਦਾਈਂ ਵੇਖ ਲੈਂਦੇ ਸਨ ਫੌਜ ਤੇ ਵੇਰਾਂ ਦੇ ਵੇਰ ਜਲ ਵਲ ਜੋ ਉਤਰਦੇ ਦਾਅ ਨੂੰ ਉਤਰ ਰਿਹਾ ਸੀ ਤੇ ਚੜ੍ਹਾਈ ਵਲ ਚੜ੍ਹ ਰਿਹਾ ਸੀ ਨੌਜੁਆਨ ਦੀ ਵਿਕਰਸ਼ਣ (ਧੱਕਣ ਵਾਲੀ ਤਾਕਤ) ਸ਼ਕਤੀ ਅਲੌਕਿਕ ਚਮਤਕਾਰ ਵਿਖਾ ਰਹੀ ਸੀ।

ਘੋੜਿਆਂ ਦੇ ਸੁੰਬਾਂ ਤੇ ਪੈਦਲਾਂ ਦੇ ਚਰਨਾਂ ਨਾਲ ਜਲ ਰੌਂਦਿਆ ਜਾ ਰਿਹਾ ਸੀ। ਨਿਕੀਆਂ ਮਛੀਆਂ ਨਿਉਂ ਟਕਰਾਕੇ ਤਿਲਕ ਹੀ ਜਾਂਦੀਆਂ ਸਨ, ਪਰ ਵਡੀਆਂ ਏਸ ਮੁਹਿੰਮ ਵਿਚ ਸਫਲ ਨਹੀਂ ਸਨ ਹੋ ਰਹੀਆਂ। ਏਹਨਾਂ ਵਿਚੋਂ ਇਕ ਢੀਠ ਮੱਛੀ ਆਪਣੀ ਆਈ ਕਰਨ ਤੇ ਤੁਲੀ ਹੋਈ ਸੀ। ਪਰ ਅਗੇ ਵਧਨ ਲਈ ਰਾਹ ਕਿਥੋਂ। ਜਿਉਂ ਹੀ ਓਹ ਇਕ ਘੋੜੇ ਦੀ ਲਤ ਨਾਲ ਟਕ-ਰਾਈ, ਪਿਛੇ ਹਟਨਾ ਪਿਆ। ਪਰ ਮੁਕਾਬਲਾ ਚਲ ਰਿਹਾ ਸੀ।

ਇਕ ਮਨਚਲਾ ਘੜਿਆਲ ਵੀ ਆਪਣੀ ਤਾਕਤ ਅਜ਼ਮਾਈ ਲਈ ਚੜ੍ਹਦਿਓਂ ਲਹਿੰਦੇ ਵਲ ਜਾਣਾਂ ਚਾਹੁੰਦਾ ਸੀ, ਪਰ ਜਿਉਂ ਹੀ ਅਗਾਂਹ ਵਧਿਆ ਵਿਕ੍ਰਸ਼ਨ ਦੀ ਫੌਲਾਦੀ ਕੰਧ ਨਾਲ ਟਕਰਾ ਕੇ ਪਿਛੇ ਪਰਤ ਗਿਆ। ਪਾਣੀ ਚੜ੍ਹ ਰਿਹਾ ਸੀ।

ਹੁਕਮੇ ਬਾਝ ਨਾ ਝੂਲੇ ਪੱਤਾ। ਠੀਕ ਹੀ ਹੁਕਮ ਦਾ ਬੱਧਾ ਅੱਜ ਪੱਤਾ ਨਹੀਂ ਸੀ ਖੜਕ ਰਿਹਾ। ਵਿਕ੍ਰਸ਼ਣ ਨਾਲ ਟਕਰਾਕੇ ਚੜ੍ਹਦੇ ਵੱਲ ਪਾਣੀ ਹੋਰ ਚੜ੍ਹ ਰਿਹਾ ਸੀ।

ਵਾਹ ਅਜਗਰ ਜੇਹਾ ਮਗਰ ਮਛ ਇਕ ਹੋਰ ਚਲਿਆ ਆ ਰਿਹਾ ਹੈ। ਕੀ ਏਹ ਜ਼ਰੂਰ ਹੀ ਮੇਰੀ ਫੌਜ ਨਾਲ ਟੱਕਰ ਲਏਗਾ? ਦਾਨਵ ਰੂਪ ਧਾਰੀ ਏਹ ਮਗਰ ਤਾਂ ਠੀਕ ਹੀ ਕਿਸੇ ਬੁਰੇ ਇਰਾਦੇ ਨਾਲ ਅਗੇ ਵਧ ਰਿਹਾ ਹੈ। ਓਹ! ਕਿੰਨੀ ਸ਼ਕਤੀ ਹੈ ਏਸ ਜਾਨਵਰ ਵਿੱਚ। ਕਿਵੇਂ ਏਡੇ ਭਾਰੀ ਸਰੀਰ

ਨੂੰ ਪਾਣੀ ਤੇ ਤੋਲੀ ਚਲਿਆ ਆ ਰਿਹਾ ਹੈ। ਏਸ ਦਾ ਤਾਂ ਜ਼ਰੂਰ ਹੀ ਮੁਕਾਬਲਾ ਕਰਨਾ ਪਵੇਗਾ। ਅਮੜ ਮੁੜ ਨਹੀਂ ਰਿਹਾ।

ਇਉਂ ਜਿਵੇਂ ਦ੍ਰਿਸ਼ਟਾਂਤ ਵਿੱਚ ਜਾਗ ਉੱਠੇ ਹੋਣ, ਮਹਾਰਾਜ ਰਣਜੀਤ ਸਿੰਘ ਜੀ ਨੇ ਤੇਜ਼ੀ ਨਾਲਕਿਰਪਾਨਧੂਹੀ। ਸਜੇ ਪਾਸੇ ਵੱਲ ਤੱਕਕੇ ਧੰਨ ਸਿਖੀ! ਧੰਨ ਗੁਰੂ ਕੇ ਸਿਖ!! ਏਸ ਨੌ ਜੁਆਨ ਨੂੰ ਤਾਂ ਪਰਵਾਹ ਹੀ ਨਹੀ:- ਏਸ ਭਾਣੇ ਤਾਂ ਇਉਂ ਹੈ ਜਿਵੇਂ ਕੁਝ ਹੋ ਹੀ ਨਹੀਂ ਰਿਹਾ ਹੁੰਦਾ। ਕਿਵੇਂ ਇਕਟੱਕ,ਕਿਸੇਧਿਆਨਵਿਲੀਨਅਟੱਕਖਲੋਤਾ ਹੈ।

ਓਹ ਨੌ ਨਿਹਾਲ! ਗੁਰੂ ਕੇ ਲਾਲ!! ਮੈਂ ਤੈਨੂੰ ਪ੍ਰਨਾਮ ਕਰਦਾ ਹਾਂ। ਤੇਰੀ ਹੀ ਬਦੌਲਤ ਅੱਜ ਮੈਂ ਸਚਖੰਡੀ ਨਜ਼ਾਰੇ ਤੱਕ ਰਿਹਾ ਹਾਂ ਜੋ ਸ਼ਾਇਦ ਮੁੜ ਨਾ ਵੇਖਣ ਨੂੰ ਮਿਲਣ। ਅਛਾ, ਮੁਹਿੰਮ ਤੇ ਪਰਤ ਕੇ ਜ਼ਰੂਰ ਮੈਂ ਤੈਨੂੰ ਕੋਈ ਚੰਗਾ ਮਰਤਬਾਬਖਸ਼ਾਂਗਾ।

ਓਹ ਮਨ! ਕੇਡਾ ਮੂਰਖ ਹੈਂ! ਤੂੰ ਏਸ ਨੂੰ ਕੀ ਬਖਸ਼ਣ ਜੋਗਾ ਹੋਇਆ। ਜੋ ਪ੍ਰਭੂ ਦੀ ਏਸ ਮਹਾਨ ਕੁਦਰਤ ਨੂੰ ਇਉਂ ਰੋਕੀ ਖਲੋਤਾ ਹੈ ਜਿਵੇਂ ਹਿਮਾਲਾ ਪਰਬਤ ਨੇ ਇਕ ਰੁਖ ਨੂੰ ਸਹਾਰਾ ਦੇ ਰਖਿਆ ਹੋਵੇ।

ਲਓ, ਓਹ ਮੂਰਖ ਨਕੂ ਇਉਂ ਹਟ ਹਟਕੇ ਜ਼ੋਰ ਅਜ਼ਮਾਈ ਕਰ ਰਿਹਾ ਹੈ ਜਿਵੇਂ ਕੋਈ ਪਾਗਲ ਕੰਧ ਨਾਲ ਟਕਰਾ ਰਿਹਾ ਹੋਵੇ। ਹੈਂ! ਏਹ ਕੀ!! ਏਹ ਅਗੇ ਕਿਉਂ ਆ ਰਿਹਾ ਹੈ!!! ਮੈਂ ਤਾਂ ਏਸੇ ਦੀ ਕੁਰਬਾਨੀ ਲਈ ਕਿਰਪਾਨ ਸੂਤੀ ਖਲੋਤਾ ਹਾਂ? ਵਾਹ! ਅਜੀਬ ਕੌਤਕ ਹੈ!! ਏਹ ਤਾਂ ਸੱਚ ਮੁਚ ਹੀ ਕਿਸੇ ਸ਼ੈ ਨਾਲ ਟਕਰੌਂਦਾ ਜਾਪ ਰਿਹਾ ਹੈ!!!

ਹੂੰ, ਠੀਕ; ਏਹ ਓਸੇ ਮਹਾਨ ਵਿਕਰਸ਼ਣ ਸ਼ਕਤੀ ਨਾਲ ਬਾਰ ਬਾਰ ਟਕਰਾਕੇ ਪਿਛੇ ਪਰਤ ਰਿਹਾ ਹੈ ਜਿਸਦੇ ਆਸਰੇ ਮਹਾਂ ਨਦ ਦਾ ਜਲ ਉਤਾਂਹ ਨੂੰ ਉਸਰ ਰਿਹਾ ਹੈ।

ਫੌਜ ਲੰਘ ਰਹੀ ਹੈ। ਘੋੜ ਸਵਾਰ ਤੇ ਪੈਦਲ। ਬੜੇ ਬੜੇ ਤੁਲਿਆਂ ਦੇ ਆਸਰੇ ਤੋਪ ਖਾਨਾਂ, ਜੰਬੂਰੇ ਸਾਰੇ ਪਾਰ ਹੋ ਰਹੇ ਸਨ। ਅਤੇ ਨਾਲ ਹੀ ਸਾਜ਼ੋ ਸਮਾਨ। ਰਸਤਾਂ, ਬਰੂਦ ਦੀਆਂ ਪੇਟੀਆਂ। ਫਾਲਤੂ ਬੰਦੂਕਾਂ ਦੇ ਗੱਠੜ, ਨੇਜ਼ੇ, ਖਜ਼ਾਨਾਂ ਤੇ ਹੋਰ ਪਤਾ ਨਹੀਂ ਕਿਨਾਂ ਕੁਝ। ਮਹਾਰਾਜ ਸੋਚ ਰਹੇ ਸਨ।

ਹੁਣ ਤੋਪਾਂ ਨਾਲ ਤੁਲਿਆਂ ਦੀ ਲੋੜ ਕਿਉਂ? ਚਲੋ ਠੀਕ ਹੈ ਜਿਵੇਂ ਹੋ ਰਿਹਾ ਹੈ। ਅੰਗੀ ਸਮਾਨ ਜੂ ਹੋਇਆ। ਮੂੰਹ ਨਾਂ ਭਿਜਣਗੇ। ਨਾਲੇ ਲੱਕ ਲੱਕ ਪਾਣੀ ਤਾਂ ਅਜੇ ਵੀ ਹੈ।

ਹਾਂ ਠੀਕ ਹੈ। ਕੁਝ ਪਾਣੀ ਨਾਲੋਂ ਨਾਲ ਲੰਘੌਣ ਕਰਕੇਏਹ ਉਚੀ ਹੋਰਹੀ ਜਲ-ਕੰਧ ਵਿੱਚ ਕੁਝ ਤਾਂ ਘਟਾਅ ਵਾਪਰਦਾ ਹੀ ਹੈ ਨਾਂ। ਕੀ ਏਹ ਏਨਾਂ ਉਚਾ ਚੜ੍ਹਦਾ ਜਾ ਰਿਹਾ ਪਾਣੀ ਛੁੱਟੀ ਮਿਲਣ ਤੇ ਮਹਾਂ ਪਰਲੋ ਤਾਂ ਨਹੀਂ ਮਚਾ ਦੇਵੇਗਾ! ਦਰਿਆ ਦਾ ਪਾੜ ਤਾਂ ਏਨਾਂ ਨਹੀਂ ਜਿੰਨੀ ਜਲਦੀ ਉਸਾਰੀ ਹੋ ਰਹੀ ਹੈ। ਅਛਾ, ਚਲੋ ਅਗਲੀ ਗਲ ਤਾਂ ਅਗੇ ਨਾਲ ਸਹੀ।

ਫੌਜ ਅਧੋਂ ਬਹੁਤੀ ਲੰਘ ਗਈ ਹੈ। ਦੁਸ਼ਮਣ ਤੇ ਦੋਸਤ ਦੋਹਾਂ ਨੂੰ ਪਤਾ ਲਗ ਚੁੱਕਿਆ ਹੈ ਕਿ ਅਸੀਂ ਦਰਿਆ ਪਾਰ ਕਰ ਰਹੇ ਹਾਂ।

ਓਹ ਸਤਿਗੁਰੂ ਜੀ! ਤੁਸੀਂ ਧੰਨ ਹੋ। ਅਸੀਂ ਦੂਣੇ ਚੌਣੇ ਹੋ ਹੋ ਲੜਾਂਗੇ। ਹੁਣ ਮੇਰੀ ਫੌਜ ਨੂੰ ਹਰੌਣ ਦੀ ਤਾਕਤ ਕਿਸ ਵਿੱਚ ਹੈ? ਜਦੋਂ ਤੂੰ ਸਾਖਿਆਤ ਆਪ ਏਸ ਵਿੱਚ ਖਲੋਤਾ ਹੈਂ। ਮੇਰੇ ਪਹਿਲੋਂ ਪਾਰ ਹੋ ਚੁਕੇ ਬਹਾਦਰ ਸਿਪਾਹੀ ਤੇ ਸਰਦਾਰ ਹੁਣ ਕਈ ਗੁਣਾਂ ਵਧੇਰੀ ਹਿੰਮਤ ਨਾਲ ਦੁਸ਼ਮਣ ਦਾ ਮੁਕਾਬਲਾ ਕਰ ਰਹੇ ਹੋਣਗੇ। ਤੇ ਦੁਸ਼ਮਣ ਦੇ ਛੇਤੀ ਹੀ ਪੈਰ ਉਖੜਨ ਵਾਲੇ ਹੋਸਨ।

ਸੁਰਖਾ ਤੇ ਸਫੇਦ ਪਰੀ ਨਦ ਪਾਰ ਕਰਨ ਲਈ ਲੂਸਣੀਆਂ ਲੈ ਰਹੇ ਸਨ।

ਸਿਪਾਹੀ ਝੁਕ ਰਹੇ ਸਨ। ਬਹੁਤੇ ਅਜੇਹੇ ਵੀ ਸਨ ਜੋ ਏਹ ਤਾਮੀਜ਼ ਨਹੀਂ ਸਨ ਕਰ ਰਹੇ ਕਿ ਏਸ ਸਭ ਕੁਝ ਦਾ ਕਰਤਾ ਕੌਣ ਹੈ। ਪਰ ਫੇਰ ਵੀ ਨੌਜੁਆਨ ਦਾ ਮਹਾਰਾਜ ਰਣਜੀਤ ਸਿੰਘ ਤੋਂ ਅਗੇ ਹੋਕੇ ਖਲੋਣਾਂ ਉਹਨਾਂ ਦੇ ਇਸ ਭੁਲੇਖੇ ਨੂੰ ਕੁਝ ਘਟਾ ਰਿਹਾ ਸੀ। ਤੇ ਉਹ ਜਾਣ ਰਹੇ ਸਨ ਕਿ—ਕੁਦਰਤ

ਦਾ ਸ਼ਾਦਰ ਕੌਣ ਹੈ।

ਪਾਰ ਹੋ ਗਏ ਸਿਪਾਹੀ ਬੇ–ਝਿਜਕ, ਬਿਨਾਂ ਉਡੀਕ ਮੈਦਾਨੇ ਜੰਗ ਵੱਲ ਵੱਧ ਰਹੇ ਸਨ।

ਰੱਬ ਜੀ! ਤੁਸੀਂ ਬੇਅੰਤ ਹੋ। ਪਾਣੀ ਸਿਰ ਤੋਂ ਉਚਾ ਹੁੰਦਾ ਜਾ ਰਿਹਾ ਹੈ। ਸ਼ਾਇਦ ਕਈ ਅਣ-ਜਾਣ ਸਿਪਾਹੀ ਵੀ ਸੋਚ ਰਹੇ ਹਨ। ਕਿ ਅਸੀਂ ਅਟਕ-ਸਾਗਰ ਦੀ ਲਪੇਟ ਵਿੱਚ ਹੀ ਨਾਂ ਅਛੋਪਲੇ ਜੇਹੇ ਆ ਜਾਈਏ। ਸੁਨਹਿਰੀ ਕਬਚੇ ਤੇ ਹੱਥ ਧਰੀ ਏਹ ਸੁੰਦਰ–ਪੁਰਸ਼ ਭਗਵਾਨ ਕੇਸਾ ਭਲਾ ਮਲੂੰਮ ਦੇ ਰਿਹਾ ਹੈ। ਕਿੰਨਾਂ ਸੁੰਦਰ ਹੈ ਏਸ ਸਜੀਲੇ ਦਾ ਸਰੀਰ। ਸ਼ਾਇਦ ਹੀ ਮੇਰੀ ਫੋਜ ਵਿੱਚ ਕੋਈ ਜੁਆਨ ਏਨਾਂ ਲੰਮਾਂ ਹੋਵੇ। ਜਦੋਂ ਦੁਸ਼ਮਣ ਤੇ ਟੁੱਟ ਪੈਂਦਾ ਹੋਵੇਗਾ, ਇਕ–ਇਕ ਵਾਰ ਨਾਲ ਹੀ ਸਫਾਂ ਦੀਆਂ ਸਫਾਂ ਸਮੇਟੀ ਚਲਿਆ ਜਾਂਦਾ ਹੋਵੇਗਾ। ਸਰਕਾਰ ਸੋਚ ਰਹੇ ਸਨ।

ਮੈਂ ਏਸਨੂੰ ਕੀ ਸਮਝਾਂ ? ਰੱਬੀ ਰੂਹ ਜਾਂ ਸਾਖਿਆਤ ਪ੍ਰਮੇਸੁਰ। ਠੀਕ ਉਹ ਆਪ ਹੀ ਤਾਂ ਹੈ।

ਮਹਾਰਾਜ ਰਣਜੀਤ ਸਿੰਘ ਜੀ ਝੁਕ ਜਾਂਦੇ ਹਨ। ਕੀ ਮੇਰੇ ਸਤਿਗੁਰ ਸਚੇ ਪਾਤਸ਼ਾਹ ਨੇ ਏਨਾਂ ਲਈ ਹੀ ਤਾਂ ਨਹੀਂ ਲਿਖਿਆ–

ਮੈਂ ਪੇਖਿਓਰੀ, ਮੋਹਨ ਸਭ ਤੇ ਉਚਾ।
ਆਨ ਨਾ ਸਮਸਰ ਕੋਊ ਲਾਗੈ,
ਢੂਢ ਰਹੇ ਹਮ ਮੂਚਾ।

ਸਚ ਮੁਚ ਹੀ ਬਾਕੀ ਪ੍ਰਿਥਮੀ ਦੇ ਮਾਣਸ ਏਹਨਾਂ ਤੋਂ ਨੀਵੇਂ ਦਿਸ ਰਹੇ ਹਨ। ਰਬ ਜੀ! ਮੈਂ ਏਨਾਂ ਚਿਰ ਤੇਰੇ ਏਸ ਪਿਆਰੇ ਨੂੰ ਕਿਉਂ ਨਾ ਜਾਣ ਸਕਿਆ! ਘਟ–ਘਟ ਦੀ ਜਾਨਣ ਹਾਰਾ ਕੀ ਪਤਾ ਹੈ ਕਿਸ ਵੇਲੇ ਕਿਸ ਵਿਚ ਪਰਗਟ ਹੋ ਜਾਂਦਾ ਹੈ। ਓੜਕ ਓੜਕ ਭਾਲ ਥੱਕੇ,

ਫੋਜ ਦਾਕੁਝ ਹਿਸਾ ਹੀ ਹੁਣਬਾਕੀਰਹਿਰਿਹਾ ਸੀ ਮਹਾਰਾਜ ਦੇ ਬਾਡੀ ਗਾਰਡ[ਅੰਗ ਰਖਸ਼ਕਾਂ]ਥੋੜੀ ਵਿਥ ਨਾਲ ਦੋਹਾਂ ਨੂੰ ਘੇਰ ਵਿਚ ਲਈਖਲੋਤੇਸਨ।

ਘੋੜਿਆਂ ਨੂੰ ਅਗੇ ਵਧਦਿਆਂ ਵੇਖ ਸੁਰਖਾ ਤੇ ਸਫੇਦ ਪਰੀ ਹੁਣ ਵਧੇਰੇ ਮਚਲ ਰਹੇ ਸਨ।

ਸਾਡੇ ਸਿਰਤਾਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਬੰਦਾ ਬਹਾਦਰ ਦੀ ਤਰ੍ਹਾਂ ਸਾਡੀ ਮਦਦ ਲਈ ਏਸ ਅਦੁਤੀ ਸੂਰਬੀਰ ਨੂੰ ਫੌਜ ਵਿਚ ਭਜਿਆ ਹੈ ਨ ਹੀਂ ਤਾਂ ਕੀ ਘਾਟਾ ਸੀ ਇਹਨਾਂ ਨੂੰ ਜੋ ਦਸ ਵੀਹ ਟਕਿਆਂ ਲਈ ਏਥੇ ਲੜਾਈਆਂ ਮਾਰਦੇ ਫਿਰਦੇ। ਉਸ ਕਰਤਾ ਪੁਰਖ ਨੂੰ ਕਿਸੇ ਨ ਕਿਸੇ ਰੂਪ ਵਿਚ ਸਾਡੀ ਸੰਸਾਰੀਆਂ ਦੀ ਮਦਦ ਕਰਨੀ ਹੀ ਪੈਂਦੀ ਹੈ।

ਓਸੇ ਦੇ ਜੂ ਹੋਏ।

ਆਹਾ, ਕੈਸੀ ਜਾਦੂ ਨਗਰੀ ਵਸ ਰਹੀ ਹੈ। ਮੀਲਾਂ ਵਿਚ ਬੇਥਾਹ ਜਲ ਸਮੁੰਦਰ ਦੀ ਤਰ੍ਹਾਂ ਲਹਿਰਾਂ ਦੇ ਰਿਹਾ ਹੈ। ਤੇ ਏਧਰ ਅਸੀਂ ਕਿੰਨੀ ਗਹਿਰਾਈ ਵਿਚੋਂ ਗੁਜ਼ਰ ਰਹੇ ਹਾਂ।

ਫੌਜ ਲੰਘ ਗਈ ਤੇ ਅਖ ਝਮਕਦਿਆਂ ਹੀ ਸੁਰਖਾ ਤੇ ਸਫੇਦ ਪਰੀ ਵੀ ਦਰਿਆ ਦੇ ਉਚੇ ਕਿਨਾਰੇ ਤੇ ਜਾ ਖਲੋਤੇ।

ਅਚਾਨਕ ਵਿਕਰਸ਼ਣ ਟੁੱਟਾ ਤੇ ਪਹਾੜ ਤੋਂ ਉਤਰਦੀ ਗੰਗਾ ਵਾਂਗ ਗੜ ਗੜਾਂਦਾ ਜਲ ਆਪਣੀ ਮਾਮੂਲੀ ਉਚਾਈ ਤੋਂ ਉਚਾ ਹੋ ਲਹਿਰਾਂ ਲੈਣ ਲਗ ਗਿਆ।

ਇਕ ਵਾਰ ਅਗੇ ਵੀ ਇਕ ਟੱਕ ਚਲਣ ਵਾਲਾ ਅਟਕ ਰੁਕਿਆ ਸੀ। ਜਾਂ ਰੁਕਣ ਦਾ ਭਾਸ ਹੋਇਆ ਸੀ; ਅੱਜ ਤੋਂ ਪੰਜ–ਛੇ ਹਜ਼ਾਰ ਵਰ੍ਹੇ ਪਹਿਲੋਂ। ਜਦੋਂ ਆਰੀਆ ਨਸਲ ਦੇ ਲੋਕ–ਰਗ ਵੇਦ ਦੇ ਰਚਯਤਾ ਰਿਸ਼ੀਆਂ ਏਸ ਨੂੰ ਪਾਰ ਕੀਤਾ

ਦ੍ਰਾਵੜਾਂ ਨੂੰ ਆਪਣੇ ਸਿੰਧ ਤੇ ਮਾਣ ਸੀ। ਪਰ ਪਰਦੇਸੀ ਹਮਲਾਵਰਾਂ ਦੋਹਾਂ ਦਾ ਮਾਣ ਤੋੜ ਦਿਤਾ ਜਿਸਤੋਂ ਖਿਝਕੇ ਹੀ ਸੁਦੇਸ਼ੀਆਂ ਸ਼ਾਇਦ ਏਸ ਨੂੰ ਹਟਕ ਤੋਂ ਅਟਕ ਕਿਹਾ ਹੋਵੇਗਾ। ਜਾਂ ਸਿੰਧ ਤੋਂ ਅਟਕ ਬਣਾ ਦਿਤਾ ਹੋਵੇਗਾ। ਅਤੇ ਦੂਸਰੀ ਵਾਰ ਅੱਜ ਫੇਰ ਉਹਨਾਂ ਹੀ ਆਰੀਆਂ ਦੇ ਪੋਤ੍ਰਾਂ ਪਰ ਪੋਤ੍ਰਾਂ ਨੂੰ ਰਾਹ ਦੇਣ ਲਈ ਮਹਾਰਾਜਰਾਮ ਸਿੰਘਜੀ ਅਗ ਅਟਕਿਆ ਜੋ ਅਗੇ ਚਲਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਸਿਖ ਬਣਨ ਪਿਛੋਂ–ਬਾਰ੍ਹਵੀਂ ਪਾਤ-ਸ਼ਾਹੀ ਸ੍ਰੀ ਸਤਿਗੁਰੂ ਰਾਮ ਜੀ ਦੇ ਨਾਮ ਨਾਲ ਜਗਤ ਵਿਖਯਾਤ ਹੋਏ।

# ਨਮਸਕਾਰ ਉਹਨਾਂ ਪੂਜਾਂ ਨੂੰ

[ਸ੍ਰ. ਅਵਤਾਰ ਸਿੰਘ ਜੀ 'ਅਜ਼ਾਦ'

ਮੈਂ ਮਸਤ-ਦੀਵਾਨਿਆਂ, ਧੁਰੋਂ ਪਰਵਾਨਿਆਂ ਦੀ,
ਸ਼ਹੀਦਾਂ ਭੂਮੀ ਨੂੰ ਹਾਂ ਪਰਸਣ ਆਇਆ,
ਆਪਣੇ ਪਿਆਰ ਭਰੇ ਜਜ਼ਬੇ ਦੀ ਹਾਂ,
ਨਿਮਾਣੀ ਨਿਕੜੀ ਭੇਟ ਲਿਆਇਆ।
ਕੂਕੇ ਵੀਰ ਵਰਯਾਮਾਂ ਦਾ ਸਨਮਾਨਿਆਏਹ ਰਕੜ
ਤੀਰਥ ਮਹਾਂ ਪੁਨੀਤ, ਪਰਮ ਪਵਿਤਰ,
ਹੈ ਬਣ ਗਿਆ ੩੭ ਕਰੋੜ ਭਾਰਤ ਵਾਸੀਆਂਲਈ,
ਸਚ ਵਰਗੇ ਸਚੇ ਤੇ ਸੁਚੇ,
ਬੇਦਾਗ-ਮੁਹਬਤ ਦੇ ਸਾਕਾਰ ਸੋਮਣਿ ਉਹ
ਇਸ਼ਕ ਦੇ ਰੰਗ ਅੰਦਰ ਰੰਗੇ, ਮਸਤਾਨੇ ਹੋਏ;
ਸਚ ਖੰਡ ਸਚ ਦਰਗਾਹੇ
ਮਸਤੀ ਦੇ ਮਜ਼ੇ ਲੈ ਰਹੇ।
ਜਦ ਤੋਪਾਂ ਦੇ ਸਨਮੁਖ ਉਹ ਸੀਨੇ ਤਾਨ ਖੜੇ,
ਇਕ ਨਸ਼ਾ ਨਿਰਾਲਾ ਕੋਈ ਉਨ੍ਹਾਂ ਨੂੰ ਚੜ੍ਹਿਆ ਸੀ।
ਮੌਤ ਦੀਆਂ ਅਖੀਆਂ ਵਿਚ ਉਨ੍ਹਾਂ ਅਖੀਆਂ ਪਾ,
ਕਹਿਆ ਸੀ: 'ਆ ਗਈ ਏਂ
ਮਸਤਾਨੀਏਂ ਵਰਨ ਲਈ ?'

* * * *

'ਕਾਵਨ' ਮਹਾ ਪਾਪੀ ਵੀ,
ਉਹਨਾਂ ਦੀਆਂ ਨਜ਼ਰਾਂ ਵਿਚ
ਮੁਕਤੀ ਦਾ ਵਿਸ਼ਤਾ ਸੀ।
ਨੂਰਾਨੀ ਇਕ ਕਿਰਨ ਜਹੀ
ਮਿਹਰਾਮਤ ਗੁਰ-ਪ੍ਰੀਤਮ ਦੀ,
ਉਸ ਵੇਲੇ ਉਜਲਾ ਰਹੀ ਸੀ,
ਉਹਨਾਂ ਦੀਆਂ ਰਾਹਾਂ ਨੂੰ।
ਕੰਨ, ਸਾਮਰਤੱਖ ਸੁਣ ਰਹੇ ਸਨ।
ਅਵਾਜ਼ ਮਧੁਰ ਰਸ- ਭਿੰਨੜੀ
ਉਸ ਚੀਨੀ ਵਾਲੇ ਦੀ,
ਉਸ ਮਸਤ ਅਲਸਤੀ ਦੀ,
"ਪੁਤਰੋ। ਤੁਸੀਂ ਅਮਰ ਹੋਏ।

* * * *

ਪਲੀਤੇ ਦਾਗੇ ਗਏ
ਘਨ-ਗਰਜਨਾਂ ਵਿਚ ਤੋਪਾਂ
ਅਰੜਾਂਦੇ ਗੋਲੇ ਉਗਲ ਦਿਤੇ।
ਪੁਰਚਾ ਪੁਰਚਾ ਹੋ ਉਡੇ,
ਰਾਮ ਅੰਦਰ ਰਮੇ ਹੋਏ।
ਉਹਨਾਂ ਦੇ ਦਗਦੇ ਚਿਹਰਿਆਂ ਤੇ
ਰੌਣਕ ਸੀ ਸ਼ਹਾਦਤ ਦੀ,
ਲਾਲੀ ਸੀ ਭਗਤੀ ਦੀ,
ਨੂਰ ਸੀ ਸਿਮਰਨ ਦਾ।

* * * *

ਅਜ ਕਾਵਨ ਕਿਥੇ ਹੈ।
ਫੋਰਸਾਈਥ ਕਿਥੇ ਹੈ।
ਗੋਰੇ ਦਾ ਤਲਾ ਮੂਲ
ਖਗਿਆ ਤੇ ਵਗਾਹਿਆ ਗਿਅ
ਪਰ ਸੂਰਮੇ ਕੂਕੇ ਉਹ
ਅਕਾਸ਼ ਦੇ ਤਾਰਿਆਂ ਜਿਉਂ
ਇਤਿਹਾਸ ਵਿਚ ਚਮਕ ਰਹੇ।
ਮੈਂ ਉਹਨਾਂ ਸ਼ਹੀਦਾਂ ਨੂੰ,
ਉਹਨਾਂ ਦੀ ਭਗਤੀ ਨੂੰ,
ਉਹਨਾਂ ਦੀ ਮਸਤੀ ਨੂੰ,
ਉਹਨਾਂ ਦੇ ਕਰਤਵ ਨੂੰ,
ਉਹਨਾਂ ਦੀ ਕਰਨੀ ਨੂੰ,
ਝੁਕ ਝੁਕ ਪਰਨਾਮ ਕਰਾਂ!
ਉਹ ਮਾਣ ਵਤਨ ਦਾ ਨੇ,
ਉਹ ਫਖਰ ਨੇ ਸਾਡੇ ਲਈ,
ਉਹ ਸਿਖ ਸੱਚੇ ਸਤਿਗੁਰ ਦੇ,
ਉਹ ਰਸ਼ਕ ਦਿਉਤਿਆਂ ਲਈ।
ਮੇਰੇ ਲਈ ਮੇਰੀ ਔਲਾਦ ਲਈ
ਭਾਰਤ ਦੀਆਂ ਔਂਦੀਆਂ ਨਸਲਾਂ ਲਈ
ਚਾਨਣ—ਮੀਨਾਰ ਬਣੇ।
ਨਮਸਕਾਰ ਉਹਨਾਂ ਪੂਜਾਂ ਨੂੰ,
ਮੈਂ ਮਸਤ ਦੀਵਾਨਿਆਂ, ਧੁਰੋਂ ਪਰਵਾਨਿਆਂ ਦੀ
ਸ਼ਹੀਦਾਂ ਭੂਮੀ ਨੂੰ ਹਾਂ ਪਰਸਣ ਆਇਆ
ਆਪਣੇ ਪਿਆਰ ਭਰੇ ਜਜ਼ਬੇ ਦੀ
ਹਾਂ ਭੇਟ ਲਿਆਇਆ।

# ਜਬ ਰੂਸ ਪੰਜਾਬੈ ਆਵੇ

[ਕਾਮਰੇਡ ਅਰਜਨ ਸਿੰਘ ਜੀ ਗੜਗਜ

ਤਰਨ ਤਾਰਨ ਦ ਜਮਪਲ ਕਾਮਰੇਡ "ਗੜਗਜ" ਉਹਨਾਂ ਸਜਣਾਂ ਚੋਂ ਹਨ ਜੋ ਮੁਢ ਤੋਂ ਹੀ ਦੇਸ਼ ਭਗਤੀ ਦੀ ਰੰਗਣ ਵਿੱਚ ਰੰਗੇ ਹੋਏ, ਆਜ਼ਾਦੀ ਤੇ ਲੋਕ-ਲਾਭ ਦੀ ਹਰ ਤਹਿਰੀਕ ਵਿਚ ਆਪਣਾ ਹਿੱਸਾ ਪਾਂਦੇ ਚਲੇ ਆ ਰਹੇ ਹਨ।

ਅਕਾਲੀ ਤਹਿਰੀਕ ਤੋਂ ਚਲਦਿਆਂ ਅੱਜ ਕਲ ਆਪ ਕਮਿਊਨਿਸਟਪਾਰਟੀਦੇ ਆਹਲਾ ਰੁਕਨਾਂ ਚੋਂ ਹਨ ਅਤੇ ਪਾਰਟੀ ਦੇ ਰੋਜ਼ਾਨਾ "ਨਵਾਂ ਜ਼ਮਾਨਾ" ਦੇ ਇਨਚਾਰਜ ਐਡੀਟਰ ਹਨ। ਨਾਮਧਾਰੀ ਪੰਥ ਤੇ ਇਸ ਦੀਆਂ ਕਰਨੀਆਂ ਦਾ ਪਿਛਵਾੜਾ ਜਿਹੜਾ ਕਿ ਦੇਸ਼-ਭਗਤੀ ਭਰਪੂਰ ਹੈ, ਉਸ ਦੇ ਆਪ ਸੱਚੇ ਕਦਰ ਦਾਨ ਹਨ। [ਪ. ਸ. ਕਵੀ



ਅਜ ਇਹ ਗਲ ਸਿਧ ਹੋ ਚੁਕੀ ਹੈ ਕਿ ਭਾਰਤ ਵਰਸ਼ ਨੂੰ ਅੰਗੇਜ਼ ਸਾਮਰ ਜੀਆਂ ਦੇ ਪੰਜੇ ਵਿਚੋਂ ਆਜ਼ਾਦ ਕਰਵਾਣ ਲਈ ਨਾਮਧਾਰੀ ਬਜ਼ੁਰਗ ਗੁਰੂ ਰਾਮ ਸਿੰਘ ਜੀ ਨੇ ਰੂਸ ਕੋਲੋਂ ਮਦਦ ਮੰਗੀ ਸੀ। ਜੇਹਾ ਕਿ ਸੋਵੀਅਤ ਯੂਨੀਅਨ ਦੀ ਨੀਊਜ਼-ਏਜੰਸੀ ਤਾਸ ਨੇ ਦਸਿਆ ਹੈ। ਇਸਦਾ ਪਤਾ ਰੂਸ ਵਿਚ ਕੇਂਦਰੀ ਏਸ਼ੀਆ ਦੇ ਮੁਹਾਫ਼ਜ਼ਖਾਨਿਆਂ ਵਿਚੋਂ ਮਿਲੀਆਂ ਦਸਤਾਵੇਜ਼ਾਂ ਤੋਂ ਲਗਦਾ ਹੈ। ਇਸ ਗਲ ਨੇ ਓਸ ਪੁਰਾਤਨ ਤੁਕ ਨੂੰ ਮੁੜ ਸਾਹਮਣੇ ਲੈ ਆਂਦਾ ਤੇ ਸਚਾ ਸਾਬਤ ਕਰ ਦਿਤਾ ਹੈ ਜੇਹੜੀ "ਜਬ ਰੂਸ ਪੰਜਾਬੈ ਆਵੇ" ਕਰਕੇ ਚਰੋਕਣੀ ਮੂੰਹ ਚੜ੍ਹੀ ਹੋਈ ਹੈ।

ਤਾਸ ਏਜੰਸੀ ਨੇ ਲਿਖਿਆ ਹੈ:

"ਦਸਤਾਵੇਜ਼ਾਂ ਵਿਚ ਦਸਿਆ ਗਿਆ ਹੈ ਕਿ ੧੮੭੯ ਸੰਨ ਵਿਚ ਗੁਰੂ ਬਾਬਾ ਰਾਮ ਸਿੰਘ ਜੀ ਦੀ ਇਕ ਚਿਠੀ ਲੈਕੇ ਸਿਖ ਏਲਚੀ ਗੁਰਚਰਨ ਸਿੰਘ ਕੇਂਦਰੀ ਏਸ਼ੀਆ ਦੇ ਰੂਸੀ ਗਵਰਨਰ ਜਨਰਲ ਕੋਲ ਪੁਜਿਆ।"

ਅੰਗ੍ਰੇਜ਼ਾਂ ਨੇ ਗੁਰੂ ਬਾਬਾ ਰਾਮ ਸਿੰਘ ਜੀ ਨੂੰ ਰੰਗੂਨ ਜਲਾਵਤਨ ਕੀਤਾ ਹੋਇਆ ਸੀ। ਇਸ ਲਈ ਖਿਆਲ ਕੀਤਾ ਜਾਂਦਾ ਹੈ ਕਿ ਉਨਾਂ ਦਾ ਏਲਚੀ ਕੇਂਦਰੀ ਏਸ਼ੀਆ (ਬਰਮਾ) ਤੋਂ ਹੀ ਗਿਆ ਹੋਵੇਗਾ ਇਹ ਚਿਠੀ ਹਿੰਦੁਸਤਾਨੀ ਕਾਗਜ਼ ਉਪਰ ਪੰਜਾਬੀ ਵਿਚ ਪੁਰਾਣੀ ਸ਼ਿਕਸਤਾ ਲਿਪੀ ਵਿਚ ਲਿਖੀ ਹੋਈ ਦਸੀ ਗਈ ਹੈ।

ਗੁਰੂ ਰਾਮ ਸਿੰਘ ਜੀ ਨੇ ਜੇਹੜੀ ਚਿਠੀ ਰੂਸੀ ਗਵਰਨਰ ਜਨਰਲ ਨੂੰ ਘਲੀ ਸੀ, ਉਸ ਵਿਚ ਉਨਾਂ ਇਹ ਤਜਵੀਜ਼ ਰਖੀ ਕਿ ਰੂਸੀ ਅਤੇ ਉਹ (ਨਾਮਧਾਰੀ) ਰਲਕੇ ਅੰਗ੍ਰੇਜ਼ਾਂ ਵਿਰੁਧ ਫੌਜੀ ਕਾਰਵਾਈ ਕਰਨ ਉਨਾਂ ਲਿਖਿਆ:

"ਜੇ ਰੂਸੀ ਹਮਲਾ ਕਰਨ ਤਾਂ ਉਹ ਪੰਜਾਬ

ਵਿਚ ਆਪਣੇ ਸਿਖਾਂ ਨਾਲ ਉਨਾਂ ਦੀ ਮਦਦ ਕਰਨਗੇ।"

ਗੁਰੂ ਬਾਬਾ ਰਾਮ ਸਿੰਘ ਜੀ ਨੇ ਰੂਸ ਨੂੰ ਇਹ ਚਿਠੀ ਕਿਉਂ ਲਿਖੀ? ਜ਼ਾਹਰ ਹੈ ਕਿ ਉਹ ਸਮਝਦੇ ਹੋਣਗੇ ਕਿ ਭਾਰਤ ਵਰਸ਼ ਵਿਚ ਅਜੇ ਏਨੀ ਜਾਗ੍ਰਤੀ ਤੇ ਸੂਝ ਪੈਦਾ ਨਹੀ ਹੋਈ, ਅਜੇ ਗੁਲਾਮੀ ਦੇ ਸੇਕ ਨੇ ਆਮ ਲੋਕਾਂ ਨੂੰ ਏਨਾ ਤਾਅ ਨਹੀ ਮਹਿਸੂਸ ਕਰਾਇਆ ਕਿ ਹਰ ਹਿੰਦੁਸਤਾਨੀ ਇਕ ਦਮ ਅੰਗ੍ਰੇਜ਼ੀ ਜੂਲਾ ਲਾਹਕੇ ਵਗਾਹ ਮਾਰਨ ਲਈ ਉਠ ਖੜਾ ਹੋਵੇ। ਪਰ ਉਨ੍ਹਾਂ ਦੀ ਅਜ਼ਾਦੀ ਦੀ ਖਾਹਸ਼ ਤੇ ਤੀਬਰਤਾ ਨੇ ਉਨ੍ਹਾਂ ਨੂੰ ਇਹ ਸੁਝਾਇਆ ਹੋਵੇਗਾ ਕਿ ਭਾਵੇਂ ਗੁਲਾਮੀ ਵਿਰੁਧ ਸੂਝ ਤੇ ਜਾਗ੍ਰਤੀ ਅਜੇ ਬਹੁਤ ਹੀ ਸੌੜੀ ਹੈ ਤਾਂ ਵੀ ਸੂਝਵਾਨ ਬਣ ਚੁਕੇ ਤੇ ਜਾਗ੍ਰਤ ਵਿਚ ਆ ਚੁਕੇ ਲੋਕਾਂ ਦਾ ਭਾਵੇਂ ਉਹ ਉਂਗਲਾਂ ਤੇ ਗਿਣੇ ਜਾਣ ਜੋਗੇ ਹੀ ਕਿਉਂ ਨ ਹੋਣ, ਫਰਜ਼ ਹੈ ਕਿ ਉਹ ਆਪਣੇ ਪਿਆਰੇ ਦੇਸ਼ ਦੀ ਅਜ਼ਾਦੀ ਲਈ ਅਹੂਤੀਆਂ ਪਾ ਦੇਣ। ਏਸੇ ਸੂਝ ਤੇ ਜਾਗ੍ਰਤੀ ਨੇ ਗੁਰੂ ਰਾਮ ਸਿੰਘ ਜੀ ਨੂੰ ਐਨ ਓਸ ਤਰਾਂ ਕਰਨ ਲਈ (ਰੂਸ ਤੋਂ ਮਦਦ ਹਾਸਲ ਕਰਨ ਲਈ) ਪਰੇਰਿਆ ਜਿਵੇਂ ਦੂਜੀ ਵਡੀ ਜੰਗ ਸਮੇਂ ਸ੍ਰੀ ਸੁਭਾਸ਼ ਚੰਦਰਬੋਸ ਦੀ ਸੂਝ ਤੇ ਜਾਗ੍ਰਤੀ ਨੇ, ਉਨਾਂ ਨੂੰ ਹਿਟਲਰ ਤੇ, ਟੋਜੋ ਤੋਂ ਮਦਦ ਲੈਣ ਲਈ ਪਰੇਰਿਆ ਸੀ।

ਸ੍ਰੀ ਸੁਭਾਸ਼ ਚੰਦਰਬੋਸ ਵਲੋਂ ਹਿਟਲਰ ਤੇ ਟੋਜੋ ਤੋਂ ਮਦਦ ਦੀ ਆਸ ਨੂੰ ਦੇਸ਼ ਦੇ ਅਗਾਂਹ ਵਧੂ ਤੇ ਸੂਝਵਾਨ ਹਿਸੇ ਚੰਗਾ ਨਹੀ ਸਨ ਸਮਝਦੇ ਕਿਉਂਕਿ ਫਾਸ਼ਿਸਟਾਂ ਤੋਂ ਕਦੇ ਇਹ ਆਸ ਨਹੀਂ ਕੀਤੀ ਜਾ ਸਕਦੀ ਕਿ ਉਹ ਕਿਸੇ ਦੇਸ਼ ਨੂੰਸਹੀਮਾਅਨਿਆਂ ਵਿਚਅਜ਼ਾਦੀ ਦਵਾ ਜਾਂ ਦੇ ਸਕਦੇ ਹਨ। ਇਹੋ ਕਾਰਨ ਸੀ ਕਿ ਪੰਡਿਤ ਜਵਾਹਰ ਲਾਲ ਨੇ ੧੯੪੧ ਵਿਚ ਇਕ ਤਕਰੀਰ ਕੀਤੀ ਸੀ, ਜਿਸਦਾ ਭਾਵ ਇਹ ਸੀ ਕਿ ਜੇ ਸੁਭਾਸ਼ ਬਾਬੂ ਵੀ ਫਾਸਿਸ਼ਟਾ ਨੂੰ ਲੈਕੇ ਹਿੰਦ ਤੇ ਚੜ੍ਹ ਆਏ ਤਾਂ ਮੈਂ ਤਲਵਾਰ ਲੈ ਕੇ ਹਿੰਦੁਸਤਾਨ ਦੀ ਰਾਖੀ ਲਈ ਉਨਾਂ ਵਿਰੁਧ ਵੀ ਲੜਾਂਗਾ। ਇਹ ਸੀ ਫਾਸ਼ਿਸ਼ਟਾਂ ਵਿਰੁਧ ਹਿੰਦੁਸਤਾਨ ਦੇ ਅਗੇ ਵਧੂ ਤੇ ਤਿਖੇਰੀ ਸੂਝ ਰੱਖਣ ਵਾਲੇ ਅਨਸਰਾਂ ਦਾ ਰਵੱਯਾ। ਅਤੇ ਹਿਟਲਰ ਟੋਜੋ ਤੇ ਮਸੋਲੀਨੀ, ਇਹ ਫਾਸ਼ਿਸਟ ਤਰਿਕੜੀ ਸੀ। ਦੂਜੀ ਵਡੀ ਜੰਗ ਵਿਚ ਏਸ ਤਰਿਕੜੀ ਵਲੋਂ ਗੁਲਾਮ ਬਨਾਏ ਗਏ ਦੇਸ਼ਾਂ ਉਤੇ ਘੋਰ ਅਤਿਆਚਾਰਾਂ ਵਿਰੁਧ ਹਾ–ਹਾ ਕਾਰ ਦੀ ਅਵਾਜ਼ ਸਾਰੀ ਦੁਨੀਆਂ ਵਿਚ ਉਠ ਖਲੋਤੀ ਸੀ। ਏਸੇ ਫਾਸ਼ਿਸਟ ਤਰਿਕੜੀ–ਹਿਟਲਰ, ਟੋਜੋ ਤੇ ਮਸੋਲੀਨੀ ਵਿਰੁਧ ਜਜ਼ਬਾ ਪ੍ਰਗਟੌਂਦਿਆਂ ਭਾਰਤ ਦੀ ਸੱਭ ਤੋਂ ਵਡੀ ਰਾਜਸੀ ਜਥੇ–ਬੰਦੀ ਇੰਡੀਅਨ ਨੈਸ਼ਨਲ ਕਾਂਗ੍ਰਸ ਦੀ ਵਰਕਿੰਗ ਕਮੇਟੀਨੇ ਆਪਣੇ ੮ ਅਗਸਤ ੧੯੪੨ ਦੇ ਪ੍ਰਸਿਧ "ਕਰੋ ਜਾਂ ਮਰੋ" ਦੇ ਮਤੇ ਵਿਚ ਇਉਂ ਲਿਖਿਆ ਸੀ:–

"ਕਮੇਟੀ ਏਸ ਗੱਲ ਵਲੋਂ ਚੇਤੰਨ ਹੈ ਕਿ ਕਿਸੇ ਵੀ ਤਰ੍ਹਾਂ ਚੀਨ ਜਾਂ ਰੂਸ ਦੇ ਡੀਫੈਂਸ (ਬਚਾਅ) ਨੂੰ, ਜਿਨਾਂ ਦੀ ਆਜ਼ਾਦੀ ਬੜੀ ਕੀਮਤੀ ਹੈ, ਅਤੇ ਉਸ ਦੀ ਜ਼ਰੂਰ ਰਾਖੀ ਹੋਣੀ ਚਾਹੀਦੀ ਹੈ। ਜਾਂ ਇਤਹਾਦੀ ਕੌਮਾਂ ਦੀ ਡੀਫੈਂਸ (ਬਚਾਅ) ਦੀ ਸ਼ਕਤੀ ਲਈ ਖਤਰਾ ਪੈਦਾ ਨਹੀਂ ਕਰਨਾਚਾਹੀਦਾ (ਕਾਂਗ੍ਰਸ ਵਰਕਿੰਗ ਕਮੇਟੀ ਦੇ ੮ ਅਗਸਤ ੧੯੪੨ ਦੇ ਮਤੇ ਵਿਚੋਂ) ਏਸੇ ਹੀ ਤਰਿਕੜੀ (ਫਾਸ਼ਿਸਟ ਟੋਲੇ) ਵਿਰੁਧ ਸ੍ਰੀ ਗਾਂਧੀ ਜੀ ਦਾ ਦਾਹਵਾ ਸੀ ਕਿ ਉਹਨਾਂ ਦੀ ਇਤਹਾਦੀਆਂ (ਬਰਤਾਨੀਆਂ, ਫਰਾਂਸ, ਅਮ੍ਰੀਕਾ, ਰੂਸ ਤੇ ਚੀਨ) ਦੇ ਫਾਸ਼ਿਜ਼ਮ ਵਿਰੁਧ ਕਾਜ਼ ਨਾਲ ਅਖਲਾਕੀ ਹਮਦਰਦੀ ਹੈ।

ਸਾਫ ਹੈ ਕਿ ਫਾਸ਼ਿਸ਼ਟਾਂ ਦੀ ਕਿਸੇ ਤਰ੍ਹਾਂ ਦੀ ਮਦਦ ਵੀ ਹਿੰਦ ਲਈ ਖਤਰਨਾਕ ਸਮਝੀ ਗਈ ਸੀ ਤੇ ਹੈ ਵੀ ਠੀਕ ਸੀ। ਪਰ ਗੁਰੂ ਬਾਬਾ ਰਾਮ ਸਿੰਘ ਜੀ ਵਲੋਂ ਅਜ ਤੋਂ ਪੌਣੀ ਸਦੀ ਪਹਿਲਾਂ, ਆਪਣੇ ਦੇਸ਼ ਨੂੰ ਅਜ਼ਾਦ ਕਰੌਣ ਲਈ ਰੂਸ ਨੂੰ ਦਿਤਾ ਗਿਆ ਸਦਾ ਪਤਰ ਹੋਰ ਹੀ ਮਹਾਨਤਾ ਰਖਦਾ ਹੈ। ਇਸ ਕਰਕੇ ਉਹ ਅਜ ਵੀ ਬਾਬਾ ਜੀ ਦੀ ਅਨਿਨ ਦੇਸ਼ ਭਗਤੀ ਦਾ ਸੂਚਕ ਜ਼ਾਹਰ ਹੋ

ਰਿਹਾ ਹੈ। ਕਿਉਂਕਿ:-

(੧) ਓਸ ਵੇਲੇ ਦਾ ਰੂਸ ਭਾਵੇਂ ਅੱਜ ਦਾ ਲੋਕ ਜਮਹੂਰੀ ਰੂਸ ਨਹੀਂ ਸੀ। ਪਰ, ਸਾਮਰਾਜ ਦੀ ਅੰਤਲੀ ਸ਼ਕਲ-ਫਾਸ਼ਿਸ਼ਟ ਵੀ ਨਹੀਂ ਸੀ। ਹਾਂ ਅੰਗ੍ਰੇਜ਼ ਸਾਮਰਾਜ ਦਾ ਇਕ ਸ਼ਰੀਕ ਜ਼ਰੂਰ ਸੀ ਜਿਸਨੂੰ ਆਪਣਾਂ ਸ਼ਰੀਕਾ ਕਢਣ ਦਾ ਇਕ ਮੌਕਾ ਮਿਲ ਸਕਦਾ ਸੀ ਤੇ ਹਿੰਦ ਨੂੰ ਵੀ ਲਾਭ ਪੁਜਣ ਦੀ ਆਸ ਹੋ ਸਕਦੀ ਸੀ।

(੨) ਓਸ ਸਮੇਂ ਭਾਰਤ ਵਾਸੀਆਂ ਵਿਚ ਏਨੀਂ ਜਾਗ੍ਰਤੀ ਤੇ ਸੂਝ ਪੈਦਾ ਨਹੀਂ ਸੀ ਹੋਈ, ਜਿੰਨੀ ਦੂਜੀ ਵਡੀ ਜੰਗ ਸਮੇਂ ਹੋ ਚੁਕੀ ਸੀ।

(੩) ਨ ਸਿਰਫ ਵਡੇ ਪੈਮਾਨੇ ਤੇ ਜਾਗ੍ਰਤੀ ਤੇ ਸੂਝ ਹੀ ਪੈਦਾ ਹੋ ਚੁਕੀ ਸੀ, ਸਗੋਂ ਬਾਬਾ ਰਾਮ ਸਿੰਘ ਜੀ ਦੇ ਸਮੇਂ ਨਾਲੋਂ ਦੂਜੀ ਵਡੀ ਜੰਗ ਸਮੇ ਕਿਤੇ ਵਧੀਕ ਲੋਕ ਆਪਣੇ ਦੇਸ਼ ਲਈ ਅਹੂਤੀਆਂ ਦੇ ਚੁਕੇ ਤੇ ਦੇ ਰਹੇ ਸਨ।

(੪) ਨਾ ਸਿਰਫ ਲੋਕ ਕੁਰਬਾਨੀ ਹੀ ਕਰਦੇ ਸਨ, ਸਗੋਂ ਪੂਰੀ ਤਰਾਂ ਜਥੇਬੰਦ ਹੋਚੁਕੇ ਸਨ।

(੫) ਸਭ ਤੋਂ ਵਧੀਕ ਇਹ ਕਿ ਓਸ ਵੇਲੇ ਨਾਲੋਂ ਹੁਣ ਦੇ ਵੇਲਿਆਂ ਵਿਚ ਵਿਦਯਕ ਤੌਰ ਤੇ ਵੀ ਰਾਜਸੀ ਸੂਝ ਦਾ ਪਛੜੇਵਾਂ ਕਾਫੀ ਦੂਰ ਹੋ ਚੁਕਾ ਸੀ।

(੬) ਬਾਬਾ ਰਾਮ ਸਿੰਘ ਜੀ ਨੂੰ ਇਸ ਗਲ ਦਾ ਨਿਸਚਾ ਸੀ ਕਿ ਰੂਸੀ ਸਾਨੂੰ ਆਜ਼ਾਦ ਕਰੌਣ ਵਿਚ ਮਦਦ ਦੇਣਗੇ, ਉਨਾਂ ਨੂੰ ਹੋਰ ਕੋਈ ਲਾਲਚ ਨਹੀਂ ਹੋਵੇਗਾ, ਜੇਹਾ ਕਿ ਉਹਨਾਂ ਸੱਦਾ ਪਤਰ ਵਾਲੀ ਚਿਠੀ ਵਿਚ ਲਿਖਿਆ ਹੈ। "ਹਿੰਦੀਆਂ ਨੂੰ ਪਤਾ ਹੈ ਕਿ ਰੂਸੀਆਂ ਨੂੰ ਹਿੰਦ ਦੀ ਲੋੜ ਨਹੀਂ, ਓਹ ਤਾਂ ਕੇਵੇ ਸਿਰਫ ਏਥੋਂ ਫਰੰਗੀਆਂ ਨੂੰ ਕਢਣ ਲਈ ਹੀ ਔਣਗੇ।"

ਭਾਵ ਇਹ ਕਿ ਗੁਰੂ ਬਾਬਾ ਰਾਮ ਸਿੰਘ ਜੀ ਵਲੋਂ ਇਸ ਵੇਲੇ ਦੇ ਰੂਸ ਨੂੰ ਸੱਦਾ ਦੇਸ਼ ਦੀ ਅਜ਼ਾਦੀ ਲਈ ਓਸ ਵੇਲੇ ਦੀ ਸੂਝ, ਜਾਗ੍ਰਤੀ ਤੇ ਹਾਲਾਤ ਨੂੰ ਮੁਖ ਰਖਕੇ ਬੜੀ ਮਹਾਨਤਾ ਰਖਦਾ ਹੈ।

ਸਵਾਲ ਪੈਦਾ ਹੁੰਦਾ ਹੈ ਕਿ ਓਨਾਂ ਰੂਸ ਕੋਲੋਂ ਹੀ ਮਦਦ ਕਿਉਂ ਮੰਗੀ?

ਇਸ ਕਰਕੇ ਕਿ ਓਸ ਵੇਲੇ ਅੰਗਰੇਜ਼ਾਂ ਤੇ ਰੂਸੀਆਂ ਵਿਚ ਕਾਫੀ ਇਟ ਖੜਿਕਾ ਸੀ, ਅਤੇ ਰੂਸ ਤੇ ਹਿੰਦੁਸਤਾਨ ਦੀ ਸਰਹਦ ਪੁਰ ਅਫਗਾਨਿਸਤਾਨ ਵਿਚ ਅੰਗਰੇਜ਼ਾਂ ਤੇ ਅਫਗਾਨੀਆਂ ਵਿਚਕਾਰ ਲੜਾਈ ਹੋਗਈ ਸੀ।

ਅਫਗਾਨਿਸਤਾਨ ਥਾਣੀ ਔਂਦੇ ਹੋਏ ਬਾਬਾ ਰਾਮ ਸਿੰਘ ਜੀ ਦੇ ਏਲਚੀ ਭਾਈ ਗੁਰਚਰਨ ਸਿੰਘ ਜੀ ਦਾ ਵੀ ਕੁਝ ਪਤਾ ਨਹੀਂ ਲਗ ਸਕਿਆ।

ਉਕਤ ਰੂਸੀ ਦਸਤਾਵੇਜ਼ਾਂ ਤੋਂ ਇਹ ਗਲ ਵੀ ਮਿਲਦੀ ਹੈ ਕਿ ਗੁਰੂ ਰਾਮ ਸਿੰਘ ਜੀ ਨੂੰ ਆਪਣੇ ਏਸ ਮਕਸਦ ਵਿਚ ਸਫਲਤਾ ਨ ਹੋਈ, ਕਿਉਂਕਿ ਜੇੜ੍ਹਾ ਜਵਾਬ ਓਸ ਵੇਲੇ ਦੇ ਰੂਸੀ ਗਵਰਨਰ ਜਨਰਲ ਨੇ ਬਾਬਾ ਰਾਮ ਸਿੰਘ ਜੀ ਤੇ ਉਨਾਂ ਦੇ ਭਾਈ ਬੁਧ ਸਿੰਘ ਜੀ ਨੂੰ ਘਲਿਆ ਸੀ, ਉਹ ਟਾਲ ਮਟੋਲੇ ਵਾਲਾ ਸੀ। ਇਹ ਗਲ ਵੀ ਹੋ ਸਕਦੀ ਹੈ ਕਿ ਓਸ ਵੇਲੇ ਦੀ ਰੂਸੀ ਹਕੂਮਤ ਦਾ ਖਾਸਾ ਵੀ ਸਾਮਰਾਜੀ ਹੋਣ ਕਰਕੇ ਉਸਨੂੰ ਇਸ ਕੰਮ ਵਿਚ ਨਫਾ ਨ ਜਾਪਿਆ ਹੋਵੇ, ਜਾਂ ਇਉਂ ਕਹੋ ਕਿ ਬਾਬਾ ਰਾਮ ਸਿੰਘ ਜੀ ਦੀ ਦੇਸ਼ ਭਗਤੀ ਦੀ ਰੰਗਣ ਵਿਚ ਰੰਗੀ ਹੋਈ ਸੱਦਾ ਪਤਰ ਵਾਲੀ ਚਿਠੀ ਚੋਂ ਹੀ ਰੂਸੀ ਹਾਕਮਾਂ ਨੂੰ ਇਹ ਬੋ ਆਗਈ ਹੋਵੇ, ਕਿ ਭਾਰਤ ਵਰਸ਼ ਅੰਗਰੇਜ਼ ਤੋਂ ਆਜ਼ਾਦ ਹੋਣ ਪਿਛੋਂ ਹੋਰ ਕਿਸੇ ਦਾ ਦਖਲ ਵੀ ਬਰਦਾਸ਼ਤ ਨਹੀਂ ਕਰੇਗਾ। ਇਸ ਲਈ ਉਨ੍ਹਾ ਟਾਲ ਹੀ ਦਿਤਾ ਹੋਵੇ।

ਅਜ ਪੌਣੀ ਸਦੀ ਪਿਛੋਂ ਇਸ ਗਲ ਦਾ ਕਿ ਰੂਸ ਨੂੰ ਮਦਦ ਲਈ ਗੁਰੂ ਬਾਬਾ ਰਾਮ ਸਿੰਘ ਜੀ ਨੇ ਯਾਦ ਕੀਤਾ ਸੀ, ਖੁਰਾ ਖੋਜ ਵੀ ਰੂਸ ਨੇ ਹੀ ਲੱਭਕੇ ਸਾਡੇ ਅਗਾੜੀ ਰਖਿਆ ਹੈ। ਪਰ ਓਸ ਵੇਲੇ ਦੇ ਰੂਸ ਵਿਚ ਤੇ ਅਜ ਦੇ ਰੂਸ ਵਿਚ ਫਰਕ ਹੈ, ਜ਼ਮੀਨ ਅਸਮਾਨ ਦਾ ਫਰਕ, ਦਿਨ ਤੇ ਰਾਤ ਦਾ ਫਰਕ, ਉਸ ਵੇਲੇ ਦਾ ਰੂਸ ਸਾਮਰਾਜ ਦਾ ਇਕਅੰਗ ਸੀ ਤੇ ਅਜ ਦਾ ਰੂਸ ਲੋਕ ਜਮਹੂਰੀ ਰਾਜ ਦਾ

ਇਕ ਨਮੂਨਾਂ ਤੇ ਲੋਕਾਂ ਦਾ ਮਿਤਰ ਹੈ।

ਓਸ ਵੇਲੇ ਦੇ ਰੂਸੀ ਹਾਕਮ ਕਿਸੇ ਦੀ ਮਦਦ ਕਰਨ ਲਗਿਆਂ ਬਦਲਾ ਚਾਹੁੰਦੇ ਹੋਣਗੇ ਜਿਸ ਕਰਕੇ ਉਹ ਮਦਦ ਲਈ ਨ ਪਹੁੰਚੇ ਪਰ ਅਜ ਦਾ ਰੂਸ ਬਿਨਾ ਕਿਸੇ ਸ਼ਰਤ ਗੁਲਾਮ ਤੇ ਦਬਾਏ ਹੋਏ ਦੇਸ਼ਾਂ ਦੀ ਮਦਦ ਤੇ ਪਹੁੰਚਦਾ ਹੈ ਜਿਵੇਂ ਮਿਸਰ ਤੇ ਸੀਰੀਆ ਵਿਚ।

ਓਸ ਵੇਲੇ ਦਾ ਸਾਮਰਾਜੀ ਤੇ ਜ਼ਾਰਸ਼ਾ ਹੀ ਰੂਸ ਦੂਜੇ ਦੇਸਾਂ ਨੂੰ ਗੁਲਾਮ ਬਣੌਣ ਲਈ ਲੜਦਾ ਸੀ। ਪਰ ਅਜ ਦਾ ਰੂਸ ਗੁਲਾਮ ਤੇ ਦਬਾਏ ਹੋਏ ਦੇਸ਼ਾਂ ਨੂੰ ਅਜ਼ਾਦ ਕਰੌਂਦਾ ਹੈ; ਜਿਵੇਂ ਉਸਨੇ ਪੋਲੈਂਡ, ਰੋਮਾਨੀਆਂ, ਯੋਗੋਸਲਾਵੀਆ, ਜ਼ੈਚੋਸਲਵਾਕੀਆ, ਬਲਗਾਨੀਆਂ, ਹੰਗਰੀ, ਪੂਰਬੀ, ਜਰਮਨ ਆਦਿ ਕਈ ਦੇਸ਼ਾਂ ਨੂੰ ਇਹਨਾ ਦੇ ਪੰਜੇ ਤੋਂ ਮੁਕਤ ਕਰਾਇਆ।

ਪੌਣੀ ਸਦੀ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਵਲੋਂ ਆਪਣੀ ਅਜ਼ਾਦੀ ਲਈ ਰੂਸ ਨੂੰ ਦਿਤਾ ਗਿਆ ਸਦਾ ਪਤਰ ਅਜ ਵੀ ਨਾਮਧਾਰੀ ਵੀਰਾਂ ਤੇ ਅਜ ਦੇ ਰੂਸ ਵਿਚ ਪਿਆਰ ਦੋਸਤੀ ਦੇ ਰਿਸ਼ਤੇ ਨੂੰ ਗੰਢਦਾਂ ਤੇ ਹੋਰ ਮਜਬੂਤ ਕਰਦਾ ਹੈ।

# ਪੂਰੀ ਆਸ ਹੋਇ ਤੇਰੇ ਦਿਵਾਨਿਆਂ ਦੀ

( ਵਲੋਂ ਸ੍ਰ: ਦੀਵਾਨ ਸਿੰਘ ਜੀ ਡਾਲਟੈਨ ਗੰਜ; ਬਿਹਾਰ )

ਹਾਲਤ ਵੇਖ ਆਕੇ ਆਪਣੇ ਬੂਟਿਆਂ ਦੀ, ਸਿਖੀ ਬਾਗ਼ ਦੇ ਸਤਿਗੁਰੂ ਮਾਲੀਆ ਵੇ।
ਕੜਕ ਰਹੀ ਦੁਪਹਿਰ ਸਿਰ ਕਹਿਰ ਭਰੀ,ਪਾਣੀ ਦਰਸ ਦਾ ਛਿੜਕ ਹੁਣ ਵਾਲੀਆ ਵੇ।
ਫੁਲ ਤੋੜਨੇ ਨੂੰ ਲੋਕੀਂ ਦਾ ਲਾਂਦੇ, ਵਾੜੀ ਤੁਸਾਂ ਜੋ ਲਾਇਕੇ ਪਾਲੀਆ ਵੇ।
ਕਿਥੇ ਲਾਕੇ ਆਪ ਸਮਾਧ ਬੈਠੇ, ਕਈ ਸੁਕ ਗਏ ਭਜੀਆਂ ਡਾਲੀਆਂ ਵੇ।
ਚੰਦ ਮੁਖ ਦਿਖਾਉ ਸਬ ਦੁਖ ਜਾਵਨ, ਲਾਈ ਵਾਂਗ ਚਕੋਰ ਦੇ ਤਾੜ ਅਸਾਂ।
ਦਰਸ ਪਰਸ ਕੇ ਨਦਰ ਨਿਹਾਲ ਹੋਈਏ, ਹੁਣ ਤੇ ਬਿਰਹੋਂ ਨੇ ਛਡਿਆ ਸਾੜ ਅਸਾਂ।
ਇਕ ਘੜੀ ਨਾ ਬੀਤਦੀ ਦਰਸ ਬਾਝੋਂ, ਨੈਣ ਸੌਣ ਜਿਉਂ ਬਣਕੇ ਫੁਹਾਰ ਵਸਦੇ।
ਕਲੀ ਖੁਲ੍ਹੀ ਸੀ ਕਿਸਤਰਾਂ ਕੌਲ ਵਾਲੀ, ਸੂਰਜ ਰੂਪ ਸਮੁੰਦਰੋਂ ਪਾਰ ਵਸਦੇ।
ਲਗੀ ਕਰਦ ਵਿਛੋੜੇ ਦੀ ਦਰਦ ਸੀਨੇ, ਮੁਖ ਜ਼ਰਦ ਸਿਰ ਤੇ ਅੰਗਿਆਰ ਵਸਦੇ।
ਮਾਹੀ ਆਬ ਬਿਨਾ ਜੈਸੇ ਕਸ਼ਟ ਝਲੇ, ਸ੍ਵਾਂਤੀ ਬਿਨਾ ਚਾਤ੍ਰਿਕ ਨੇ ਲਾਚਾਰ ਵਸਦੇ।
ਹਰ ਥਾਂ ਰਮਨ ਹਾਰੇ ਦੁਸ਼ਟ ਦਮਨ ਹਾਰੇ; ਕਰੋ ਗਮਨ ਏਧਰ ਜਾਵਨ ਦੁਖ ਹੁਣ ਤੇ।
ਦਿਓ ਦਰਸ ਹੁਣ ਪੰਥ ਨੂੰ ਮਿਹਰ ਕਰਕੇ, ਫੇਰ ਮੋੜ ਚੀਨੀ ਵਾਲੇ ਪਿਛਾਂ ਮੁਖ ਹੁਣ ਤੇ।
ਧਰਤ ਸਿੰਧ ਤੋਂ ਪਾਰ ਦੀ ਭਾਗ ਭਰੀ, ਸ੍ਰੀ ਸਤਿਗੁਰੂ ਜੀ ਪਾਂਉਦੇ ਚਰਨ ਓਥੇ।
ਹੁੰਦੀ ਤਰਿਪਤ ਪੂਰੀ ਉਰੇ ਬੰਦਿਆਂ ਦੀ, ਜੇੜ੍ਹੇ ਸ਼ਰਨ ਆਵਣ ਸੋਈ ਤਰਨ ਓਥੇ।
ਕਰੋ ਦਰਸ, ਹੁੰਦਾ ਸਰਸ ਜਗ ਅੰਦਰ, ਕਟ ਘਤਦਾ ਹੈ ਜਨਮ ਮਰਨ ਓਥੇ।
ਹਰੇ ਹੋਂਵਦੇ ਚਿਤ ਸ਼ਰਧਾਲੂਆਂ ਦੇ, ਸ਼ਬਦ ਰੂਪ ਵਰਖਾ ਜਦੋਂ ਕਰਨ ਓਥੇ।
ਵਿਚ ਸਿਕ ਦੇ ਗੁਜ਼ਰ ਗਏ ਸਾਲ ਕਈ, ਮੇਰੇ ਸਤਿਗੁਰੂ ਜੀ ਫੇਰਾ ਪਾਣ ਕਦੋਂ।
ਪੂਰੀ ਆਸ ਹੋਇ ਤੇਰੇ ਦੀਵਾਨਿਆਂ ਦੀ, ਸੁਵਾਸ ਪਤਾ ਨਹੀਂ ਕਿ ਮੁਕ ਜਾਣ ਕਦੋਂ।

# ਭਾਰਤ ਸੁਣ

[ਸ੍ਰੀ ਦਲਬੀਰ ਸਿੰਘ ਜੀ 'ਤਰਸ' ਅਸਟ੍ਰੇਲੀਆ

ਸ੍ਰੀ ਤਰਸ ਜੀ ਅਸਟਰੇਲੀਆ ਵਿਚ ਕਾਰੋਬਾਰ ਕਰਦੇ ਮੁਠਡਾ ਜਿ: ਜਲੰਧਰ ਦੇ ਇਕ ਗੁਰ ਸਿਖ ਹਨ ਜੋ ਬੜੀ ਲਗਨ ਨਾਲ ਪੰਜਾਬੀ ਸਾਹਿਤ ਅਤੇ 'ਸਤਿਜੁਗ' ਦਾ ਮੁਤਵਾਤਰ ਮੁਤਾਲਿਆ ਕਰਦੇ ਚਲੇ ਆ ਰਹੇ ਹਨ। ਗਾਹੇ ਬਗਾਹੇ ਆਪ ਸਾਨੂੰ ਅਪਣੀਆਂ ਕੀਮਤੀ ਰਾਵਾਂ ਭੇਜਕੇ ਸਾਡੀ ਇਮਦਾਦ ਕਰਦੇ ਹਨ।

ਬਸੰਤ ਅੰਕ ਲਈ ਆਪ ਨੇ ਕੁਝ ਚੀਜਾਂ ਭੇਜੀਆਂ ਹਨ ਜੋ ਆਪ ਵਖ ਵਖ ਥਾਈਂ ਪੜੋਗੇ ਅਤੇ ਤਕੋਗੇ ਕਿ ਕਿਨ੍ਹਾਂ ਚੰਗੀਆਂ ਘੋਖਾਂ ਨਾਲ ਆਪ ਆਪਣੀ ਕਲਮ ਨੂੰ ਜ਼ੁੰਬਸ਼ ਦਿੰਦੇ ਹਨ।

ਅਸੀਂ ਆਸ ਰਖਦੇ ਹਾਂ ਕਿ ਏਹ ਸਜਣ ਛੇਦੇ ਪੰਜਾਬੀ ਸਾਹਿਤ ਅਤੇ ਨਾਮਧਾਰੀ ਸਾਹਿਤ ਵਿਚ ਆਪਣੀ ਉਚੇਰੀ ਜਗਹ ਬਣਾ ਲੈਣਗੇ। ਪ. ਸ. ਕਵੀ

ਭਾਰਤ ! ਮੇਰੀ ਅੱਜ ਦੀ ਸੁਹਣੀ ਭਾਰਤ !
ਤੇਰੇ ਸ਼ੋਖ ਚੰਦਨ ਅੱਜ ਗਗਨ ਰੁਸ਼ਨਾ ਦਿਤੇ ਹਨ,
ਤੇਰੇ ਸੁਨਹਿਰੇ ਪਰਾਂ ਦੀ ਫੜਫੜਾਹਟ
ਦੁਨੀਆਂ ਦੇ ਕਿਸੇ ਭੀ ਕੋਨੇ ਤੋਂ ਗੁਝੀ ਨਹੀਂ,
ਕਿਸੇ ਭੀ ਕੋਨੇ ਤੋਂ,
ਪੂਰਬ ਪੱਛਮ ਤੇਰੀ ਮਧ ਸ਼ਾਮਲਤਾ ਲਈ ਤੜਫ ਦਾ ਹੈ।
ਨਜ਼ਦੀਕੀ ਦੁਰਾਡੇ ਅੱਜ ਤੇਰਾ
ਦਿਲਦਾਰ ਬਣਨ ਦਾ ਦਾਵਾ ਕਰਦੇ ਨੇ,
ਤੇ ਤੂੰ ਖੁਸ਼ ਏਂ,
ਇਨ੍ਹਾਂ ਦਿਲਦਾਰਾਂ ਦੇ ਦਿਲਾਂ ਤੇ ਟੁਣਕਾਰਾਂ
ਤੂੰ ਲਾਕੇ ਵੇਖ ਲੈਨੀ ਏਂ
ਕਿਉਂ ?
ਮੱਤੇ ਕੱਚੇ ਘੜੇ ਵਿਚ ਮਘੋਰੇ ਅਤੇ ਪੱਕੇ ਵਿਚ ਤ੍ਰੇੜਾਂ ਹੋਣ,
ਤੂੰ ਕਿੰਨੀ ਸੁਹਣੀ ਏ, ਤੇ ਕਦੇ ਲਾਸਾਨੀ ਬਣ ਜਾਵੇਂਗੀ।
ਪਰ ਨਾ ਭੁਲ, ਅੱਜ ਤੋਂ ਥੋੜੀਦੇਰਪਹਿਲਾਂ ਤੂੰ ਕੀ ਸੈਂ;
ਲਿਤਾੜਿਆ, ਦਬਾਇਆ, ਕੁਚਲਿਆ, ਚੀਥੜਿਆ
ਪਛਾੜਿਆ ਦੇਸ਼—
ਤੇਰੇ ਅੱਜ ਦੇ ਆਜ਼ਾਦ ਪਰ ਵਹਿਸ਼ੀ ਸਾਮਰਾਜ ਦੇ ਕਾਬੂ ਸਨ।
ਤੇਰੇ ਅੱਜ ਦੇ ਆਜ਼ਾਦ ਬਚੇ ਕਦੇ ਭੁਖੇ ਨੰਗੇ
ਇਕੋ ਜੁਤ ਦੀ ਠੁੱਡ ਨਾਲ ਲੱਖਾਂ ਠੁਕਰਾਏ ਜਾਂਦੇ ਸਨ,
ਅੱਜ ਦੇ ਤੇਰੇ ਛਬੀਲੜੇ ਜਾਂਗਲੀ ਖਿਆਲੇ ਜਾਂਦੇ ਸਨ,
ਤੇਰੇ ਆਪਣਿਆਂ, ਭਾਰਤ ! ਤੇਰੇ ਆਪਣਿਆਂ
ਤੈਨੂੰ ਖਾਣਾ ਸ਼ੁਰੂ ਕਰ ਦਿਤਾ ਸੀ,
ਰੂਹਾਂ ਪਥਰਾਈਆਂ ਜਾ ਚੁੱਕੀਆਂ ਸਨ।
ਤੜਫਣ ਦੀ ਤਮਨਾ ਖਤਮ ਹੋ ਚੁਕੀ ਸੀ,
ਤੇ ਤੂੰ ਚਿਚਲਾਂਦੀ ਸੈਂ
ਪਥਰਾਈਆਂ ਰੂਹਾਂ ਕੌਣ ਪੰਘਰਾਵੇ ?
ਸੁਤੇ ਜਜ਼ਬੇ ਕੌਣ ਜਗਾਵੇ ?
ਅੱਜ ਦੇ ਤੇਰੇ ਦਿਲਦਾਰ ਬਿੱਟ ਬਿੱਟ ਤਕਦੇ ਸਨ,
ਮਾਰੂ ਝਨਾ ਤਰਨ ਲਈ ਹਿੱਕ ਕੌਣ ਥਾਪੜੇ ?
ਲੇਰਾਂ ਤੇਰੀਆਂ ਖੂਨੀ ਝਨਾਂ ਵਿਚ ਸੌਂ ਜਾਂਦੀਆਂ,
ਤੇ ਤੂੰ ਲੁਟੀਂਦੀ, ਕੁਹੀਂਦੀ ਜਾ ਰਹੀ ਸੈਂ !
ਕੀ ਤੂੰ ਜਾਣਨੀ ਐਂ ਫਿਰ ਕੀ ਹੋਇਆ ?
ਲੈ ਸੁਣ:—
ਕੁਦਰਤ ਨੇ ਇਕ ਦਿਨ ਸੀ,
ਜੋਬਨ ਖੜਾਇਆ,
ਰੰਗੀਲਾ ਸੁਰੀਲਾ
ਸੁਹਣੇ ਤੋਂ ਸੁਹਣਾ
ਮਿੱਠੇ ਤੋਂ ਮਿਠਾ
ਨਵੀਂ ਤਾਰ ਟੁਣਕੀ,

ਨਵਾਂ ਗੀਤ ਗਾਇਆ,
ਅਰਸ਼ਾਂ ਨੇ ਮਹਿਕਾਂ ਦੀ
ਬਰਖਾ ਵਸਾਈ
ਫਰਸ਼ਾਂ ਤੇ ਵਿੱਛ ਗਈ
ਨਵੀਂ ਇਕ ਚਟਾਈ,
ਜ਼ਰ ਜ਼ਰ ਜਲਾਲੀ
ਕਣ ਕਣ ਚ, ਲਾਲੀ
ਨੀ ਭੈਣੀ ਦੀ ਰੇਤਾਂ ਚੋਂ
ਹੀਰਾ ਥਿਆਇਆ।
ਉਸ ਝਲਕ ਛੱਡੀ
ਤੇਰੇ ਭਾਗ ਖਿੜ ਗਏ
ਤੇਰੇ ਵੈਣ ਖਿੜ ਗਏ
ਤੇਰੇ ਨਗਮੇ ਖਿੜ ਗਏ,
ਤੇਟੇ ਕੇਰੇ ਹੋਏ ਹੰਝੂ
ਉਸ ਪਲਕਾਂ ਨਾਲ ਚੁੱਗੇ
ਤੇਰੀ ਹਰ ਆਹ ਨੂੰ
ਉਸ ਛਾਤੀ ਨਾਲ ਲਾਇਆ।
ਆਓ ਮੇਰੇ ਸਜਣੋ!
ਭਾਰਤ ਛੁਡਾਈਏ;
ਆਓ ਮਾਤ ਖਾਤਰ
ਇਹ ਜਿੰਦੜੀ ਲੁਟਾਈਏ,
ਆਓ ਜੀਣ ਖਾਤਰ
ਇਹ ਜੀਣਾ ਲਗਾਈਏ,
ਗੁਲਾਮੀ ਦੀ ਕਾਲੋਂ ਚ,
ਕਾਲੇ ਕੀ ਰਹਿਣਾ
ਆਓ ਕਾਲੇ ਅੰਬਰਾਂ ਚ,
ਚੰਦਨ ਖੜਾਈਏ,
ਮਰਕੇ ਭੀ ਆਖ਼ਰ ਤੇ
ਮਿਟੀ ਹੀ ਹੋਣਾਂ
ਆਓ ਇਸ ਦੇ ਜ਼ਰੇ ਨੂੰ
ਹੀਰਾ ਬਣਾਈਏ,
ਖਿਜ਼ਾਂ ਵਿਚ ਇਹ ਡੁੰਡੀਆ
ਕੀ ਜ਼ਿੰਦਾ ਰਹੇਗਾ ?
ਆਓ ਖੁਲੇ ਬੁਲੇ 'ਚ
ਜੀਵਨ ਝੁਲਾਈਏ,

ਜ਼ਰਾ ਗਰਜੋ ਅੜਕੇ
ਮੇਰੇ ਦੂਲੇ ਸ਼ੇਰੋ
ਆਓ ਬਿਫਰੇ ਹਾਥੀ ਦਾ
ਮੁਖੜਾ ਭਵਾਈਏ,
ਆਓ ਖ਼ੂਨੀ ਪਰਚਾ
ਸ਼ਹਾਦਤ ਦਾ ਲਿਖਕੇ
ਸਮੇਂ ਦੀ ਤਾਰੀਖਾਂ 'ਚ
ਹੱਸ ਕੇ ਟਕਾਈਏ,
ਕਦੋਂ ਤਕ ਇਹ ਭਾਰਤ
ਵਿਲਕਦੀ ਰਹੇਗੀ ?
ਕਦੋਂ ਤਕ ਪਥਰ ਹੋ
ਸੁਣਦੇ ਰਹੋਗੇ?
ਲਾਨ੍ਹਤ ਹੈ ਜੀਣਾਂ
ਜਰਾ ਸਿਰ ਉਠਾਓ
ਆਓ ਸੋਨ ਚਿੜੀਆ ਦਾ
ਗਲੀਆ ਛੁਡਾਈਏ,
ਉਹ ਤਣਕੇ ਸੀ ਖੜਿਆ
ਤੇਰੇ ਲਈ ਭਾਰਤ
ਤੈਨੂੰ ਆਜ਼ਾਦ ਤਕੱਣ ਦਾ
ਬੀੜਾ ਉਠਾਇਆ।
ਉਸ ਵਹਿਮਾਂ ਚੋਂ ਦੁਨੀਆਂ ਦਾ
ਪਿੱਛਾ ਛੁਡਾਇਆ,
ਜੰਡੀਆਂ ਉੜਾਈਆਂ
ਪਾਖੰਡੀਆਂ ਸੁਧਾਈਆਂ
ਪੰਡਤ ਦੇ ਜੰਤਰ ਤੋਂ
ਮਾਨੁੱਖ ਬਚਾਇਆ,
ਉਸ ਲਾਸ਼ਾਂ ਦੇ ਕੰਨਾਂ ਚ
ਨਵੀਂ ਰੂਹ ਫੂਕੀ
ਪਥਰਾਂ ਨੂੰ ਵੇਂਤਾਂ 'ਚ
ਢਲਨਾ ਸਿਖਾਇਆ,
ਉਸ ਨਵੇਂ ਬੋਲ ਬਖਸ਼ੇ
ਨਵੇਂ ਦੌਰ ਫੇਰੇ
ਨਵਾਂ ਭੇਸ ਦਿੱਤਾ
ਨਵੇਂ ਰੰਗ ਚਾੜ੍ਹੇ
ਨਵੇ ਰੁੱਖ ਲਗਾਏ

ਨਵੇਂ ਦਿਲ ਜਗਾਏ
ਨਵਾਂ ਦੇਕੇ ਮੰਤਰ
ਖੁਮਾਰੇ ਚੜ੍ਹਾਕੇ
ਸੰਤਨ–ਸਿਪਾਹੀ
ਨਵਾਂ ਪੰਥ ਸਜਾਇਆ।
ਨੀ ਉਹ ਭਟਕੇ ਦੀਵਾਨੇ
ਨਵੀਂ ਆਸ ਲੈਕੇ
ਨਾਜ਼ਕ ਸ਼ਮ੍ਹਾਂ ਦੇ
ਆਸ਼ਕ ਪਿਆਰੇ,
ਨੀ ਉਹ ਹਸ ਹਸ ਕੇ ਵਧਦੇ
ਹਸ ਹਸ ਕੇ ਗਿਰਦੇ
ਹਸ ਹਸ ਉਹ ਗਾਵਣ
ਨਵੇ ਗੀਤ ਨਿਆਰੇ
ਚੁੰਮ ਚੁੰਮ ਕੇ ਪਾਈਆਂ
ਗਲਾਂ ਵਿਚ ਦਲੇਰਾਂ
ਖਿੜ ਗਏ ਫੁਲਾਂ ਵਾਂਗ
ਤੋਪਾਂ ਦੇ ਅਗੇ
ਡੱਟ ਗਏ ਬਹਾਦਰ
ਬੂੰਦਾਂ ਹੋ ਉੜ ਗਏ
ਰੱਤਾਂ 'ਚ ਰੰਗਕੇ
ਸ਼ਗਨਾਂ ਦਾ ਸਾਲੂ
ਤੇਰੇ ਉਤੇ ਦੇ ਗਏ
ਉਹ ਰਾਮਾ ਦੁਲਾਰੇ,
ਇਹੀ ਸਨ ਬਹਾਦਰ
ਜਿਨਾਂ ਪਹਿਲੋ ਅੜਕੇ
'ਕਰੋ ਹਿੰਦ ਖਾਲੀ'
ਦਾ ਨਾਰ੍ਹਾ ਲਗਾਇਆ
ਉਨਾਂ ਖੂਨਾਂ ਦੀ ਮਹਿੰਦੀ
ਤੇਰੇ ਆ ਸਜਾਈ
ਤੂੰ ਖੁਸ਼ ਖੁਸ਼ ਜਹੀ ਜਾਪੀ
ਤੇ ਤੜਪੇ ਲੁਟੇਰੇ,
ਆਪਣੇ ਪਰਾਏ
ਦੇਸੀ ਬਦੇਸੀ
ਤੇਰੇ ਆਪਣੇ ਬਚੇ
ਰਹੇ ਨਾ ਸੀ ਤੇਰੇ.
ਸਾਗਰ 'ਚ ਭਾਫਾਂ
ਗਗਨਾਂ 'ਚ ਹੰਝੂ
ਪੂਰਨ ਸੁਨਹਿਰੀ 'ਚ
ਨੇਰ੍ਹੇ ਚੁਫੇਰੇ,
ਤੇਰੇ ਭਾਗ ਰੁੱਠੇ
ਤੇਰੇ ਨੈਣ ਖੁੱਸੇ
ਜ਼ਾਲਮ ਬੇਦਰਦਾਂ
ਉਹ ਹੀਰਾ ਚੁਰਾਇਆ,
ਤੈਥੋਂ ਲੁਕਾਇਆ
ਦੁਰਾਡੇ ਪੁਜਾਇਆ।
ਤੂੰ ਤੱਕਦੀ ਨਹੀਂ ਭਾਰਤ !
ਇਹ ਭੁਲ ਗਈ ਲੁਕਾਈ
ਇਨਾਂ ਹੀਰੇ ਝਲਕਾਂ ਨੂੰ
ਮਿਟੀ ਰੁਲਾਇਆ।
ਜਿਸ ਦੇ ਨਾਨਕ ਦੇ ਪਊਏ
ਗੋਬਿੰਦ ਨੂਰ ਨੈਣੀ,
ਜਿਸਦੇ ਹੁਕਮ ਬਿਨ
ਤੋਪਾਂ ਨਾ ਚੱਲੀਆਂ,
ਜੋ ਝਨਾ ਦੀਆਂ ਲਹਿਰਾਂ ਤੇ
ਠੁਮ ਠੁਮ ਕੇ ਚਲਿਆ,
ਕੀ ਜਾ ਸਕਦੇ
ਉਹ ਜਿਹਲ ਕੈਦੀਂ ਡਕਾਇਆ ?
ਉਹ ਝਲਕ ਲੈਕੇ ਉਡਿਆ,
ਕਿਸ ਥਾਂ ਤੇ ਰਹਿੰਦਾ
ਇਹ ਨਾ ਕੋਈ ਜਾਣੇ,
ਸੁਣ !
ਕਲੀਆਂ ਦੇ ਕੰਨਾਂ 'ਚ
ਭੌਰੇ ਕੀ ਆਖਣ–
'ਉਹ ਆਇਆ ਕਿ ਆਇਆ।'

# ਮੇਰੇ ਨਾਮਧਾਰੀ ਪੰਥ ਨਾਲ ਸੰਬੰਧ

[ ਸ੍ਰ: ਅਵਤਾਰ ਸਿੰਘ ਜੀ 'ਅਜ਼ਾਦ'

ਮੈਂ ਆਪਣੇ ਨਾਨਕੇ ਗੰਡੀਵਿੰਡ ਜ਼ਿਲਾ ਅੰਮ੍ਰਿਤਸਰ ਰਹਿੰਦਾ ਸਾਂ; ਜਦ ਦੀ ਇਹ ਗਲ ਹੈ। ਜਿਥੋਂ ਤੀਕ ਮੇਰੀ ਯਾਦ ਕੰਮ ਕਰਦੀ ਹੈ, ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਦੇ ਦੀਵਾਨ ਰੋਜ਼ ਖਰਾਸੀਆਂ ਵਾਲੀ ਪਤੀ ਲਗਦੇ ਹੁੰਦੇ ਸਨ। ਮੈਂ ਓਦੋਂ ਤੀਜੀ ਜਮਾਤ ਵਿਚ ਪੜ੍ਹਦਾ ਸਾਂ ਤੇ ਦਸ ਕੁ ਸਾਲ ਦੇ ਆਨ–ਮਾਨ ਮੇਰੀ ਉਮਰ ਸੀ। ਸੰਤ ਹਲੇ ਦੇ ਸ਼ਬਦ ਬੜੇ ਜੋਸ਼ ਨਾਲ ਪੜਦੇ ਤੇ ਦੂਰੋਂ ਨੱਸਕੇ ਨਿਰਤ ਕਰਦੇ ਸਨ। ਵਿਚਲੇ ਕੁ ਮੇਲ ਦਾ ਕੱਦ ਸੀ ਉਨ੍ਹਾਂ ਦਾ ਤੇ ਧਾਰਨਾ ਚੁਕਣ ਵੇਲੇ ਆਪਣੀ ਸਜੀ ਬਾਂਹ ਬਹੁਤ ਹਿਲਾਉਂਦੇ ਹੁੰਦੇ ਸਨ। ਸ਼ਬਦ ਪੜ੍ਹਨ ਦੇ ਨਾਲ ਵਿਆਖਿਆ ਵੀ ਕਰਦੇ ਸਨ ਅਤੇ ਮੈਨੂੰ ਚੇਤੇ ਆਉਂਦਾ ਹੈ ਕਿ ਮੇਰਾ ਮਨ ਉਹਨਾਂ ਦੇ ਦੀਵਾਨ ਵਿਚ ਬੈਠ ਕੇ ਕੀਲਿਆ ਜਾਂਦਾ ਸੀ। ਮੇਰੇ ਨਾਨਾ ਜੀ ਸੰਤ ਸੇਣੀ ਬਜ਼ੁਰਗ ਸਨ। ਮੇਰੇ ਇਕ ਮਾਮਾ ਜੀ ਉਦਾਸੀ ਸੰਤ ਸਨ ਤੇ ਸਤਿਸੰਗ ਦਾ ਪਿਆਰ ਨਾਨਾ ਜੀ ਪਾਸੋਂ ਮਿਲਿਆ। ਸੰਤ ਸੁੰਦਰ ਸਿੰਘ ਜੀ ਕਈ ਦਿਨ ਗੰਡੀਵਿੰਡ ਰੌਣਕ ਲਾਉਂਦੇ ਤੇ ਅਨੇਕ ਕੁਰਾਹੇ ਜਾ ਰਹੇ ਭੁਲੜਾਂ ਨੂੰ ਸਿਖੀ ਦੇ ਅੰਮ੍ਰਿਤ ਕੁੰਡ ਦੇ ਨੇੜੇ ਆਉਣ ਦੀ ਅਸਰ ਭਰਪੂਰ ਪ੍ਰੇਰਨਾ ਦੇਂਦੇ ਰਹੇ।

ਜਦ ਮੈਂ ਅੰਮ੍ਰਿਤਸਰ ਆ ਟਿਕਿਆ ਤੇ ਮੇਰਾ ਮਕਾਨ ਬਾਬਾ ਭੌੜੀ ਵਾਲੇ ਦੇ ਚੌਕ ਵਿਚ ਸੀ, ਜਿਥੋਂ ਨਾਮਧਾਰੀ ਗੁਰਦਵਾਰਾ ਕੁਝ ਕਦਮਾਂ ਉਤੇ ਹੈ। ਏਥੇ ਸੰਤ ਬਾਬਾ ਲਾਲ ਸਿੰਘ ਜੀ ਭੂਰੇ ਗਿਲ ਦੇ ਦੀਵਾਨ ਸੁਣਨ ਦਾ ਸਮਾਂ ਕਈ ਵੇਰ ਮਿਲਿਆ ਬਾਬਾ ਜੀ ਜਦ ਕੀਰਤਨ ਕਰਦੇ ਸਨ ਤੇ ਸ਼ਬਦ ਤੇ ਸੰਗੀਤ ਦੇ ਰਸ ਵਿਚ ਆਕੇ ਮਸਤੀਆਂ ਦੇ ਭੁਲ ਭੁਲ ਪੈਂਦੇ ਪਿਆਲੇ ਅਰਪਦੇ ਸਹੀ ਹੁੰਦੇ ਸਨ। ਜਦ ਮੈਂ ਉਹਨਾਂ ਦੇ ਦਰਸ਼ਨ ਕੀਤੇ, ਜਿਥੋਂ ਤੀਕ ਮੈਨੂੰ ਚੇਤਾ ਹੈ ੧੯੨੬ ਦਾ ਏੜ ਗੇੜ ਸੀ। ਓਦੋਂ ਉਹ ਕਾਫੀ ਵਡੇਰੀ ਉਮਰ ਦੇ ਸਨ, ਪਰ ਉਹਨਾਂ ਦੇ ਗਲੇ ਵਿਚ ਇਕ ਅਜੀਬ ਰਸ ਸੀ, ਕਿ ਸ਼ਬਦ ਸੰਗੀਤ ਗਮਕਾਂ ਨਾਲ ਗਲਵਕੜੀ ਹੁੰਦੇ ਜਾਦੂ ਧੂੜਦੇ ਜਾਪਣ ਲਗ ਪੈਂਦੇ ਸਨ। ਉਹਨਾਂ ਦੇ ਨੇਤਰਾਂ ਵਿਚ ਅਸਚਰਜ ਜਹੀ ਕੋਈ ਚਮਕ ਸੀ, ਜੋ ਸ੍ਰੋਤਿਆਂ ਦੇ ਮਨਾਂ ਨੂੰ ਬੜੇ ਬੜੀ ਪ੍ਰਭਾਵਤ ਕਰਦੀ ਸੀ। ਨਿਕੀ ਨਿਕੀ ਸੁਰ ਵਿਚ ਬੜੇ ਠਰ੍ਹੰਮੇ ਤੇ ਰਸਿਕ ਸੁਆਦ ਨਾਲ ਭਰਪੂਰ ਹੋਕੇ ਉਹ ਗੁਰੂ ਸ਼ਬਦਾਂ ਦਾ ਕੀਰਤਨ ਕਰਦੇ ਸਨ। ਵਧੀਕ ਰਸ ਆ ਜਾਵੇ ਤਾਂ ਨਿਕਾ ਨਿਕਾ ਹਲੋ-ਰੀਆਂ ਲੈਂਦਾ ਨਿਰਤ ਵੀ ਕਰਦੇ ਸਨ। ਸੰਗਤ ਦੀ ਉਹਨਾਂ ਨੂੰ ਬਹੁਤ ਸੂਝ ਜਾਪਦੀ ਸੀ। ਰਸ ਵਿਚ ਝੂਲਦੇ ਹੋਏ ਤਾਲੀ ਵੀ ਵਜਾਉਂਦੇ ਸਨ। ਮੈਨੂੰ ਉਹਨਾਂ ਦੇ ਦੀਵਾਨਾਂ ਵਿਚ ਆਪਾ ਭੁਲ ਜਾਣ ਜਿੰਨਾਂ ਸਰੂਰ ਆਉਂਦਾ ਸੀ। ਸੰਤ ਆਪ ਗੁਰੂ ਮਿਹਰਾਂ ਸਦਕਾ ਸੁਆਦ ਸਾਕਾਰ ਸਨ ਤੇ ਉਹ ਜਿਥੇ ਵੀ ਬੈਠਦੇ, ਬੋਲਦੇ ਤੇ ਕੁਹਕਦੇ ਸਨ, ਓਥੇ ਹੀ ਬੈਕੁੰਠ ਦੇ ਧਰਤੀ ਉਤੇ ਦਰਸ਼ਨ ਹੋਣ ਲਗ ਪੈਂਦੇ ਸਨ।

ਮੈਂ ਉਹਨਾਂ ਨੂੰ ਸਤਿਗੁਰਾਂ ਦੇ ਹਜ਼ੂਰ ਮਸਤ ਅਲਮਸਤੀ ਲਟਕ ਵਿਚ ਕੀਰਤਨ ਕਰਦਿਆਂ ਤੇ ਉਚੇ ਸੰਕੇਤ ਸੁਣਦੇ ਵੇਖਦਾ ਰਿਹਾ ਹਾਂ।

ਸ੍ਰੀ ਭੈਣੀ ਸਾਹਿਬ ਨਾਲ ਵੀ ਮੇਰੇ ਸਬੰਧ ਚੋਰ ਚਿਰਦੇ ਹਨ। ਮੈਂ ਕਵੀ ਹਾਂ ਤੇ ਮੇਰੇ ਜੀਵਨ ਦੇ ਹਰ ਹਿਸੇ ਵਿਚ ਕਵੀਆਂ ਵਾਲੀ ਜਗਤ ਤੋਂ ਨਿਆਰੀ ਲਟਕ ਰਹੀ ਹੈ।

'ਐ ਰੌਸ਼ਨੀਏ ਤਬਾਅ ਤੂ ਬਰ ਮਨ ਬਲਾ ਸ਼ੁਦੀ'।

(ਹੇ ਮੇਰੀ ਅਕਲੇ। ਤੂੰ ਮੇਰੇ ਲਈ ਬੜਾ ਪਾਕ ਹੋ ਢੁਕੀ ਏਂ) ਵਾਲੀ ਗਲ ਮੇਰੇ ਨਾਲ ਹੋਈ ਹੈ। ਮੈਂ ਸਮਝਦਾ ਹਾਂ ਕਿ ਮੈਂ ਸਦੀਆਂ

# ਭਰਵੇਂ ਸਰੀਰ



ਪੂਰ[illegible]ੀ ਸ਼ਾਕਾਹਾਰੀ ਭਰਵੇਂ ਤੇ ਡੀਲ ਡੌ[illegible] ਵਾਲੇ ਨਾਮਧਾਰੀ ਸਜਣਾਂ ਨਾਲ [illegible]

ਪਹਿਲਾਂ ਏਸ ਸਰੀਰ ਵਿਚ ਆ ਗਿਆ ਹਾਂ। ਆਮ ਸੰਸਾਰੀ ਭਾਈ ਚਾਰੇ ਵਿਚ ਮੈਂ ਵਧੀਕ ਨਹੀਂ ਪਚ ਫੈਲ ਸਕਿਆ।

ਨਾਮਧਾਰੀ ਪੰਥ ਵਿਚ ਮੇਰੇ ਵਰਗਿਆਂ ਲਈ ਵੀ ਥਾਂ ਹੈ। ਇਹ ਦੀਵਾਨਿਆਂ ਮਸਤਾਨਿਆਂ ਦਾ ਪੰਥ ਹੈ। ਮਸਤਾਨਾ ਕਵੀ ਮਸਤਾਨਿਆਂ ਦੇ ਨੇੜੇ ਜਾਣ ਸਾਰ ਇੰਜ ਅਨੁਭਵ ਕਰਨ ਲਗ ਪਿਆ ਕਿ ਇਹ ਭਾਈਚਾਰਾ ਤਾਂ ਮੇਰਾ ਆਪਣਾ ਹੈ। ਇਥੇ ਨਿਰੀ ਚਮੜੀ ਤੀਕ ਹੀ ਨਜ਼ਰ ਨਹੀਂ ਜਾਂਦੀ, ਉਹ ਦਿਲਾਂ ਦੀਆਂ ਅੰਤਲੀਆਂ ਤੈਹਾਂ ਤੀਕ ਪਹੁੰਚਦੀ ਹੈ। ਹਾਂ, ਏਥੇ ਦਿਲਾਂ ਦੇ ਸੌਦੇ ਕਰਨ ਵਾਲੇ ਹਨ। ਦਿਲ ਲੈਣ ਵਾਲੇ ਵੀ ਤੇ ਦਿਲ ਦੇਣ ਵਾਲੇ ਵੀ।

ਇਹ ਉਹ ਦਰਬਾਰ ਹੈ, ਜਿਥੇ ਉਹੋ ਸੁਚਾ ਅਖੰਡ ਹਰੀ ਕੀਰਤਨ ਹੁੰਦਾ ਹੈ, ਜੋ ਮੈਂ ਸਮਝਦਾ ਤੇ ਆਪਣੀ ਕਲਪਣਾਂ ਵਿਚੋਂ ਅਨੁਭਵ ਕਰਦਾ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਬਾਰ ਤੇ ਦੀਵਾਨਾਂ ਵਿਚ ਹੁੰਦਾ ਸੀ। ਕੀਰਤਨ ਨੂੰ ਕਲੀ ਦਾ ਅਧਾਰ ਮੰਨਿਆਂ ਗਿਆ ਹੈ। ਕੀਰਤਨ ਦਾ ਮਤਲਬ ਇਹ ਹੈ ਕਿ ਗੁਰੂ ਕੇ ਸ਼ਬਦ ਕਿਸੇ ਅਸਚਰਜ ਤਾਸੀਰ ਹੇਠ ਮਨਾਂ ਉਤੇ ਅੰਕੇ ਜਾਣ। ਹਿਰਦੇ ਤਾਰਾਂ ਨੂੰ ਝੁਨਝਨਾ ਦੇਣ। ਬਾਣੀ ਦੇ ਸ਼ਬਦਾਂ ਦੀ ਅਦਾਇਗੀ ਸਪਸ਼ਟ ਹੋਵੇ ਤੇ ਬਾਣੀ ਦੇ ਭਾਵਾਂ ਨੂੰ ਕੀਰਤਨ ਕਰਨ ਵਾਲਾ ਸੰਗੀਤ ਸਰਗਮਾਂ ਵਿਚੋਂ ਨਖੇੜ ਨਖੇੜ ਵਿਖਾਉਂਦਾ ਪ੍ਰਤੀਤ ਹੋਵੇ।

ਨਾਮਧਾਰੀ ਦੀਵਾਨਾਂ ਵਿਚ ਪੰਥ ਦੇ ਆਦਰਸ਼ ਗੁਰੂ ਜੀ ਆਪ ਕੀਰਤਨ ਵਿੱਚ ਸ਼ਾਮਲ ਹੁੰਦੇ ਹਨ। ਮਹਾਰਾਜ ਜੀ ਨੂੰ ਗੁਰਮਤ ਸੰਗੀਤ ਦੀ ਅਲੌਕਿਕ ਸੂਝ ਹੈ। ਬਿਰਧ ਹੋ ਜਾਣ ਕਰਕੇ ਉਹਨਾਂ ਦਾ ਗਲਾ ਪੂਰੀ ਤਰ੍ਹਾਂ ਕੰਮ ਨਹੀਂ ਕਰਦਾ, ਪਰ ਜਿਸ ਰੰਗ ਤੇ ਰਸ ਵਿੱਚ ਡੁੱਬੇ ਉਹ ਕੀਰਤਨ ਕਰਨ ਜਾਂ ਸੁਣਨ ਲਗੇ ਉਹ ਜਾਪਦੇ ਹਨ, ਉਨ੍ਹਾ ਦੀ ਦੂਜੀ ਮਿਸਾਲ ਕਿਧਰੇਨਹੀਂ ਮਿਲੇਗੀ। ਪੂਰੇ ਨੇਮ ਨਾਲ ਤ੍ਰਪਹਿਰਾ ਬੀਤਦਿਆਂ ਹੀ ਉਹ ਜਾਗ ਪੈਂਦੇ ਹਨ। ਫੇਰ ਅਸ਼ਨਾਨ ਕਰਕੇ ਰੋਜ਼ ਆਸਾ ਜੀ ਦੀ ਵਾਰ ਦਾ ਕੀਰਤਨ ਸੁਣਦੇ ਤੇ ਸੰਗਤਾਂ ਨੂੰ ਅੰਮ੍ਰਿਤ ਉਪਦੇਸ਼ ਦੇਂਦੇ ਹਨ। ਬੜੇ ਮਿੱਠੇ, ਲੁਭਾਉਣੇ ਤੇ ਅਸਰ ਵਾਲੇ ਢੰਗ ਨਾਲ, ਮੈਂ ਉਹਨਾਂ ਨੂੰ ਨਾਮਧਾਰੀ ਇਤਿਹਾਸ ਦੀ ਕਥਾ ਕਰਦਿਆਂ ਵੀ ਸੁਣਿਆਂ ਹੈ। ਉਹਨਾਂ ਦੀ ਮਹਾਨ ਵੱਡੀ ਵਿਅਕਤੀ ਵਿੱਚ ਮਾਨਵਤਾ ਦੀਆਂ ਕਿੰਨੀਆਂ ਹੀ ਉਚਤਾਈਆਂ ਸਹਿਜੇ-ਸਹਿਜੇ ਨਜ਼ਰ ਆਉਣ ਲੱਗ ਪੈਂਦੀਆਂ ਹਨ। ਉਹ ਬੜੇ ਗੁਣ-ਗ੍ਰਾਹਕ, ਸਪਸ਼ਟ ਵਾਦੀ, ਖਰੇ ਖਰੇ ਅਤੇ ਉਦਾਰਤਾ ਵਾਲਾ ਖੁਲ੍ਹਾ ਸੁਭਾਅ ਰੱਖਣ ਵਾਲੇਹਨ, ਮੇਰੇ ਵਿੱਚ ਅਨੇਕ ਭੁੱਲਾਂ ਤੇ ਔਗੁਣ ਹਨ, ਪਰ ਉਹਨਾਂ ਨੇ ਮੈਨੂੰ ਫੇਰ ਵੀ ਆਪਣਾ ਪਿਆਰ ਦਿਤਾ ਹੈ। ਕਈ ਵੇਰ ਜਦ ਮੈਨੂੰ ਆਪਣੇ ਸੰਸਾਰੀ ਜੀਵਨ ਵਿੱਚ ਔੜ–ਸੌੜ ਆਉਂਦੀ ਰਹੀ ਹੈ, ਤਾਂ ਉਹਨਾਂ ਨੇ ਸਦਾ ਹੀ ਮੈਨੂੰ ਆਪਣੀ ਹਮਦਰਦੀ ਨਾਲ ਤੇ ਆਪਣੇ ਪਿਆਰ ਨਾਲ ਨਿਵਾਜਿਆ ਹੈ। ਮੈਂ ਜਿਹੋ ਜਿਹਾ ਵੀ ਸਾਂ, ਉਹਨਾਂ ਨੂੰ ਕਬੂਲ ਹੋਇਆ। ਉਹਨਾਂ ਦਾ ਇਹ ਪਿਆਰ ਮੇਰੇ ਜੀਵਣ ਲਈ ਸਭ ਤੋਂ ਵੱਧ ਮਾਣ ਵਾਲੀ ਗੱਲ ਹੈ। ਇਸ ਪਿਆਰ ਦੇ ਅਸਰ ਥਲੇ ਹੀ ਮੈਂ ਸਮੇਂ–ਸਮੇਂ ਤਿੱਲ–ਫੁਲ "ਸਤਿਜੁਗ" ਦੀ ਸੇਵਾ ਕਰਦਾ ਰਿਹਾ ਹਾਂ। ਸ੍ਰੀ ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ' ਸੁਰਗੀ ਸੰਤ ਨਿਧਾਨ ਸਿੰਘ ਜੀ 'ਆਲਿਮ' ਸੁਰਗੀ ਸੰਤ ਭੂਰੀ ਵਾਲੇ, ਸੁਰਗੀ ਸੰਤ ਮੰਗਲ ਸਿੰਘ ਜੀ 'ਅਰਸ਼ੀ-ਫਰਿਸ਼ਤੇ' ਸੁਰਗੀ ਸਰਦਾਰ ਆਤਮਾ ਸਿੰਘ ਜੀ ਰਾਵਲ ਪਿੰਡੀ ਸੰਤ ਫਤਿਹ ਸਿੰਘ ਜੀ ਮਾਂਗਾ, ਸੁਰਗੀ ਸੰਤ ਭਗਤ ਸਿੰਘ ਦਾਤੇ ਵਾਲ, ਅਤੇ ਸੁਰਗੀ ਸੰਤ ਹਰਨਾਮ ਸਿੰਘ ਜੀ ਚਵਿੰਡੇ ਵਾਲੇ, ਸੰਗੀਤਾਚਾਰਯ ਮੇਰੇ ਪਹਿਲੇ ਨਿਕਟ ਵਰਤੀਆਂ ਤੇ ਮਿਹਰਬਾਨਾਂ ਵਿਚੋਂ ਸਨ। ਇਸ ਵੇਰਾਂ ਕਈ ਹੋਰ ਮਾਨਯੋਗ ਹਸਤੀਆਂ ਦੇ ਦਰਸ਼ਨ ਕਰ ਆਇਆਂ ਹਾਂ। ਮੈਂ ਫੇਰ ਅਨੁਭਵ ਕਰ ਆਇਆਂ ਹਾਂ, ਕਿ ਏਥੇ ਹੀ ਉਹ ਮੇਰੇ ਆਪਣੇ ਹਨ, ਜਿੰਨ੍ਹਾਂ ਪਾਸੋਂ ਮੈਨੂੰ ਆਪਣਿਆਂ ਵਾਲਾ ਪਿਆਰ ਮਿਲਦਾ ਹੈ। ਭੈਣੀ ਸਾਹਿਬ ਤੇ ਜੀਵਨ–ਨਗਰ ਮਾਨਵਤਾ

# ਸਤਿਗੁਰੂ ਰਾਮ ਸਿੰਘ ਜੀ ਦਾ ਪਾਵਨ ਮਿਸ਼ਨ

[ਵਲੋਂ ਮੋਹਨ ਸਿੰਘ ਜੀ 'ਮਤਵਾਲਾ' ਐਡੀਟਰ 'ਕੌਮੀ ਸੰਦੇਸ਼'

ਮਤਵਾਲਾ ਜੀ ਬੜੇ ਥੋੜੇ ਸਮੇ ਤੋਂ ਨਾਮਧਾਰੀ ਪੰਥ ਦੀ ਛੁਹ ਵਿਚ ਆਏ ਹਨ। ਮੈਂ ਅਜੇ ਉਹਨਾਂ ਨਾਲ ਗੂਹੜਾ ਨਹੀਂ ਹੋ ਸਕਿਆ—ਪਰ ਤਾਂ ਵੀ ਜੋ ਕੁਝ ਉਹਨਾਂ ਦੀਆਂ ਲਿਖਤਾਂ ਤੋਂ ਝਲਕਦਾ ਹੈ ਉਹ ਨਾਮਧਾਰੀ ਪੰਥ ਨਾਲ ਸੰਘਣੇ ਹੁੰਦੇ ਰਿਸ਼ਤਿਆਂ ਦਾ ਸੂਚਕ ਹੀ ਹੈ। ਸਤਿਜੁਗ ਦੇ ਪਾਠਕ ਆਪਦੀਆਂ ਕਵਿਤਾਵਾਂ ਤੇ ਲੇਖਾਂ ਨੂੰ ਪਹਿਲਾਂ ਵੀ ਮਾਣਦੇ ਰਹੇ ਹਨ। ਤੇ ਇਸ ਵੇਰ ਦੇ ਉਚੇਚ ਦਾ ਵੀ ਗੰਭੀਰ ਮੁਤਾਲਿਆ ਉਹਨਾਂ ਨੂੰ ਅਨੰਦ ਦੇਵੇਗਾ। [ਪ. ਸ. ਕਵੀ.

ਤਾਜ਼ਾ ਖ੍ਵਾਹੀ ਦਾਸ਼ਤਨ ਗਰ ਦਾਗ਼ ਹਾਏ ਸੀਨਾ ਰਾ।<br>
ਗਾਹੇ ਗਾਹੇ ਬਾਜ਼ ਕੁੰਨ ਈਂ ਕਿਸਾਏ ਪਾਰੀਨਾ ਰਾ।



—ਲੇਖਕ—

ਉਪ੍ਰੋਕਤ ਫਾਰਸੀ ਦਾ ਸ਼ਿਅਰ ਇਕ ਵਿਦਵਾਨ ਕਵੀ ਦਾ ਹੈ, ਜਿਸਦੇ ਅਰਥ ਇਹ ਹਨ ਕਿ "ਜੇ ਕਰ ਤੂੰ ਆਪਣੇ ਸੀਨੇ ਦੇ ਦਾਗ਼ਾਂ ਨੂੰ ਨਵੇਂ ਨਰੋਏ ਰਖਣਾ ਚਾਹੁੰਦਾ ਹੈਂ ਤਾਂ ਸਮੇਂ ਸਮੇਂ ਇਹਨਾਂ ਪੁਰਾਣਿਆਂ ਕਿਸਿਆਂ ਨੂੰ ਪੜ੍ਹਦਾ ਰਿਹਾ ਕਰ।" ਕਿਸੇ ਕੌਮ ਜਾਂ ਸ੍ਰੇਣੀ ਦੇ ਇਤਿਹਾਸ ਨੂੰ ਬਾਰ ਬਾਰ ਪੜ੍ਹਣ ਸੁਨਣ ਨਾਲ ਧਰਮ ਭਾਵਨਾਂ ਦ੍ਰਿੜ ਹੋ ਜਾਂਦੀ ਹੈ ਤੇ ਜੇ ਕਿਸੇ ਸਮੇਂ ਇਨਸਾਨ ਵਿਚ ਵਿਲੜਪੁਨਾ ਆ ਵੀ ਜਾਵੇ ਤਾਂ ਯੋਧਿਆਂ, ਦਾਨੀਆਂ, ਤੇ ਪਰਉਪਕਾਰੀਆਂ ਅਤੇ ਦੇਸ਼ ਭਗਤਾਂ ਦੇ ਕਾਰਨਾਮੇ ਅਖਾਂ ਸਾਹਮਣੇ ਲਿਆਉਣ ਨਾਲ ਉਹ ਨਿਰਬਲਤਾ ਦੂਰ ਹੋ ਜਾਂਦੀ ਹੈ ਤੇ ਇਨਸਾਨ ਫੇਰ ਚੜ੍ਹਦੀਆਂ ਕਲਾਂ ਵਿਚ ਹੋ ਜਾਂਦਾ ਹੈ।

ਇਹ ਗੱਲ ਮੰਨਣ ਯੋਗ ਹੈ ਕਿ ਨਾਮਧਾਰੀ ਪੰਥ ਦੇ ਨਾਮ ਲੇਵਾ ਆਪਣੇ ਅਸੂਲਾਂ ਉਤੇ ਬੜੀ ਸਖਤੀ ਨਾਲ ਕਾਰਬੰਦ ਹਨ। ਇਸ ਦਾ ਇਕ ਵਡਾ ਕਾਰਨ ਇਹ ਹੈ ਕਿ ਉਹ ਸਤਿਗੁਰੂ ਰਾਮ ਸਿੰਘਜੀਦੇਪਾਏਹੋਏਪੂਰਨਿਆਂਨੂੰ ਆਪਣੇ ਦੀਵਾਨਾਂ ਵਿਚ ਅਕਸਰ ਦੁਹਰਾਂਦੇ ਰਹਿੰਦੇ ਹਨ ਤੇ ਨਾਮ-ਧਾਰੀ ਪੰਥ ਦਾ ਇਕੋ ਇਕ ਸਪਤਾਹਿਕ ਅਖਬਾਰ "ਸਤਿਜੁਗ" ਵੀ ਆਪਣੇ ਵਿਸ਼ੇਸ਼ 'ਬਸੰਤ—ਅੰਕਾਂ' ਰਾਹੀਂ ਨਾਮਧਾਰੀ ਇਤਿਹਾਸ ਤੇ ਸਤਿਗੁਰਾਂ ਦੇ ਮਿਸ਼ਨ ਉਤੇ ਚਾਨਣਾਂ ਪਾਉਂਦਾ ਰਹਿੰਦਾ ਹੈ। ਉਸ ਦੇਸ, ਕੌਮ ਜਾਂ ਸ੍ਰੇਣੀ ਦੇ ਰਸਾਤਲ ਵਿਚ ਡਿੱਗ ਪੈਣ ਵਿਚ ਕੋਈ ਸੰਸਾ ਨਹੀਂ ਰਹਿੰਦਾ ਜੋ ਆਪਣੇ ਇਤਿਹਾਸ ਅਥਵਾ ਬਜ਼ੁਰਗਾਂ ਦੇ ਕਾਰ-

---

ਦੇ ਤੀਰਥ ਹਨ। ਏਥੇ ਨਾਮ ਵਿੱਚ ਇਸਥਿਤ ਆਤਮਾਵਾਂ ਵਿਚਰਦੀਆਂ ਹਨ,ਇਹ ਤਪੋ-ਭੂਮੀਆਂ ਹਨ। ਇਹਨਾਂ ਦੇ ਕਿਣਕੇ—ਕਿਣਕੇ ਨੂੰ ਮੈਂ ਲੱਖ-ਲੱਖ ਪ੍ਰਨਾਮ ਕਰਦਾ ਹਾਂ।

ਨਾਮਿਆਂ ਨੂੰ ਭੁੱਲ ਜਾਂਦੀ ਹੈ। ਇਤਿਹਾਸ ਸਾਡਾ ਇਕ ਕੀਮਤੀ ਸਰਮਾਇਆ ਹੈ ਤੇ ਸਾਨੂੰ ਇਸਨੂੰ ਸਮੇਂ ਸਮੇਂ ਪੜ੍ਹਕੇ ਇਸਤੋਂ ਨਵੀਂ ਸਪਿਰਟ ਹਾਸਲ ਕਰਦੇ ਰਹਿਣਾਂ ਚਾਹੀਦਾ ਹੈ।

ਨਾਮਧਾਰੀ ਲਹਿਰ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਜੋ ਮਹਾਨ ਕਾਰ-ਨਾਮੇ ਕੀਤੇ ਹਨ, ਉਹਨਾਂ ਦਾ ਇਤਿਹਾਸ ਬੜਾ ਵਿਲੱਖਨ ਹੈ। ੧੮੫੭ ਦੀ ਜੰਗ ਆਜ਼ਾਦੀ ਦਾ ਮੁਢ ਮੇਰਠ ਤੋਂ ਬੱਝਾ ਸੀ, ਜਿਥੇ ਕਿ ਸਭ ਤੋਂ ਪਹਿਲਾਂ ਅੰਗਰੇਜ਼ਾਂ ਵਿਰੁਧ ਗੋਲੀ ਚਲਾਈ ਗਈ। ਇਸ ਘਟਨਾਂ ਤੋਂ ਠੀਕ ਇਕ ਮਹੀਨਾ ਪਹਿਲਾਂ ਨਾਮਧਾਰੀ ਪੰਥ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਸੋਸ਼ਲ ਤੇ ਰਾਜਸੀ ਪੰਥ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪਾਏ ਪੂਰਨਿਆਂ ਉਤੇ ਚਲਕੇ, ੧੩ ਅਪਰੈਲ ੧੮੫੭ ਨੂੰ ਕਾਇਮ ਕੀਤਾ ਸੀ। ਇਹ ਪੰਥ ਠੀਕ ਉਹਨਾਂ ਹੀ ਰਵਾਇਤਾਂ ਉਤੇ ਕਾਇਮ ਕੀਤਾ ਗਿਆ ਸੀ, ਜੋ ਕਲਗੀਆਂ ਵਾਲੇ ਪਾਤਸ਼ਾਹ ਨੇ ਕਾਇਮ ਕਰ ਵਿਖਾਈਆਂ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਪੰਥ ਸਜਣ ਤੋਂ ਪਹਿਲਾਂ ਪੰਜਾਬ ਦੇ ਸਿਖ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਮਰਯਾਦਾ ਨੂੰ ਭੁਲ ਚੁਕੇ ਸਨ। ਉਹ ਸੰਸਾਰਕ ਸੁਖਾਂ ਵਿਚ ਪੈਕੇ ਧਰਮ ਕਰਮ ਨੂੰ ਛਿੱਕੇ ਉਤੇ ਟੰਗ ਬੈਠੇ ਸਨ। ਉਸ ਸਮੇਂ ਦੇ ਬਾਹਲੇ ਸਿਖ ਦੁਰਾਚਾਰੀ ਤੇ ਸਿੰਘਤਵ ਤੋਂ ਕੋਹਾਂ ਦੂਰ ਸਨ। ਉਹਨਾਂ ਵਿਚ ਨਿਜੀ ਸਵਾਰਥ ਤੇ ਰਾਜ ਭਾਗ ਮਾਨਣ ਦੀ ਲਾਲਸਾ ਬਹੁਤ ਵੱਧ ਚੁਕੀ ਸੀ।

ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਭਾਂਵੇ ਇਹ ਖਰਾਬੀਆਂ ਬਾਹਲਾ ਸਿਰ ਨਾ ਚੁਕ ਸਕੀਆਂ, ਪਰ ਉਹਨਾਂ ਦੇ ਅੱਖਾਂ ਮੀਟਣ ਦੇ ਮਗਰੋਂ ਤਾਂ ਇਹਨਾਂ ਸਾਰੀਆਂ ਖਰਾਬੀਆਂ ਨੇ ਰਲਕੇ ਧਾਵਾ ਕਰ ਦਿਤਾ ਤੇ ਸਿਖ ਰਾਜ ਦਾ ਆਖਰੀ ਮਹਾਰਾਜਾ ਦਲੀਪਸਿੰਘ ਆਪਣੇ ਹੀ ਦੇਸ ਵਾਸੀਆਂ ਦੀਆਂ ਸਾਜਸ਼ਾਂ ਦਾ ਸ਼ਿਕਾਰ ਹੋਕੇ ਹਮੇਸ਼ਾ ਲਈ ਅੰਗਰੇਜ਼ਾਂ ਦੇ ਵੱਸ ਪੈ ਗਿਆ।

ਸਤਿਗੁਰੂ ਰਾਮ ਸਿੰਘ ਬੜੇ ਉਚੇ ਅਨੁਭਵੀ ਤੇ ਕੋਮਲ ਹਿਰਦੇ ਦੇ ਮਾਲਕ ਸਨ। ਉਹਨਾਂ ਨੇ ਸਿਖ ਪੰਥ ਦੀ ਜਦ ਇਹ ਦੁਰਦਸ਼ਾ ਦੇਖੀ ਤਾਂ ਉਹਨਾਂ ਕੋਲੋਂ ਰਿਹਾ ਨ ਗਿਆ। ਉਹਨਾਂ ਨੇ ਸਿੰਘਾਂ ਵਿਚ ਮੁੜ ਸਿਖੀ ਸਪਿਰਟ ਪੈਦਾ ਕਰਨ ਲਈ ਹੰਭਲਾ ਮਾਰਿਆ ਤੇ ਆਪਣੇ ਸੇਵਕਾਂ ਨੂੰ ਅੰਮ੍ਰਿਤ ਛਕਾਕੇ ਨਾਮਧਾਰੀ ਸਿਰ ਲੱਥ ਜੋਧਿਆਂ ਦੀ ਇਕ ਅਜਿਹੀ ਜਮਾਤ ਪੈਦਾ ਕੀਤੀ ਜੋ ਆਪਣੇ ਤਿਆਗ, ਬਲੀਦਾਨ, ਧਰਮ ਭਾਵਨਾਂ ਤੇ ਦੇਸ਼ ਭਗਤੀ ਵਿਚ ਸਦਾ ਮੂਹਰਲੀਆਂ ਪਾਲਾਂ ਵਿਚ ਰਹੀ ਹੈ ਤੇ ਅਗਾਂਹ ਵੀ ਰਹੇਗੀ।

ਨਾਮਧਾਰੀ ਕਥਨੀ ਤੇ ਕਰਨੀ ਦੇ ਸੂਰਮੇ ਹਨ। ਉਹਨਾਂ ਨੇ ਨਾ ਸਿਰਫ "ਗਊ-ਰਖਿਆ" ਦੇ ਅਸੂਲ ਦਾ ਹੀ ਪਰਚਾਰ ਕੀਤਾ, ਸਗੋਂ ਅਮਲੀ ਤੌਰ ਉਤੇ ਗਊ ਰਖਿਆ ਬਦਲੇ ਹੱਸ ਹੱਸ ਕੇ ਆਪਣੇ ਗਲਾਂ ਵਿਚ ਫਾਂਸੀਆਂ ਦੇ ਰੱਸੇ ਪਾਏ ਤੇ ਤੋਪਾਂ ਦੇ ਮੂੰਹ ਅਗੇ ਆਕੇ ਪੁਰਜ਼ਾ ਪੁਰਜ਼ਾ ਹੋ ਗਏ। ਭਾਰਤ ਵਰਸ਼ ਮੁੱਢ ਤੋਂ ਹੀ ਗਊ ਭਗਤ ਰਿਹਾ ਹੈ, ਤੇ ਅੱਜ ਵੀ ਸਾਡੇ ਹਿੰਦੂ ਵੀਰ ਆਪਣੇ ਆਪ ਨੂੰ ਸਭ ਤੋਂ ਵਡਾ ਗਊ-ਭਗਤ ਸਮਝਦੇ ਹਨ। ਪਰ ਭਾਰਤ ਵਰਸ਼ ਦੇ ਹਿੰਦੂਆਂ ਦੇ ਸਾਰੇ ਇਤਿਹਾਸ ਵਿਚ ਕਿਤੇ ਕੋਈ ਅਜਿਹੀ ਮਿਸਾਲ ਨਹੀਂ ਮਿਲ-ਦੀ ਜਿਸਤੋਂ ਪ੍ਰਗਟ ਹੁੰਦਾ ਹੋਵੇ ਕਿ ਹਿੰਦੂਆਂ ਨੇ ਗਊ-ਰਖਿਆ ਲਈ ਨਾਮਧਾਰੀਆਂ ਵਾਂਗ ਬਲੀ-ਦਾਨ ਕੀਤਾ ਹੈ।

ਨਾਮਧਾਰੀਆਂ ਨੇ ਦੇਸ਼ ਦੀ ਸੁਤੰਤਰਤਾ ਲਈ ਕੁਰਬਾਨੀਆਂ ਕੀਤੀਆਂ ਹਨ, ਜੇਕਰ ਅਸੀਂ ਉਹਨਾਂ ਨੂੰ ਇਕ ਪਾਸੇ ਕਰ ਦੇਈਏ, ਤਾਂ ਵੀ ਗਊ ਰਖਿਆ ਲਈ ਨਾਮਧਾਰੀਆਂ ਦੀ ਕੁਰਬਾਨੀ ਕਿਸੇ ਵਡੀ ਤੋਂ ਵਡੀ ਦੇਸ਼ ਸੇਵਾ ਦੇ ਮੁਕਾਬਲੇ ਉਤੇ ਪੇਸ਼ ਕੀਤੀ ਜਾ ਸਕਦੀ ਹੈ।

ਪੰਜਾਬ ਸਰਕਾਰ ਦੇ ਸਰਕਾਰੀ ਮਾਸਿਕ ਪੱਤਰ 'ਜਾਗ੍ਰਤੀ ਨੇ ਨਾਮਧਾਰੀ ਲਹਿਰ ਸਬੰਧੀ ਅਪਣੇ ਵਿਚਾਰ ਪਰਗਟ ਕਰਦਿਆਂ ਹੋਇਆਂ ਲਿਖਿਆ ਹੈ ਕਿ "ਪੰਜਾਬ ਵਿਚ ਬਰਤਾਨਵੀ ਰਾਜ ਸ਼ੁਰੂ ਹੋਣ ਦੇ ਸਮੇਂ ਤੋਂ ਇਸ ਸੂਬੇ ਵਿਚ ਉਠ

ਰਹੀ ਨਾਮਧਾਰੀ ਲਹਿਰ ਨੂੰ ਦਬਾ ਦੇਣ ਲਈ ਕਰੜੀਆਂ ਕਾਰਵਾਈਆਂ ਕੀਤੀਆਂ ਗਈਆਂ। ਇਸ ਪੰਥ ਦੇ ਆਗੂ ਗੁਰੂ ਰਾਮ ਸਿੰਘ ਜੀ ਨੂੰ ਤੇ ਉਹਨਾਂ ਦੇ ਮੁਖੀ ਹਿਮਾਇਤੀਆਂ ਨੂੰ ਦੇਸ਼ ਨਿਕਾਲਾ ਦੇ ਦਿਤਾ ਗਿਆ ਤੇ ੫੦ ਵਰ੍ਹਿਆਂ ਤੋਂ ਵਧੀਕ ਸਮੇਂ ਤਕ ਇਸ ਲਹਿਰ ਦੇ ਗੜ੍ਹ ਭੈਣੀ ਸਾਹਿਬ ਵਿਚ ਤਾਜ਼ੀਰੀ ਪੁਲਿਸ ਚੌਂਕੀ ਬੈਠੀ ਰਹੀ। ਭੈਣੀ ਸਾਹਿਬ ਵਿਚ ਆਉਣ ਜਾਣ ਵਾਲੇ ਹਰੇਕ ਇਸਤ੍ਰੀ ਪੁਰਸ਼ ਦੀ ਪੂਰੀ ਤਰ੍ਹਾਂ ਤਲਾਸ਼ੀ ਲਈ ਜਾਂਦੀ ਸੀ। ਜੇ ਕਦੇ ਭੁਲ ਭੁਲੇਖੇ ਵੀ ਪੰਜ ਜਾਂ ਵੱਧ ਨਾਮਧਾਰੀ ਇਕੱਠੇ ਹੋ ਜਾਂਦੇ ਤਾਂ ਉਹਨਾਂ ਨੂੰ ਗ੍ਰਿਫ਼ਤਾਰ ਕਰ ਲਿਆ ਜਾਂਦਾ ਅਤੇ ਕਰੜੀਆਂ ਸਜਾਵਾਂ ਦਿਤੀਆਂ ਜਾਂਦੀਆਂ। ਪੰਜਾਬ ਤੇ ਦੂਜੇ ਰਾਜਾਂ ਵਿਚ ਨਾਮਧਾਰੀਆਂ ਨਾਲ ਜਰਾਇਮ ਪੇਸ਼ਾ ਕਬੀਲਿਆਂ ਵਰਗਾ ਸਲੂਕ ਕੀਤਾ ਜਾਂਦਾ ਸੀ। ਨੰਬਰਦਾਰਾਂ ਤੇ ਚੌਂਕੀਦਾਰਾਂ ਨੂੰ ਨਾਮਧਾਰੀਆਂ ਦੀਆਂ ਸਰਗਰਮੀਆਂ ਦੀ ਸਰਕਾਰ ਨੂੰ ਰੀਪੋਟ ਦੇਣ ਲਈ ਸਖਤ ਹੁਕਮ ਚੜ੍ਹੇ ਹੋਏ ਸਨ।"

ਪੱਕੇ ਨਾਮਧਾਰੀਆਂ ਤੇ ਅੰਧਾ ਧੁੰਦ ਜਬਰ ਤੇ ਜ਼ੁਲਮ ਹੋਏ ਪਰ ਉਹਨਾਂ ਨੇ ਇਹ ਸਾਰੇ ਅਤਿਯਾਚਾਰ ਆਪਣੇ ਮਿਸ਼ਨ ਦੀ ਸਚਾਈ ਵਿਚ ਅਟੁਟ ਵਿਸ਼ਵਾਸ ਰਖਦਿਆਂ ਹੋਇਆਂ ਝੱਲੇ ਤੇ ਬੜੀ ਦ੍ਰਿੜ੍ਹਤਾ ਤੇ ਹੌਂਸਲੇ ਨਾਲ ਲੰਮੇ ਸਮੇਂ ਤਕ ਬਦੇਸ਼ੀ ਰਾਜ ਦੀ ਵਿਰੋਧਤਾ ਜਾਰੀ ਰਖੀ। ਸੰਨ ੧੮੫੭ ਵਿਚ ਆਜ਼ਾਦੀ ਲਈ ਜਿਹੜਾ ਸੰਗ੍ਰਾਮ ਜਾਰੀ ਹੋਇਆ, ਉਸਦਾ ਝੰਡਾ ਉਹਨਾਂ ਨੇ ਨੀਵਾਂ ਨ ਹੋਣ ਦਿਤਾ। ਤੇ ਸਾਲ ੧੯੪੭ ਵਿਚ ਭਾਰਤ ਦੀ ਆਜ਼ਾਦੀ ਹਾਸਲ ਕਰਨ ਤੱਕ, ਉਹ ਅਟੁਟ ਦ੍ਰਿੜ੍ਹਤਾ ਨਾਲ ਸੰਗ੍ਰਾਮ ਕਰਦੇ ਰਹੇ। ਕੁਰਬਾਨੀਆਂ ਤੇ ਕਸ਼ਟਾਂ ਨਾਲ ਭਰਪੂਰ ਇਸਤ੍ਹਾਂ ਦੇ ਨਿਰੰਤਰ ਸੰਗਰਾਮ ਦੀ, ਸੱਚ ਪੁਛੋ ਤਾਂ ਕਿਸੇ ਹੋਰ ਧਾਰਮਕ-ਸਿਆਸੀ ਪਾਰਟੀ ਦੇ ਇਤਿਹਾਸ ਵਿਚ ਮਿਸਾਲ ਨਹੀਂ ਮਿਲਦੀ।

ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਉਤੇ ਸਾਡੇ ਵਰਤਮਾਨ ਰਾਸ਼ਟਰ ਪਤੀ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਨੇ, ਹਿੰਦੀ ਦੇ ਇੱਕ ਰੋਜ਼ਾਨਾ ਅਖਬਾਰ "ਸਤਿਜੁਗ" ਵਿੱਚ ਇੱਕ ਲੇਖ ਸੰ: ੧੯੩੫ ਵਿੱਚ ਲਿਖਿਆ ਸੀ ਉਸ ਵਿੱਚ ਆਪ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਕੂਕਾ ਲਹਿਰ ਤੇ ਮਹਾਤਮਾਂ ਗਾਂਧੀ ਦੀ ਚਲਾਈ ਹੋਈ ਅਹਿੰਸਾ ਦੀ ਲਹਿਰ ਦਾ ਮੁਕਾਬਲਾ ਕਰਦਿਆਂ ਹੋਇਆਂ ਲਿਖਿਆ ਸੀ ਕਿ "ਸਤਿਗੁਰੂ ਰਾਮ ਸਿੰਘ ਜੀ ਰਾਜਸੀ ਆਜ਼ਾਦੀ ਨੂੰ ਆਪਣੇ ਧਰਮ ਦਾ ਹੀ ਇਕ ਅੰਗ ਸਮਝਦੇ ਸਨ। ਨਾਮਧਾਰੀਆਂ ਦੀ ਜਥੇਬੰਦੀ ਬਹੁਤ ਹੀ ਨਿਗਰ ਹੋ ਗਈ ਸੀ। ਬਾਈਕਾਟ ਤੇ ਨਾ ਮਿਲਵਰਤਨ ਦੇ ਜਿਹੜੇ ਅਸੂਲ ਮਹਾਤਮਾ ਗਾਂਧੀ ਨੇ ਬੜੀ ਸਖਤੀ ਨਾਲ ਅਪਨਾਏ ਤੇ ਪ੍ਰਚਾਰੇ, ਉਹਨਾਂ ਦਾ ਮੁੱਢ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਬੱਧਾ ਸੀ।" ਇਹਨਾਂ ਅਸੂਲਾਂ ਉਤੇ ਸਤਿਗੁਰਾਂ ਤੇ ਉਹਨਾਂ ਦੇ ਪੰਥ ਨੇ ਜਿਸਤਰਾਂ ਅਮਲ ਕਰਕੇ ਦਿਖਾਇਆ, ਉਸਦੀ ਪਰਸੰਸਾ ਕਰਨੀ ਸੂਰਜ ਨੂੰ ਦੀਵਾ ਦਿਖਾਉਣ ਦੇ ਤੁੱਲ ਹੈ। ਇਸੇ ਤਰ੍ਹਾਂ ਅੰਗਰੇਜ਼ੀ ਦੇ ਪਰਸਿਧ ਅਖਬਾਰ "ਟ੍ਰਿਬਿਊਨ" ਵਿੱਚ ਸ੍ਰੀ ਸ਼ਿਵ-ਲਾਲ ਨੇ ਇਕ ਲੇਖ "ਦੀ ਕੂਕਾ-ਮੂਵਟੇਂਮ" ਦੇ ਸਿਰ ਲੇਖ ਹੇਠਾਂ ਲਿਖਿਆ ਹੈ। ਉਸ ਵਿੱਚ ਆਪ ਨੇ ਦਸਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਮਿਸ਼ਨ ਨੂੰ ਕਾਮਯਾਬ ਕਰਨ ਲਈ, ਆਪਣੀਆਂ ਸਰਗਮੀਆਂ ਦਾ ਅੰਗ ਆਪਣੇ ਗਵਾਂਢੀ ਰਾਜਾਂ ਨਿਪਾਲ, ਭੁਟਾਨ ਤੇ ਕਸ਼ਮੀਰ ਤੱਕ ਫੈਲਾਇਆ ਹੋਇਆ ਸੀ। ਇਹਨਾਂ ਦੇਸਾਂ ਦੇ ਮਹਾਰਾਜਿਆਂ ਨਾਲ ਨਾਮਧਾਰੀ ਰਾਜਦੂਤਾਂ ਰਾਹੀਂ ਸਬੰਧ ਜੋੜੇ ਗਏ ਸਨ। ਇਹ ਵੀ ਕਿਹਾ ਜਾਂਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਝਾਂਸੀ ਦੀ ਰਾਣੀ ਤੇ ੧੮੫੭ ਦੀ ਅਜ਼ਾਦੀ ਦੇ ਜੰਗ ਦੇ ਦੂਜੇ ਲੀਡਰਾਂ ਨਾਲ ਵੀ ਨੇੜੇ ਦੇ ਸਬੰਧ ਸਨ। ਸਤਿਗੁਰੂ ਜੀ ਨੇ ਰੰਗੂਨ ਦੀ ਜੇਲ੍ਹ ਵਿਚੋਂ ਵੀ ਕੁਝ ਪੱਤ੍ਰਕਾਵਾਂ ਰੂਸੀ ਤੁਰਕਿਸਤਾਨ ਦੇ ਗਵਰਨਰ ਰਾਹੀਂ ਰੂਸੀ ਸਰਕਾਰ ਨੂੰ ਲਿਖੀਆਂ ਸਨ। ਹੁਣੇ ਜਹੇ ਭਾਰਤ ਸਰਕਾਰ ਦੇ ਹੱਥ ਸਤਿਗੁਰਾਂ ਦੀ

ਇਕ ਚਿਠੀ ਆਈ ਹੈ, ਜੋ ਉਹਨਾਂ ਨੇ ਰੂਸ ਦੇ ਜ਼ਾਰ ਨੂੰ ਲਿਖੀ ਸੀ। ਇਸ ਚਿਠੀ ਦਾ ਉਤਰ ਸਤਿਗੁਰਾਂ ਨੂੰ ਮਿਲਿਆ, ਇਸ ਬਾਰੇ ਸਰਕਾਰੀ ਸਾਧਨ ਅਜੇ ਤਕ ਖਾਮੋਸ਼ ਹਨ। ੧੮੭੮ ਵਿਚ ਬਰਤਾਨਵੀ ਸਰਕਾਰ ਨੇ ਇਸ ਗਲ ਦਾ ਐਲਾਨ ਕੀਤਾ ਕਿ ਉਹਨਾਂ ਨੇ ਨਾਮਧਾਰੀਆਂ ਦੀ ਇਕ "ਸਾਜ਼ਸ਼' ਦਾ ਭੇਤ ਕੱਢ ਲਿਆ ਹੈ, ਜਿਸ ਰਾਹੀਂ ਉਹ ਰੂਸ ਦੀ ਸਹਾਇਤਾ ਨਾਲ ਅੰਗ੍ਰੇਜ਼ਾਂ ਦੀ ਹਕੂਮਤ ਦਾ ਤਖਤਾ ਉਲਟਣਾਂ ਚਾਹੁੰਦੇ ਸਨ। ਹੁਣ ਤਕ ਇਹੋ ਵਿਸ਼ਵਾਸ਼ ਕੀਤਾ ਜਾਂਦਾ ਰਿਹਾ ਹੈ ਕਿ ਅੰਗਰੇਜ਼ਾਂ ਨੇ ਨਾਮਧਾਰੀ ਸਤਿਗੁਰਾਂ ਨੂੰ ਭੰਡਣ ਤੇ ਉਹਨਾਂ ਨੂੰ ਨਜ਼ਰ ਬੰਦ ਕਰਨ ਲਈ ਇਹ ਬਹਾਨਾ ਘੜਿਆ ਸੀ। ਪਰ ਭਾਰਤ ਸਰਕਾਰ ਨੇ ਜੋ ਚਿਠੀ ਪ੍ਰਕਾਸ਼ਤ ਕਰਵਾਈ ਹੈ, ਉਸ ਤੋਂ ਸਿੱਧ ਹੁੰਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਸਚ ਮੁਚ ਹੀ ਰੂਸੀ ਗੌਰਮਿੰਟ ਕੋਲੋਂ ਅੰਗ੍ਰੇਜ਼ਾਂ ਵਿਰੁਧ ਮਦਦ ਮੰਗੀ ਸੀ। ਜੇ ਇਹ ਗਲ ਸਹੀ ਮੰਨ ਲਈ ਜਾਵੇ ਤਾਂ ਵੀ ਇਸ ਗਲ ਨੂੰ ਰਾਜ ਨੀਤੀ ਦੇ ਵਿਰੁਧ ਨਹੀਂ ਆਖਿਆ ਜਾ ਸਕਦਾ, ਸਗੋਂ ਇਹ ਸਤਿਗੁਰਾਂ ਦੀ ਦੇਸ਼ ਭਗਤੀ ਦਾ ਇਕ ਬਹੁਤ ਵਡਾ ਸਬੂਤ ਹੈ। ਉਹ ਹਰ ਹੀਲੇ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕਢ ਦੇਣ ਦੇ ਯਤਨ ਵਿਚ ਸਨ। ਇਸੇ ਦੇਸ਼ ਭਗਤੀ ਦੇ ਕਾਰਨ ਅੰਗਰੇਜ਼ਾਂ ਨੇ ਸਤਿਗੁਰਾਂ ਨੂੰ ੧੩ ਸਾਲ ਤਕ ਕਰੜੀ ਨਜ਼ਰ ਬੰਦੀ ਹੇਠ ਰਖਿਆ ਤੇ ਅੰਤ ਸਤਿ-ਗੁਰੂ ਜੀ ਮਰਗੋਈ ਜੇਲ੍ਹ ਵਿਚੋਂ ਸਣ-ਦੇਹ ਅਲੋਪ ਹੋ ਗਏ। ਅੰਗਰੇਜ਼, ਉਹਨਾਂ ਦੇ ਆਪਣੇ ਹਥੋਂ ਇਸ ਤਰਾਂ ਸਾਫ ਬਚ ਜਾਣ ਉਤੇ, ਬਹੁਤ ਹੀ ਚਿੰਤਾਵਾਨ ਹੋਏ ਤੇ ਜੁੰਮੇਵਾਰ ਅੰਗ੍ਰੇਜ਼ ਅਫਸਰਾਂ ਨੇ ਇਹ ਸਮਝਕੇ ਕਿ ਜੇ ਅਸੀਂ ਸਤਿਗੁਰਾਂ ਦੇ ਅਲੋਪ ਹੋ ਜਾਣ ਦੀ ਘਟਨਾਂ ਨੂੰ ਮੰਨ ਲਿਆ ਤਾਂ ਸਾਡੇ ਨਾਲ ਫੌਜੀ ਕਾਰਵਾਈ ਕੀਤੀ ਜਾਵੇਗੀ। ਸੋ ਉਹਨਾਂ ਨੇ ਆਪਣੀ ਚਮੜੀ ਬਚਾਉਣ ਲਈ ਇਹ ਝੂਠਾ ਹੀ ਐਲਾਨ ਕਰ ਦਿਤਾ ਕਿ ਸਤਿਗੁਰੂ ਜੀ ਸੰਨ ੧੮੮੫ ਵਿਖੇ, ਮਰਗੋਈ ਜੇਲ ਵਿਚ, ਜੋਤੀ ਜੋਤ ਸਮਾ ਗਏ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਵੀਰ ਗੁਰੂ ਹਰੀ ਸਿੰਘ ਜੀ ਨੂੰ ਵੀ ਅੰਗਰੇਜ਼ਾਂ ਨੇ ੨੧ ਸਾਲ ਤਕ ਆਪਣੇ ਘਰੋਂ ਬਾਹਰ ਨ ਨਿਕਲਣ ਦਿਤਾ। ਉਹ ਕੇਵਲ ਦੋ ਵਿਆਹਾਂ ਦੇ ਸਮੇਂ ਹੀ ਆਪਣੇ ਘਰੋਂ ਬਾਹਰ ਜਾ ਸਕੇ। ੧੯੦੬ ਵਿਚ ਉਹਨਾਂ ਨੇ ਗੁਰਪੁਰੀ ਨੂੰ ਪਿਆਨੇ ਕੀਤੇ ਉਹਨਾਂ ਦੀ ਗਦੀ ਉਤੇ ਅਜ ਕਲ ੧੦੮ ਅਟੱਲ ਪ੍ਰਤਾਪੀ ਹਜ਼ੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਸੁਸ਼ੋਭਤ ਹਨ। ਆਪ ਨੂੰ ਗੁਰ ਗਦੀ ਉਤੇ ਬੈਠਿਆਂ ੫੦ ਸਾਲ ਤੋਂ ਉਪਰ ਸਮਾਂ ਹੋ ਗਿਆ ਹੈ। ਇਸ ਸਮੇਂ ਵਿਚਾਲੇ ਨਾਮਧਾਰੀਆਂ ਨੇ ਸਤਿਗੁਰਾਂ ਦੇ ਹਰੇਕ ਹੁਕਮ ਉਤੇ ਪੂਰੀ ਵਫਾਦਾਰੀ ਤੇ ਸ਼ਰਧਾ ਨਾਲ ਫੁਲ ਚਾੜ੍ਹੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਵੀ ਆਪਣੇ ਸਿਖਾਂ ਸੇਵਕਾਂ ਲਈ ਬੜਾ ਹਿਤ ਰਖਦੇ ਹਨ ਤੇ ਹਮੇਸ਼ਾਂ ਉਹਨਾਂ ਦੀ ਭਲਿਆਈ ਨੂੰ ਹੀ ਮੁਖ ਰਖਦੇ ਹਨ। ਆਪ ਪਿੰਡ ਪਿੰਡ ਤੇ ਨਗਰ ੨ ਜਾਕੇ ਗੁਰ ਸਿਖੀ ਦਾ ਪ੍ਰਚਾਰ ਕਰਦੇ ਹਨ ਤੇ ਸ੍ਰੀ ਮੁਖ ਵਾਕਾਂ ਰਾਹੀਂ ਭੁਲੇ ਭਟਕੇ ਜੀਵਾਂ ਦੀ ਕਲਿਆਣ ਕਰ ਰਹੇ ਹਨ। ਆਪ ਹਿੰਦੂ-ਸਿਖ ਏਕਤਾ ਦੇ ਮੁਢ ਤੋਂ ਹੀ ਹਾਮੀ ਹਨ ਅਤੇ ਇਸ ਮੰਤਵ ਦੀ ਪ੍ਰਾਪਤੀ ਲਈ ਉਹ ਭੈਣੀ ਸਾਹਿਬ ਤੇ ਕਈ ਹੋਰ ਥਾਈਂ ਭਾਰੀਆਂ ਕਾਨਫ੍ਰੰਸਾਂ ਕਰ ਚੁਕੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਸਮਝਦੇ ਹਨ ਕਿ ਕਾਂਗਰਸ ਕਿਸੇ ਸਮੇਂ ਦੇਸ਼ ਭਗਤਾਂ ਦੀ ਜਮਾਤ ਸੀ। ਪੰਡਿਤ ਜਵਾਹਰ ਲਾਲ ਨਹਿਰੂ ਤੇ ਕਾਂਗਰਸ ਹਾਈ ਕਮਾਨ ਦੇ ਕੁਝ ਨੇਤਾ ਬੜੇ ਚੰਗੇ ਹਨ। ਪਰ ਕਾਂਗਰਸ ਵਿਚ ਸਵਾਰਥੀ ਤੇ ਗੰਦੇ ਲੋਕ ਏਨੀ ਗਿਣਤੀ ਵਿਚ ਸ਼ਾਮਲ ਹੋ ਗਏ ਹਨ, ਜਿਸ ਕਰਕੇ ਇਹ ਲੀਡਰ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਕਾਂਗਰਸ ਨੂੰ ਅੰਦਰੂਨੀ ਖਰਾਬੀਆਂ ਤੋਂ ਬਚਾ ਨਹੀਂ ਸਕੇ।

ਅੱਜ ਕਈ ਸਜਣ ਕਾਂਗਰਸ ਦਾ ਪਿਛਲੀ ਦੇਸ਼ ਭਗਤੀ ਦਾ ਹਵਾਲਾ ਦੇਕੇ ਨਾਮਧਾਰੀਆਂ ਨੂੰ

ਆਪਣੇ ਪਿੱਛੇ ਲਾਉਣ ਦੇ ਆਹਰ ਕਰ ਰਹੇ ਹਨ। ਕਈ ਭੋਲੇ ਭਾਲੇ ਨਾਮਧਾਰੀ ਇਸ ਸਬੰਧੀ ਟਪਲਾ ਵੀ ਖਾ ਜਾਂਦੇ ਹਨ, ਪਰ ਸ਼ੁਕਰ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਅਗਵਾਈ ਹੇਠ, ਸਮੁੱਚੇ ਤੌਰ ਪੁਰ ਸਮੂੰਹ ਨਾਮਧਾਰੀ ਜਥੇਬੰਦ ਹਨ ਤੇ ਉਹ ਗੁਰ-ਸਿੱਖੀ ਦੇ ਮਾਰਗ ਉਤੇ ਸਫਲਤਾ ਪੂਰ-ਬਕ ਅੱਗੇ ਵੱਧ ਰਹੇ ਹਨ । ਅੰਗਰੇਜ਼ ਆਪਣੀ ਮਹਾਨ ਤਾਕਤ ਦੇ ਬਾਵਜੂਦ ਨਾਮਧਾਰੀ ਲਹਿਰ ਨੂੰ ਇਸ ਲਈ ਕੁਚਲ ਨਹੀਂ ਸਨ ਸਕੇ, ਕਿਉਂਕਿ ਨਾਮਧਾਰੀਆਂ ਦੀ ਏਕਤਾ ਅਟੁੱਟ ਤੇ ਉਹਨਾਂ ਦੀ ਗੁਰੂ-ਭਗਤੀ ਹਰ ਲਿਹਾਜ਼ ਨਾਲ ਦ੍ਰਿੜ੍ਹ ਸੀ। ਅੱਜ ਵੀ ਨਾਮਧਾਰੀ ਆਪਣੇ ਮਿਸ਼ਨ ਵਿਚ ਤਾਂ ਹੀ ਸਫਲ ਹੋ ਸਕਦੇ ਹਨ, ਜੇਕਰ ਉਹ ਜਥੇਬੰਦੀ ਦੇ ਅਸੂਲਾਂ ਨੂੰ ਭੁੱਲ ਨਾਂ ਜਾਣ ਤੇ ਆਪਣੇ ਸਤਿ-ਗੁਰਾਂ ਦਾ ਲੜ ਮਜ਼ਬੂਤੀ ਨਾਲ ਫੜੀ ਰਖੱਣ। ਇਹ ਸਮਝ ਲੈਣਾਂ ਜ਼ਰੂਰੀ ਹੈ ਕਿ ਸਤਿਗੁਰਾਂ ਨੇ ਸੰਸਾਰ ਮਾਤ੍ਰ ਦਾ ਬੇੜਾ ਪਾਰ ਕਰਨਾ ਹੈ। ਕਿਸੇ ਨੂੰ ਬੇ-ਸਿਦਕਾ ਹੋਕੇ ਏਧਰ ਓਧਰ ਭੱਟਕਣ ਦੀ ਕੋਈ ਲੋੜ ਨਹੀਂ । ਜਿਹੜੇ ਨਾਮਧਾਰੀ ਵੀਰ ਕਿਸੇ ਟਪਲੇ ਵਿਚ ਆਕੇ ਜਾਂ ਲਾਲਚ ਵੱਸ ਸਤਿ-ਗੁਰਾਂ ਤੋਂ ਬੇਮੁਖ ਹੋ ਚੁੱਕੇ ਹਨ, ਉਹਨਾਂ ਨੂੰ ਛੇਤੀ ਹੀ ਗੁਰ ਚਰਨਾਂ ਵਿਚ ਹਾਜ਼ਰ ਹੋਕੇ ਆਪਣੀ ਭੁਲ ਬਖਸ਼ਵਾ ਲੈਣੀ ਚਾਹੀਦੀ ਹੈ।

ਅੱਜ ਬਸੰਤ ਪੰਚਮੀ ਦੇ ਪਾਵਨ ਦਿਹਾੜੇ ਉਤੇ, ਮੈਂ ਨਾਮਧਾਰੀ ਪੰਥ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਜਨਮ ਉਤਸ਼ਵ ਦੀ ਖੁਸ਼ੀ ਵਿਚ ਵਧਾਈ ਦੇਂਦਾ ਹੋਇਆ ਕੇਵਲ ਇਹੋ ਬੇਨਤੀ ਕਰਨਾਂ ਚਾਹੁੰਦਾ ਹਾਂ ਕਿ ਉਹਨਾਂ ਦਾ ਆਰਥਕ, ਭਾਈਚਾਰਕ ਤੇ ਧਾਰਮਕ ਲਾਭ ਇਸੇ ਗੱਲ ਵਿਚ ਹੈ ਕਿ ਉਹ ਏਕੇ ਦੀ ਤਾਰ ਵਿਚ ਪਰੁਚਕੇ ਸਤਿਗੁਰਾਂ ਦੇ ਪਾਏ ਹੋਏ ਪੂਰਨਿਆਂ ਉਤੇ ਚਲਦੇ ਰਹਿਣ । ਬਸੰਤ ਪੰਚਮੀ ਵਾਲੇ ਦਿਨ, ਸੰਨ ੧੮੧੬ ਈਸਵੀ ਵਿਚ ਜਿਸ ਪਾਵਨ ਤੇ ਮਹਾਨ ਹਸਤੀ ਨੇ ਜਨਮ ਧਾਰਿਆ ਸੀ, ਉਸ ਦੀਆਂ ਕੁਰਬਾਨੀਆਂ ਤੇ ਅਸੂਲ ਹਰੇਕ ਨਾਮਧਾਰੀ ਪਾਸੋਂ ਇਹ ਮੰਗ ਕਰਦੇ ਹਨ ਕਿ ਸਿੱਖੀ ਸਿਦਕ ਨੂੰ ਕਿਸੇ ਵੀ ਕੀਮਤ ਉਤੇ ਕੁਰਬਾਨ ਨਾ ਕੀਤਾ ਜਾਵੇ। ਦੁਨੀਆਂ ਦੇ ਸਾਰੇ ਪਦਾਰਥ ਬਿਨਸ ਜਾਣ ਵਾਲੇ ਹਨ । ਪਰ "ਨਾਮ ਦਾ ਆਧਾਰ" ਹੀ ਅਜਿਹੀ ਵਸਤੂ ਹੈ, ਜੋ ਆਪ ਅਮਰ ਹੈ ਤੇ ਨਾਮ ਜਪਣ ਵਾਲੇ ਨੂੰ ਵੀ ਅਮਰ ਕਰ ਦੇਂਦੀ ਹੈ। ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਅਮਰ ਹਨ। ਉਹਨਾਂ ਦੇ ਸੇਵਕ ਜੋ ਗਊ-ਰਖਿਆ ਲਈ ਕੁਰਬਾਨ ਹੋਏ ਅਮਰ ਹਨ। ਨਾਮਧਾਰੀ ਪੰਥ ਦੇ ਸਾਰੇ ਨਾਮ ਲੇਵਾ ਜੋ ਗੁਰੂ ਦੇ ਦੱਸੇ ਹੋਏ "ਗਾਡੀ ਰਾਹ" ਉਤੇ ਚਲਦੇ ਰਹੇ ਜਾਂ ਚਲ ਰਹੇ ਹਨ, ਅਮਰ ਹਨ। ਇਹ ਅਮਰ ਪਦਵੀ ਨਾਮ ਦਵਾਰਾ ਹੀ ਹਾਸਲ ਹੋਈ ਤੇ ਅਗੋਂ ਨੂੰ ਹਾਸਲ ਹੋਵੇਗੀ। ਸੋ ਪਿਆਰਿਓ ! ਸਤਿਗੁਰਾਂ ਦੇ ਦੱਸੇ ਹੋਏ ਮਾਰਗ ਉਤੇ ਚਲਕੇ ਆਪਣੇ ਲੋਕ ਪਰਲੋਕ ਨੂੰ ਸਫਲਾ ਕਰਨ ਦੇ ਇਸ ਸੁਨਹਿਰੀ ਮੌਕੇ ਨੂੰ ਹਥੋ ਨ ਜਾਣ ਦਿਓ। ਅੱਜ ਲੋੜ ਹੈ ਕਿ ਅਸੀਂ ਚੀਨੀ ਵਾਲੇ ਪਾਤਸ਼ਾਹ ਦੇ ਮਿਸ਼ਨ ਨੂੰ ਸੰਸਾਰ ਦੇ ਕੋਨੇ ਕੋਨੇ ਵਿਚ ਫੈਲਾਉਣ ਦਾ ਯਤਨ ਕਰੀਏ । ਇਸ ਕੰਮ ਲਈ ਪ੍ਰਚਾਰਕਾਂ, ਕਵੀਆਂ, ਪ੍ਰਕਾਸ਼ਕਾਂ ਤੇ ਸਮਾਚਾਰ ਪਤ੍ਰਾਂ ਦੀ ਮਿਲਵਰਤਨ ਹਾਸਲ ਕਰਨ ਤੋਂ ਸੰਕੋਚ ਨ ਕੀਤਾ ਜਾਵੇ। ਇਹ ਖੁਸ਼ੀ ਦੀ ਗੱਲ ਹੈ ਕਿ ਸਤਿਗੁਰੂ ਜੀ ਮਹਾਰਾਜ ਇਹਨਾਂ ਸਾਰੇ ਸਾਧਨਾਂ ਤੋਂ ਯਥਾਯੋਗ ਸੇਵਾ ਲੈਰਹੇ ਹਨ। ਸਾਡੀ ਅਰਦਾਸ ਹੈ ਕਿ ਸਤਿਗੁਰਾਂ ਦੀ ਛੱਤਰ ਛਾਇਆ, ਚਿਰ ਕਾਲ ਤੱਕ ਨਾਮਧਾਰੀ ਪੰਥ ਦੇ ਸਿਰ ਉਤੇ ਕਾਇਮ ਰਹੇ ਅਤੇ ਉਹਨਾਂ ਦੇ ਸਪੋਗ ਸਾਹਿਬਜ਼ਾਦੇ ਇਸੇਤਰ੍ਹਾਂ ਵੱਧ ਚੜ੍ਹਕੇ ਪੰਥਕ ਬਿਰਧੀ ਲਈ ਯਤਨ ਕਰਦੇ ਰਹਿਣ।



ਹਡ ਬੀਤੀ ਕਹਾਣੀ—

# ਜੋਤ ਜਗਦੀ ਰਹੀ, ਜਗਦੀ ਰਹੀ,

[ਕਾਮਰੇਡ ਸ੍ਰ. ਅਰਜਨ ਸਿੰਘ 'ਗੜਗੱਜ' ਐਡੀਟਰਨਵਾਂ ਜ਼ਮਾਨਾ

ਮੈਂ ਹੱਕਾ ਬੱਕਾ ਤੇ ਹੈਰਾਨ ਪ੍ਰੇਸ਼ਾਨ ਹੀ ਨ ਰਹਿ ਗਿਆ ਸਗੋਂ ਘਬਰਾ ਜੇਹਾ ਵੀ ਗਿਆ ਤੇ ਮਾਨੋਂ ਤੇਲੀਆਂ ਫੁੱਟਣ ਲੱਗ ਪਈਆਂ ਜਦ ਮੇਰੇ ਦੁਆਲੇ ਜੁੜੇ ਸੈਂਕੇੜੇ ਸੁਹਿਰੀਆਂ ਦੀ ਭੀੜ ਚੀਰਕੇ ਇਕ ੬੫ ਕੁ ਸਾਲਾਂ ਦਾ ਪੁਰਸ਼ ਮੇਰੇ ਪੈਰੀਂ ਆਣ ਢੱਠਾ ਤੇ ਮੇਰੇ ਪੈਰਾਂ ਨੂੰ ਆਪਣਾਂ ਹੱਥ ਛੁਹਾ-ਛੁਹਾਕੇ ਆਪਣੇ ਮਥੇ ਨੂੰ ਲੌਣ ਲੱਗ ਪਿਆ।

ਇਸ ਗੱਲ ਨੂੰ ਸਦੀ ਦਾ ਚੌਥਾ ਹਿਸਾ ਵੀ ਟੱਪ ਗਿਆ ਹੈ। ੩੪ ਸਾਲ ਪਹਿਲਾਂ ਦੀਗੱਲ!ਜਨਵਰੀ ੧੯੨੩ ਵਿੱਚ ਪਿਆਰੇ ਭਾਰਤ ਵਰਸ਼ ਦੀ ਸੁਤੰ-ਤਤਾ ਦੇ ਇਸ਼ਕ ਪਿਛੇ ਪਹਿਲੀ ਵੇਰ ਕੈਦ–ਕੱਟਕੇ ਜੇਲ੍ਹੋਂ ਰਿਹਾ ਹੋਇਆ ਸਾਂ ਕੇਵਲ ੧੪ ਸਾਲਾਂ ਦੀ ਅਵਸਥਾ ਵਿੱਚ।

ਮੇਰੇ ਆਪਣੇ ਸ਼ਹਿਰ ਤਰਨ ਤਾਰਨ ਵਿੱਚਲੋਕਾਂ ਨੇ ਰੱਜਕੇ ਮੇਰਾ ਸੁਆਗਤ ਕੀਤਾ ਸੀ, ਕਿਉਂ ਜੋ ਸਾਰੇ ਸ਼ਹਿਰ ਵਿਚੋਂ ਪਹਿਲਾ ਤੇ ਇਕੋ ਇਕ ਮੈਂ ਹੀ ਸਾਂ ਜਿਸਨੇ ਓਸ ਸਮੇਂ ਭਾਰਤ ਦੀ ਅਜ਼ਾਦੀ ਲਈ ਆਪਣੀ ਉਮੰਗ ਦਾ ਪ੍ਰਗਟਾਵਾ ਕੀਤਾ ਸੀ, ਇਹੋ ਸਵਾਗਤੀ ਸਜਣ ਹੀ ਮੇਰੇ ਆਲੇ ਦੁਆਲੇ ਜਮ੍ਹਾਂ ਸਨ, ਜਦ ਇਕ ਬਜ਼ੁਰਗ ਮੇਰੇ ਪੈਰੀਂ ਆਣ ਡਿਗਾ ਸੀ।

ਲੋਕ ਵੀ ਹੈਰਾਨ ਸਨ। ਬਜ਼ੁਰਗ ਵੱਲ ਤੀਬ-ਰਤਾ ਨਾਲ ਵੇਖਣ ਲੱਗ ਪਏ, ਪਰ ਕਿਸੇ ਦੀ ਸਮਝ ਵਿੱਚ ਨਹੀਂ ਸੀ ਆ ਰਿਹਾ ਇਹ ਡਰਾਮਾਂ। ਇੱਕ ਦੱਮ ਚੁੱਪ ਛਾ ਗਈ। ਤੇ ਸਾਰੇ ਹਾਜ਼ਰਸਜਣ ਬਿੱਟਰ-ਬਿਟਰ ਬਜ਼ੁਰਗ ਵੱਲ ਤਕਣ ਲੱਗ ਪਏ।

ਬਜ਼ੁਰਗ ਉਚਾ ਲੰਮਾ ਪਰ ਪਤਲੇ ਸਰੀਰ ਦਾ ਪੁਰਸ਼ ਸੀ। ਉਸ ਦੀਆਂਨੰਗੀਆਂ ਲੱਤਾਂ(ਕਿਉਂਕਿ ਗੋਡਿਆਂ ਤੱਕ ਕਛਿਹਰਾ ਪਹਿਨ ਰਖਿਆ ਸੀ) ਪਤਲੀਆਂ ਪਰ ਨਿਗਰ ਸਨ। ਚਿਹਰਾ ਪ੍ਰਭਾਵ ਸ਼ਾਲੀ ਸੁਰਖ ਤੇ ਨੂਰਾਨੀ। ਸਫੇਦ ਤੇ ਚੌੜਾ ਭਰਵਾਂ ਸੁੰਦਰ ਦਾਹੜਾ, ਚਿੱਟੇ ਦੁੱਧ ਖੱਦਰ ਦੀ ਗੁਰਮੁਖੀ ਦਸਤਾਰ। ਇਹ ਨੁਹਾਰ ਬਿਲਕੁਲ ਐਉਂ ਜਾਪਦੀ ਸੀ ਜਿਵੇਂ ਕਿਸੇ ਚੰਗੇ ਕਲਾਕਾਰ ਬੁੱਤ ਘਾੜੇ ਨੇ ਸਾਲਾਂ ਬੱਧੀ ਮਿਹਨਤ ਕਰਕੇ ਇਸ ਕਲਬੂਤ ਨੂੰ ਘੜਿਆ ਹੋਵੇ।

ਬਜ਼ੁਰਗ ਨੂੰ ਮੈਂ ਆਪ ਉਤਾਂਹ ਉਠਾਇਆ ਤੇ ਹੰਝੂ–ਭਰੇ ਨੇਤਰਾਂ ਨਾਲ ਇਸ ਅਵਗਿਆ ਦੀ ਮਾਫ਼ੀ ਮੰਗੀ ਤੇ ਆਖਿਆ:-"ਬਾਬਾ ਜੀ, ਮੈਂ ਤੁਹਾਡੇ ਪੁਤਾਂ ਪੋਤਰਿਆਂ ਜੇਹਾ ਹਾਂ, ਮੇਰੇ ਪੈਰੀਂ ਡਿੱਗਣ ਦਾ ਭਾਰ ਤੁਸਾਂ ਮੇਰੇ ਸਿਰ ਕਿਉਂ ਚਾੜ੍ਹਿਆ, ਮੈਨੂੰ ਇਸ ਦੀ ਸਮਝ ਨਹੀਂ ਪਈ'।

"ਕਾਕਾ ਜੀ! ਤੁਸੀਂ ਠੀਕ ਹੀ ਅਵਸਥਾ ਵਿਚ ਮੇਰੇ ਪੁਤਾਂ ਪੋਤਰਿਆਂ ਵਾਂਗ ਹੋ, ਪਰ ਮੈਨੂੰ ਤਾਂ ਤੁਹਾਡੇ ਵਿੱਚ ਸਾਖਯਾਤ ਮੇਰਾ ਗੁਰੂ ਦੋ ਜਹਾਨ ਦਾ ਵਾਲੀ ਕਲ ਤਾਰਕ ਗੁਰੂ ਰਾਮ ਸਿੰਘ ਦਾ ਪ੍ਰਕਾਸ਼ ਨਜ਼ਰ ਆ ਰਿਹਾ ਹੈ" ਇਹ ਸ਼ਬਦ ਉਚਰਦਿਆਂ ਉਨ੍ਹਾਂ ਦੇ ਨੇਤਰਾਂ ਚੋਂ ਪਰਲ–ਪਰਲ ਹੰਝੂ ਵਹਿ ਤੁਰੇ ਗ਼ਮਦੇ ਨਹੀਂ ਖੁਸ਼ੀ ਦੇ ਹੰਝੂ, ਉਤਸ਼ਾਹ ਦੇ ਹੰਝੂ ਤੇ ਮਾਨੋਂ ਚਿਰ ਪਿਛੋਂ ਹੋਈ ਪ੍ਰੇਮ ਮਿਲਣੀ ਦੇ ਹੰਝੂ।

ਬਾਬਾ ਜੀ ਨੂੰ ਮੈਂ ਪਹਿਲਾਂ ਨਹੀਂ ਸਾਂ ਜਾਣਦਾ, ਉਨ੍ਹਾਂ ਦੇ ਉਕਤ ਸ਼ਬਦਾਂ ਨੇ ਮੈਨੂੰ ਹੋਰ ਵੀ ਸੋਚਾਂ ਵਿੱਚ ਪਾ, ਤੇ ਸ਼ਰਮਾ ਦਿਤਾ। ਓਹੋ ਦਸ਼ਾ ਮੇਰੀ ਸੀ ਜੇਹੜੀ ਇਕ ਇਮਤਿਹਾਨ ਵਿੱਚ ਬੈਠੇ ਬੱਚੇ ਦੀ। ਜਿਸਨੂੰ ਸਕੂਲ ਇਨਸਪੈਕਟਰ ਇਜੇਹਾ ਸਵਾਲ ਪੁੱਛ ਲਵੇ ਜੇਹੜਾ ਉਸਨੇ ਕਦੇ ਆਪਣੇ ਕੋਰਸ ਵਿੱਚ ਹੀ ਨਾ ਪੜ੍ਹਿਆ ਹੋਵੇ। ਆਸੇ–ਪਾਸੇ ਖੜੇ ਖੜੋਤੇ ਲੋਕ ਵੀ ਬੁੱਤ–ਬਣੀ ਖੜੇ ਤੇ ਨਤੀਜੇ ਦੀ ਉਡੀਕ ਵਿੱਚ ਸਨ। ਪਤਾ ਨਹੀਂ ਮਦਾਰੀ ਦੇ ਥੈਲੇ ਚੋਂ ਕੀ ਕੁਝ ਨਿਕਲੇ।

ਮੈਂ ਫੇਰ ਬੜੀ ਬਿਹਬਲਤਾ ਨਾਲ ਤੇ ਅਧੀਰ ਹੋਕੇ ਬਾਬਾ ਜੀ ਦੇ ਹੱਥ ਫੜਕੇ ਪੁਛਿਆ:–' ਏਸ-ਤਰਾਂ ਕਿਉਂ ਕਰਦੇ ਹੋ ਬਾਬਾ ਜੀ। ਕਿਥੇ ਮੈਂ ਤੇ ਕਿਥੇ ਗੁਰੂ ਰਾਮ ਸਿੰਘ ਜੀ। ਕਿਥੇ ਰਾਮ ਰਾਮ ਤੇ ਕਿਥੇ ਟੈਂ ਟੈਂ ?"

"ਤੁਸੀਂ ਕਾਕਾ ਜੀਸ਼ਾਇਦ ਅਨੁਭਵ ਹੀ ਨ ਕਰ ਸਕੋ ਜੇਹੜੀ ਪ੍ਰਸੰਨਤਾ ਤੁਹਾਨੂੰ ਵੇਖਕੇ ਤੇ ਮਿਲਕੇ ਮੈਨੂੰ ਅੱਜ ਹੋ ਰਹੀ ਹੈ' ਬਾਬਾ ਜੀ ਨੇ ਅੱਧ-ਮੀਟੀਆਂ ਅੱਖਾਂ ਨਾਲ ਮਸਤ-ਭਾਵ ਵਿੱਚ ਜਵਾਬ ਦਿੱਤਾ।

"ਕਿਉਂ ! ਮੇਰੇ ਵਿੱਚ ਕੀ ਵਾਧਾ ਡਿੱਠਾ ਜੇ ? ਦੇਸ਼ ਤੇ ਕੌਮ ਲਈ ਛੇ ਮਹੀਨੇ ਕੈਦ ਹੀ ਕੱਟਕੇ ਆਇਆ ਹਾਂ।' ਅਸਲੀ ਗੱਲ ਜਾਨਣ ਦੀ ਤੀਬ-ਰਤਾ ਨਾਲ ਮੈਂ ਆਖ ਦਿੱਤਾ।

"ਸੁਣੋ ਕਾਕਾ ਜੀ ! ਮੇਰੇ ਚੀਨੀ ਵਾਲੇ ਸਤਿ-ਗੁਰੂ ਦਾ ਹੁਕਮ ਹੈ। ਅੰਗ੍ਰੇਜ਼ ਦਾ, ਅੰਗਰੇਜ਼ ਦੇ ਸਕੂਲ ਦਾ, ਅੰਗ੍ਰੇਜ ਦੀਆਂ ਕਚਹਿਰੀਆਂ ਦਾ ਤੇ ਅੰਗ੍ਰੇਜ ਦੀ ਹਰ ਸ਼ੈ ਦਾ ਬਾਈਕਾਟ ਕਰੋ। ਉਹਨਾਂ ਨਾਲ ਪੂਰੀ ਪੂਰੀ ਨਾਮਿਲਵਰਤਣ ਕਰੋ। ਤੁਸਾਂ ਅਦਾਲਤ ਦਾ ਬਾਈਕਾਟ ਕਰਕੇ ਅਪਣੇ ਵਿਚ ਮੈਨੂੰ ਮੇਰੇ ਪਿਆਰੇ ਦਾ ਝੌਲਾ ਪੁਆ ਦਿਤਾ ਹੈ, ਇਹ ਗਲ ਕੋਈ ਘਟ ਖੁਸ਼ੀ ਦੀ ਹੈ ਮੇਰੇ ਲਈ !" ਬਜੁਰਗ ਨੇ ਹੋਰ ਖੀਵੇ ਰੂਪ ਵਿਚ ਸੀਸ ਹਿਲੌਂਦਿਆਂ ਹੋਇਆਂਆਖਿਆ।

ਓਨੀ ਦਿਨੀ ਗਾਂਧੀ ਜੀ ਨੇ ਨਾਮਿਲਵਰਤਣ ਲਹਿਰ ਤੋਰ ਰਖੀ ਸੀ; ਤੇ ਉਨ੍ਹਾਂ ਦੇ ਪ੍ਰਭਾਵ ਹੇਠ, ਜਦ ਮੈਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ, ਤਾਂ ਮੈ ਇਹ ਬਿਆਨ ਦੇਕੇ ਅਦਾਲਤ ਦਾ ਬਾਈ-ਕਾਟ–ਅਰਥਾਤ ਅਦਾਲਤ ਨਾਲ ਨਾਮਿਲ-ਵਰਤਣ ਕਰ ਦਿਤੀ ਸੀ:

"ਅੰਗ੍ਰੇਜ਼ ਹੀ ਮੇਰੇ ਵਿਰੁਧ ਮੁਕਦਮਾਂ ਚਲੌਣ ਵਾਲਾ, ਤੇ ਅੰਗ੍ਰੇਜ਼ ਹੀ ਮੇਰੇ ਵਿਰੁਧ ਗਵਾਹ, ਤੇ ਅੰਗ੍ਰੇਜ਼ ਹੀ ਫੈਸਲਾ ਕਰਨ ਵਾਲੀ ਅਦਾਲਤ ਹੈ ਇਹ ਸਭ ਕੁਝ ਓਸ ਅੰਗ੍ਰੇਜ਼ ਦਾ ਹੈ, ਜਿਸ ਤੋਂ ਮੈਂ ਆਪਣੇ ਭਾਰਤ ਵਰਸ਼ ਦੀ ਅਜ਼ਾਦੀ ਖੋਹਣਾਂ ਚਾਹੁੰਦਾ ਹਾਂ; ਮੈਨੂੰ ਇਸ ਅਦਾਲਤ ਉਤੇ ਕੋਈ ਇਤਬਾਰ ਨਹੀਂ, ਇਹ ਅਦਾਲਤ ਕੋਈ ਇਨ-ਸਾਫ ਨਹੀਂ ਕਰ ਸਕਦੀ। ਇਸ ਕਰਕੇ ਮੈਂ ਅਦਾ ਲਤ ਦੀ ਕਿਸੇ ਕਾਰਵਾਈ ਵਿੱਚ ਕੋਈ ਹਿੱਸਾ ਨਹੀਂ ਲਵਾਂ ਗਾ।"

੬ ਜੂਨ, ੫੯੨੨ ਦੇ ਮੇਰੇ ਏਸ ਅਦਾਲਤੀ ਬਿਆਨ ਨੂੰ ਕਿਸੇ ਅਖਬਾਰ ਵਿੱਚ ਪੜ੍ਹਕੇ ਓਸ ਪੂਜਯ ਬਜ਼ੁਰਗ ਨੇ ਪੱਲੇ ਬੰਨ੍ਹ ਰਖਿਆ ਸੀ ਤੇ ਇਸੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਾਏ ਹੋਏ ਇੱਕ ਅਸੂਲ ਵਿੱਚ ਵੀ। ਓਨ੍ਹਾਂ (ਬਜ਼ੁਰਗ) ਨੂੰ ਮੁਕਤੀ ਚਾਨਣ ਨਜ਼ਰ ਆਇਆ ਸੀ, ਇਹ ਅਨੁਭਵ ਕਰਕੇ ਮੈਂ ਆਪ ਬਜ਼ੁਰਗ ਦੇ ਚਰਨੀਂ ਢਹਿ ਪਿਆ ਤੇ ਉਨ੍ਹਾਂ ਤੋਂ ਉਤਸ਼ਾਹ–ਉਮੰਗ ਹੋਰ ਵੀ ਬਲਵਾਨ ਕਰਨ ਦੀ ਖੁਸ਼ੀ ਲਈ। ਉਸ ਅਸੂਲ ਤੋਂ ਇਜੇਹੀ ਜੋਤ ਜਗੀ ਜੇਹੜੀ ਅੱਜ ਤੱਕ ਨਹੀਂ ਬੁਝ ਸਕੀ। ਸਗੋਂ ਉਸਦਾ ਪ੍ਰਕਾਸ਼, ਉਸਦਾ ਉਜਾਲਾ, ਉਸਦਾ ਤੇਜ ਵਧਦਾ ਹੀ ਗਿਆ, ਵਧਦਾ ਹੀ ਗਿਆ।

ਬਜ਼ੁਰਗ ਦਾ ਨਾਮ ਜਿਥੋਂ ਤੱਕ ਮੈਨੂੰ ਯਾਦ ਹੈ ਭਾਈ ਭਗਵਾਨ ਸਿੰਘ ਸੀ ਤੇ ਉਹ ਜੋੜੀ ਘਾੜੇ ਤਰਖਾਣ ਸਨ।

ਬਾਅਦ ਵਿੱਚ ਵੀ ਉਨ੍ਹਾਂ ਦੇ ਕਈ ਵੇਰ ਦਰਸ਼ਨ ਹੁੰਦੇ ਰਹੇ। ਬੜੇ ਪ੍ਰੇਮ ਨਾਲ ਮਿਲਦੇ ਪਰ ਆਖਰ ਮੇਰੀਆਂ ਲੰਮੀਆਂ ਜੇਲ੍ਹ ਯਾਤਰਾਵਾਂ ਨੇ ਮੈਨੂੰ ਪਤਾ ਹੀ ਨ ਲਗਣ ਦਿਤਾ ਕਿ ਉਹ ਕਿਥੇ ਤੇ ਕਦੋਂ ਏਸ ਸੰਸਾਰ ਤੋਂ ਚੱਲ ਬੱਸੇ।

ਅੱਜ ਉਨ੍ਹਾਂ ਦੀ ਇੱਕ ਯਾਦ ਹੀ ਮੇਰੇ ਦਿਲ ਵਿੱਚ ਬਾਕੀ ਹੈ, ਜਿਸਨੂੰ ਮੈਂ ਸਿਰਫ ਸਾਰੇ ਨਾਮ-ਧਾਰੀ ਵੀਰਾਂ ਨਾਲ ਹੀ ਨਹੀਂ, ਸਾਰੀ ਦੇਸ਼ ਭਗਤ ਸ਼੍ਰੇਣੀ ਨਾਲ ਸਾਂਝੀ ਕਰਣ ਲਈ ਇਹ ਸਤਰਾਂ ਉਲੀਕੀਆਂ ਹਨ।





ਸ੍ਰੀ ਮਾਨ ਪੰਡਤ ਗੋਪਾਲ ਸਿੰਘ ਜੀ

# ਬਹੁ ਰੰਗੀ ਸਤਿਗੁਰ

[ਸ੍ਰੀ ਪੰਡਿਤ ਗੋਪਾਲ ਸਿੰਘ ਜੀ

ਸੁਹਣੇ ਨਕਸ਼ਾਂ ਵਾਲਾ ਗੋਰਾ ਨਿਛੋਹ, ਬਾਂਕੀਆਂ ਅਦਾਵਾਂ ਵਾਲਾ ਮੁੰਡਾ ਜਦ ਮੈਂ ਸ੍ਰੀ ਭੈਣੀ ਸਾਹਿਬ ਦੇ ਵਿਦਿਆ ਕਾਲ ਸਮੇਂ ਦੀਵਾਨਾਂ ਵਿਚ ਕਦੇ ਕਦੇ ਹਲੇ ਦੇ ਸ਼ਬਦ ਪੜ੍ਹਦਾ ਤਕਦਾ ਤਾਂ ਮੈਨੂੰ ਫਬਦਾ ਫਬਦਾ ਲਗਦਾ। ਗਲਾਂ ਕਰਨ ਦੀ ਬੜੀ ਜਾਚ ਸੀ, ਧਾਰਨ ਚੁਕਣ ਵਿਚ ਜ਼ਰਾ ਕਮਜ਼ੋਰੀ ਸੀ–ਹਾਣ ਦੇ ਮੁੰਡੇ ਨੂੰ ਦੀਵਾਨ ਵਿਚ ਪਰਚਾਰ ਕਰਦਿਆਂ ਵੇਖਕੇ ਚਿਤ ਵਿਚ ਏਹ ਗਲ ਬਾਰ ਬਾਰ ਆਉਂਦੀ ਕਿ ਕਦੇ ਨਾਮਧਾਰੀ ਪੰਥ ਲਈ ਇਹ ਅਮੁੱਲ ਹੀਰਾ ਸਾਬਤ ਹੋਵੇਗਾ।

ਅਤੇ ਅਜ ਸਾਰੇ ਪਰਚਾਰਕਾਂ ਤੋਂ ਵੱਧ ਸਤਿਗੁਰਾਂ ਦੀ ਨਿਕਟਤਾ ਹਾਸਲ ਹੋਣ ਕਰਕੇ, ਹਿੰਦੁਸਤਾਨ ਤੋਂ ਬਿਨਾ ਅਫਰੀਕਾ ਤੇ ਸਿਆਮ ਆਦਿ ਦੇਸਾਂ ਵਿਚ ਇਸਨੂੰ ਉਹ ਸ਼ੁਹਰਤ ਮਿਲੀ ਹੈ ਜਿਹੜੀ ਇਸਰੂਪ ਵਾਨ, ਸੁਘੜ ਤੇ ਸੁਬੋਲ ਪਰਚਾਰਕ ਨੂੰ ਚਾਹੀਦੀਹੀਸੀ। ਅਜ ਏਹ ਅਧਿਕਾਰ ਨਾਲ ਅਪਣਾ ਪਖ ਪੇਸ਼ ਕਰਦਾ ਹੈ, ਜਦੋਂ ਮੈਂ ਪਹਿਲਾਂ ਤਕਿਆ ਸੀ, ਓਦੋਂ ਸਟੇਜ ਤੇ ਸੰਕੋਚ ਸੀ।

ਪਹਿਲਾਂ ਪਹਿਲ ਇਸ ਹੋਣਹਾਰ ਨੂੰ ਮੈਦਾਨ ਵਿਚ ਸੂਬਾ ਹਰੀ ਸਿੰਘ ਜੀ ਨੇ ਲਿਆਂਦਾ। ਉਹਨਾਂ ਦੀ ਸੇਵਾ ਕਰਦਿਆਂ ੨ ਇਸਨੇ ਆਪਣੀ ਸੇਵਾ ਕਰਵਾਣ ਦਾ ਫ਼ਖ਼ਰ ਹਾਸਲ ਕਰ ਲਿਆ ਹੈ।

੧੬-੧੭ ਸਾਲ ਪਹਿਲੇ ਸ਼ਿਮਲੇ ਜਾਂਦਿਆਂ ਮੇਰਾ ਇਸ ਨਾਲ ਨੇੜ ਦਾ ਮੇਲ ਹੋਇਆ, ਓਦੋਂ ਅਜੇ ਹਜ਼ੂਰੀ ਨਜ਼ਰਾਂ ਵਿਚ ਨਹੀਂ ਆਇਆ ਸੀ। ਪਰ ਸ਼ਿਮਲੇ ਵਿਚ ਇਸਦੇ ਕੀਰਤਨ ਨੇ ਸਾਨੂੰ ਕਿਸੇ ਵਡੇਰੇ ਪਰਚਾਰਕ ਦੀ ਘਾਟ ਨ ਮਹਿਸੂਸ ਹੋਣ ਦਿਤੀ। ਓਦੋਂ ਸਤਿਗੁਰੂ ਜੀ ਨਾਲ ਅਤੇ ਸਤਿਜੁਗ ਦੇ ਪਾਠਕਾਂ ਨਾਲ ਇਸ ਨੌਜੁਆਨ ਦੀ ਪਹਿਲੀ ਪ੍ਰਸ਼ੰਸਾ ਕਰਕੇ ਮੈਨੂੰ ਤਸਲੀ ਹੋਈ।

ਪ੍ਰੰਤੂ ਅਜ ਏਹ ਨਾਮਧਾਰੀ ਗਗਨ ਵਿਚ ਇਕ ਅਨੋਖੀ ਛਬਵਾਲਾ ਸਿਤਾਰਾ ਬਣਿਆ ਚਮਕਾਂ ਮਾਰਦਾ ਨਜ਼ਰ ਆਉਂਦਾ ਹੈ। ਲਗਦਾ ਹੈ ਇਸਨੇ ਗੁਰ ਹੁਕਮਾਂ ਨੂੰ ਖਿੜੇ ਮਥੇ ਪਰਵਾਨ ਕਰਨ ਦੀ ਸ਼ਕਤੀ ਹਾਸਲ ਕਰ ਲਈ ਹੈ। ਸੈਂਕੜੇ ਨਹੀਂ ਹਜ਼ਾਰਾਂ ਨਵੇਂ ਨਾਮਧਾਰੀ ਇਸਨੇ ਸਜਾਏ ਹਨ ਤੇ ਸਤਿਜੁਗ ਨਾਲ ਹਮਦਰਦੀ ਰਖਦਿਆਂ ਹਰ ਮਹੀਨੇ ਨਵੇਂ ਗਾਹਕ ਤਿਆਰ ਕਰਦਾ ਹੈ। ਤੇ ਅਜ ਜਦੋਂ ਸਾਰਾ ਨਾਮਧਾਰੀ ਪੰਥ ਇਸਨੂੰ ਬੜੇ ਸਤਿਕਾਰ ਨਾਲ 'ਪੰਡਿਤ ਗੋਪਾਲ ਸਿੰਘ ਜੀ' ਨਾਂ ਨਾਲ ਯਾਦ ਕਰਦਾ ਹੈ ਤਾਂ ਅਸੀਂ ਵੀ ਇਸ ਸਤਿਕਾਰ ਦੇਣ ਤੋਂ ਵਿਰਵੇ ਨਹੀਂ ਰਹਿ ਸਕਦੇ।

ਅਸੀਂ ਪੰਡਿਤ ਜੀ ਦੀ ਲੰਮੇਰੀ ਜ਼ਿੰਦਗੀ ਤੇ ਚੰਗੀ ਸਿਹਤ ਦੀ ਕਾਮਨਾ ਕਰਦੇ ਹਾਂ ਤਾਕਿ ਆਪ ਵਧ ਤੋਂ ਵਧ ਸਮਾ ਨੇਕ ਭਾਵਨਾ ਨਾਲ ਨਾਮਧਾਰੀ ਪੰਥ ਦੀ ਸੇਵਾ ਕਰ ਸਕਣ। [ਕਵੀ.

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਜ ਸੇਵਕ ਭਾਈ ਨੰਦ ਲਾਲ ਜੀ ਨੇ ਸਤਿਗੁਰੂ ਜੀ ਦੀ ਸਿਫਤ ਕਰਦਿਆਂ ਫਾਰਸੀ ਵਿਚ ਕਾਫੀ ਗਜ਼ਲਾਂ ਲਿਖੀਆਂ ਹਨ। ਗਜ਼ਲ ਨੰ: ੨ ਵਿਚ ਭਾਈ ਜੀ ਫੁਰਮਾਉਂਦੇ ਹਨ।

ਗਾਹਿਸੂਫੀਗਾਹਿਜ਼ਾਹਿਦ ਗਹਿਕਲੰਦਰਮੇਸ਼ਵਦ।
ਰੰਗਹਾਇ ਮੁਖਤਲਿਫ ਦਾਰਿਦ ਬੁਤੇ ਅਯਾਰਿਮਾ।

ਭਾਵ ਕਦੀ ਸੂਫੀ (ਮੁਸਲਮਾਨਾਂ ਵਿਚ ਰੂਹਾਨੀ ਫ਼ਕੀਰਾਂ ਦੇ ਫਿਰਕੇ ਨੂੰ ਕਹਿੰਦੇ ਹਨ) ਕਦੀ ਜ਼ਾਹਿਦ ਕਰਮ ਕਾਂਡੀ ਕਦੀ, ਕਲੰਦਰ ਮਸਤਾਨਾ ਦੀਵਾਨਾ ਹੋ ਜਾਂਦਾ ਹੈ, ਸਾਡਾ ਚਾਲਾਕ ਬੁਤ ਅਡੋ ਅਡ ਕਿਸਮ ਦੇ ਬਹੁਤੇ ਰੰਗ ਰਖਦਾ ਹੈ। ਉਹ ਅਨੰਤ ਕਲਾ ਰਖਨ ਵਾਲਾ ਪ੍ਰੀਤਮ ਜਦ ਗੁਰ ਜਯੋਤੀ ਵਿਚ ਪ੍ਰਗਟ ਹੁੰਦਾ ਹੈ ਤਾਂ

ਆਪਨਿਆਂ ਪ੍ਰੇਮੀਆਂ ਨਾਲ ਚੋਜ ਕਰਨ ਹਿਤ ਕਈ ੨ ਸ੍ਵਾਂਗ ਬਦਲਾਉਂਦਾ ਰਹਿੰਦਾ ਏ, ਤਾਂ ਹੀ ਭਾਈ ਜੀ ਕਹਿੰਦੇ ਹਨ ਕਿ ਅਸੀਂ ਉਸ ਚੋਜ ਨੂੰ ਭਾਵ ਸਾਂਗ ਪਲਟਾਉਣ ਨੂੰ ਸਮਝਨ ਦੇ ਯੋਗ ਨਹੀਂ ਹਾਂ ! ਸਾਨੂੰ ਤਾਂ ਮੇਹਰ ਦੀ ਨਜ਼ਰ ਨਾਲ ਹੀ ਉਤਾਂਹ ਉਠਾਓ।

'ਜੇ ਗੁਰ ਭਰਮਾਵੇ ਸਾਂਗ ਕਰ ਕਿਆ ਸਿਖ ਵਿਚਾਰਾ। ਚੋਜੀ ਆਪਨੇ ਚੋਜ ਕਰਨ ਹਿਤ ਕਦੀ ਕੋਈ ਤੇ ਕਦੀ ਕੋਈ ਰੂਪ ਵਟਾਉਂਦਾ ਹੈ। ਕਦੀ ਤਲਵੰਡੀ ਵਿਚ ਮਝੀਆਂ ਦਾ ਛੇੜੂ ਏ, ਕਦੀ ਸੁਲਤਾਨ ਪੁਰ ਤਕੜੀ ਤੋਲ ਰਿਹਾ ਏ। ਕਦੀ ਮਸਤਾਨੀ ਬਿਰਤੀ ਵਿਚ ਅਰਾਕ ਅਰਬ ਚੀਨ ਦੇ ਜੰਗਲਾਂ ਵਿਚ ਰਬਾਬ ਵਜਾਉਂਦਾ ਫਿਰਦਾ ਏ। ਕਦੀ ਕਰਤਾਰਪੁਰ ਖੇਤੀ ਕਰਦਾ ਨਜ਼ਰ ਆਉਂਦਾ ਏ। ਅਜ ਜੇਕਰ ਸੇਹਲੀ ਟੋਪੀ ਤੇ ਚੋਗਾ ਪਾਇਆ ਹੋਇਆ ਏ ਤਾਂ ਕਲ੍ਹ ਧਨ ਬਧ ਹੋਕੇ ਯੋਧਿਆਂ ਦਾ ਰੂਪ ਧਾਰ ਸ੍ਰੀ ਸਾਹਿਬ ਹਥ ਲੈ ਪੈਂਦੇ ਖਾਂਨੂੰ ਜੰਗ ਵਿਚ ਪਛਾੜਦਾ ਦਿਸਦਾ ਏ। ਕਦੀ ਸ਼ਾਂਤ ਚਿਤ ਹੋ ਅਪਨੇ ਸਰੀਰ ਤੇ ਕਸ਼ਟ ਝਲਦਾ ਚਾਂਦਨੀ ਚੌਕ ਦਿਲੀ ਵਿਚ ਸਿਰ ਕਟਵਾ ਰਿਹਾ ਏ। ਕਦੀ ਭੰਗਾਣੀ ਦਾ ਯੁਧ ਸੂਰਬੀਰਤਾ ਨਾਲ ਜਿਤਨ ਵਿਚ ਰੁਝਾ ਹੋਇਆ ਏ। ਕਿਸੇ ਜਾਂਮੇ ਵਿਚ ਸੰਤ ਸਰੂਪ ਧਰ ਹਥ ਮਾਲਾ ਫੜ ਇਲਾਹ ਬਾਦ ਦੇ ਕਿਲੇ ਵਿਚ ਦੇਸ਼ ਨੂੰ ਆਜ਼ਾਦ ਕਰਾਉਣ ਦੇ ਗੀਤ ਗਾ ਰਿਹਾ ਏ।

ਰੂਪ ਵਿਚ ਤੇ ਕੰਮਾਂ ਵਿਚ ਭਾਵੇਂ ਤਬਦੀਲੀ ਏ ਪਰ ਉਹਨਾਂ ਦਾ ਨਿਸ਼ਾਨਾ ਇਕੋ ਹੀ ਏ। ਦੇਸ਼ ਨੂੰ ਉਚਿਆਂ ਚੁਕਣ ਦਾ ਪਰੰਤੂ ਲਿਬਾਸ ਕੰਮ ਦੀ ਵੰਡ ਅਨੁਸਾਰ ਬਦਲਿਆ ਜਾਂਦਾ ਏ।

'ਜੋਤ ਉਹਾ ਜੁਗਤ ਸਾਇ ਸਹਿ ਕਾਇਆ ਫੇਰ ਪਲਟੀਐ। ਭਾਵੇਂ ਮਹਬੂਬ ਦਾ ਨਵੇਂ ੨ ਜਾਮੇ ਬਦਲ ਕੇ ਨਿਕਲਣਾਂ ਆਸ਼ਕਾਂ ਵਾਸਤੇ ਤਕਨ ਯੋਗ ਤੇ ਅਖਾਂ ਨੂੰ ਠੰਢ ਪਾਵਣ ਵਾਲਾ ਨਜ਼ਾਰਾ ਹੁੰਦਾ ਹੈ, ਪ੍ਰੰਤੂ ਓਪਰੇ ਲੋਕ ਅਕਸਰ ਕਰਕੇ ਲਿਬਾਸ ਦੀ ਤਬਦੀਲੀ ਸਮੇਂ ਪਹਿਚਾਨਣੋਂ ਵੀ ਰਹਿ ਜਾਂਦੇ ਹਨ, ਉਹਨਾਂ ਨੂੰ ਨਵੇਂ ਮੋਹਣ ਜਾਮੇ ਪਹਿਨੇ ਹੋਇ ਮਹਿਬੂਬ ਨੂੰ ਦੇਖ ਆਨੰਦ ਤਾਂ ਕੀ ਪ੍ਰਾਪਤ ਹੋਣਾ ਏ, ਸਗੋਂ ਗੂੜੀ ਸਿਆਣਪ ਨ ਰਖਣ ਦੇ ਕਾਰਨ ਏਸ ਹੈਰਾਨੀ ਵਿਚ ਪੈ ਜਾਂਦੇ ਹਨ, ਜੋ ਇਹ ਉਹੀ ਵਿਯਕਤੀ ਹੈ ਜਾਂ ਕੋਈ ਹੋਰ ! ਕਈ ਨਹੀਂ ਬਹੁਤੇ, ਥੋੜੀ ਬੁਧੀ ਰਖਨ ਵਾਲੇ ਉਸਤੋਂ ਮੁਨਕਰ ਹੋ ਕਾਫਰ ਹੋ ਜਾਂਦੇ ਹਨ।

ਸਿਖਾਂ ਦੇ ਸਭ ਤੋਂ ਪਹਿਲੇ ਗੁਰੂ ਨਾਨਕ ਦੇਵ ਜੀ ਨੇ ਜਦੋਂ ਆਪਣਾ ਸਰੂਪ ਬਦਲਕੇ ਅੰਗਦ ਜੀ ਵਾਲਾ ਸਰੂਪ ਧਾਰਿਆ ਤਾਂ ਬਹੁਤੇ ਮੰਨਣ ਤੋਂ ਰਹਿ ਗਏ। ਪਹਿਚਾਣ ਨ ਸਕੇ ਕਿ ਏਹ ਗੁਰੂ ਨਾਨਕ ਹੀ ਏ, ਏਸੇ ਤਰਾਂ ਰਹਿੰਦੇ ੨ ਦਸਵੇਂ ਜਾਂਮੇ ਨੇ ਜਦੋਂ ਗੁਰੂ ਬਾਲਕ ਸਿੰਘ ਜੀ ਦਾ ਰੂਪ ਬਦਲ ਲਿਆ ਤਾਂ ਬਹੁਤ ਸਾਰੇ ਰਹਿ ਗਏ ਅਤੇ, ਗਯਾਰਵੇਂ ਗੁਰੂ ਨਾਨਕ ਨੂੰ ਪਹਿਚਾਨ ਨ ਸਕੇ। ਆਪ ਹੀ ਨ ਭੁਲੇ ਸਗੋਂ ਕਈ ਕਿਸਮ ਦੀਆਂ ਦਲੀਲਾਂ ਦੇ ਸਿਧ ਕਰਨ ਲਗ ਪਏ ਕਿ ਗੁਰੂ ਨਾਨਕ ਦਸ ਜਾਮੇ ਧਾਰਦਾ ਰਿਹਾ ਏ ਅਗੋਂ ਉਸਦਾ ਕੋਈ ਵੀ ਜਾਮਾ ਗੁਰੂ ਰੂਪ ਵਿਚ ਨਹੀਂ ਆ ਸਕਦਾ। ਮੈਂ ਸਿਰਫ ਉਹਨਾਂ ਸਜਨਾਂ ਦਾ ਭੁਲੇਖਾ ਦੂਰ ਕਰਨ ਹਿਤ ਹੀ ਇਕ ਦੋ ਅਰਜ਼ਾਂ ਕਰਨ ਲਗਾ ਹਾਂ, ਕਿਉਂਕਿ ਅਜੇਹੇ ਲੋਕਾਂ ਵਾਲੇ ਹੀ ਵੀਚਾਰ ਸਾਡੇ ਨਾਮਧਾਰੀਆਂ ਵਿਚ ਵੀ ਸਹਿਜੇ ੨ ਆ ਰਹੇ ਹਨ।

ਸਿਖਾਂ ਵਿਚ ਗੁਰ ਗਦੀ ਦਾ ਸਿਲ ਸਿਲਾ ਤਿੰਨ ਪ੍ਰਕਾਰ ਨਾਲ ਪਰਚਲਿਤ ਏ। ਇਕ ਧੁਰੋਂ ਗਦੀ ਲੈਕੇ ਆਉਣਾ, ਜਿਸਤਰਾਂ ਗੁਰੂ ਨਾਨਕ ਦੇਵ ਜੀ ਨੂੰ ਕਿਸੇ ਗਦੀ ਨ ਦਿਤੀ ਸਗੋਂ ਖੁਦ ਹੀ ਲੈਕੇ ਆਏ। ਦੂਜਾ ਪੰਜ ਪੈਸੇ ਨਾਲੀਯਰ ਰਖ ਮਥਾ ਟੇਕ ਗਦੀ ਦੇਣੀ ਜਿਸਤਰਾਂ ਗੁਰੂ ਨਾਨਕ ਜੀ ਨੇ ਅੰਗਦ ਨੂੰ ਦਿਤੀ ਤੇ ਏਸੇ ਤਰਾਂ ਹੋਰ ਕਈਆਂ ਗੁਰੂਆਂ। ਤੀਜਾ ਗੁਰੂ ਕੇ ਬਚਨ ਰਾਹੀਂ ਹੀ, ਜਿਸਤਰਾਂ ਅਠਵੇਂ ਗੁਰੂ ਜੀ ਨੇ ਕਹਿ ਦਿਤਾ ਕਿ "ਬਾਬਾ ਵਸੇ ਜੁ ਗਰਾਮ ਬਕਾਲੇ।"

ਹੁਣ ਅਸੀਂ ਥੋੜਾ ੨ ਤਿੰਨੋ ਹੀ ਤਰੀਕਿਆਂ ਤੇ

ਵਿਚਾਰ ਕਰਨੀ ਏ ਜਿਹੜੇ ਸਜਣ ਏਹ ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਅਤੇ ਗੁਰੂ ਬਾਲਕ ਸਿੰਘ ਜੀ ਦਾ ਆਪੋ ਵਿਚ ਮੇਲ ਹੀਨਹੀਂ ਹੋਇਆ, ਇਸ ਨੂੰ ਜੇਕਰ ਵਿਸਥਾਰ ਨਾਲ ਪੜ-ਤਾਲਨਾ ਹੋਵੇ ਤਾਂ ਆਲਿਮ ਜੀ ਦਾ ਬਣਿਆ ਹੋਇਆ ਗੁਰੂ ਪਦ ਪ੍ਰਕਾਸ਼ ਪੜ੍ਹੋ ਆਪ ਜੀ ਨੂੰ ਸਾਰਾ ਖੁਲਾਸਾ ਮਿਲ ਜਾਏਗਾ ਕਿ ਕਿਸਤਰਾਂ ਮੇਲ ਹੋਇਆਏ। ਚਲੋ ਇਕ ਮਿੰਟ ਵਾਸਤੇ ਉਹਨਾਂ ਦੀ ਇਸ ਝੂਠੀ ਗਲ ਨੂੰ ਮੰਨ ਵੀ ਲਿਆ ਜਾਵ ਕਿ ਨਹੀਂ ਮੇਲ ਹੋਇਆ, ਤਾਂ ਏਹ ਅਰਜ਼ ਹੈ ਕਿ ਜੇਕਰ ਗੁਰੂ ਨਾਨਕ ਧੁਰੋਂ ਗਦੀ ਲੈਕੇ ਆ ਸਕਦੇ ਹਨ ਤਾਂ ਕੀ ਗੁਰੂ ਬਾਲਕ ਸਿੰਘ ਜੀ ਦੀ ਵਾਰੀ ਇਸਤਰ੍ਹਾਂ ਨਹੀਂ ਹੋ ਸਕਦਾ? ਗੁਰੂ ਬਾਲਕ ਸਿੰਘ ਜੀ ਵੀ ਗੁਰੂ ਹੋ ਸਕਦੇ ਹਨ। ਦੂਜੇ ਜਿੰਨਾਂ ਸਜਣਾਂ ਨੇ ਏਹ ਲਿਖਿਆਏ ਕਿ ਗੁਰੂ ਗੋਬਿੰਦ ਸਿੰਘ ਜੀ ੧੭੬੫ ਵਿਚ ਅਬਚਲ ਨਗਰ ਜੋਤੀ ਜੋਤ ਸਮਾ ਗਏ; ਉਹਨਾਂ ਨੇ ਏਹ ਵੀ ਨਾਲ ਹੀ ਲਿਖ ਦਿਤਾ ਕਿ ਜਦੋਂ ਗੁਰੂ ਜੀ ਜੋਤੀ ਜੋਤ ਸਮਾ ਗਏ ਉਸ ਤੋਂ ਪਿਛੋਂ ਪੰਜਾਬ ਤੋਂ ਆਉਂਦੇ ਸਾਧੂਆਂ ਨੂੰ ਦਰਸ਼ਨ ਦੇ ਹੁਕਮ ਕੀਤਾ ਕਿ ਸਿਖਾਂ ਨੂੰ ਜਾਕੇ ਕਹਿ ਦੇਣਾ ਕਿ ਵਿਰਲਾਪ ਨ ਕਰਨ, ਮੈਂ ਕਿਤੇ ਨਹੀਂ ਗਿਆ। ਉਹਨਾ ਨੇ ਹੀ ਦੂਜਾ ਕੌਤਕ ਜੋਤੀ ਜੋਤ ਸਮਾਉਨ ਪਿਛੋਂ ਏਹ ਕੀਤਾ ਕਿ ਜਨੌਰੇ ਦੇ ਰਾਜ-ਪੂਤਾਂ ਰੁਸਤਮ ਰਾਉ ਅਤੇ ਬਾਲਾ ਰਾਉ ਨੂੰ ਆਪਣੇ ਘੋੜੇ ਦੀਆਂ ਰਕਾਬਾਂ ਫੜਾ ਸਤਾਰੇ ਦੇ ਕਿਲੇ ਵਿਚੋਂ ਕਢਿਆ—ਹੁਣ ਉਹੋ ਵੀਰ ਇਹ ਸੋਚ ਲੈਣ ਕਿ ਜੇਕਰ ਗੁਰੂ ਜੀ ਉਹਨਾਂ ਦੇ ਯਕੀਨ ਅਨੁਸਾਰ ਜੋਤੀ ਜੋਤ ਸਮਾਉਣ ਤੋਂ ਪਿਛੋਂ ਏਹ ਦੋ ਕੌਤਕ ਕਰ ਸਕਦੇ ਹਨ ਤਾਂ ਕੀ ਉਹ ਗੁਰੂ ਬਾਲਕ ਸਿੰਘ ਜੀ ਨੂੰ ਨਹੀਂ ਮਿਲ ਸਕਦੇ ? ਸਾਡੀ ਵਿਚਾਰ ਵਿੱਚ ਉਹ ਓਦੋਂ ਜੋਤੀ ਜੋਤ ਹੀ ਨਹੀਂ ਸਮਾਏ ਸਨ, ਉਪਰ ਦਸੇ ਕੌਤਕਾਂ ਬਾਦ ਉਹ ਸਮਾ ਆਉਣ ਤੇ ਸ੍ਰੀ ਗੁਰੂ ਬਾਲਕ ਸਿੰਘ ਨੂੰ ਆਪਣੀ ਜੋਤ ਦੇ ਉਹਨਾਂ ਵਿਚ ਅਭੇਦ ਹੋ ਗਏ।

ਤੀਜਾ ਹੈ ਗੁਰੂ ਕੇ ਬਚਨ ਵਿਚ ਗਦੀ ਜਿਸ ਦੀ ਬਾਬਤ ਗਿਆਨੀ ਜੀ ਨੇ ਲਿਖ ਦਿਤਾ ਏ ਕਿ "ਐਪੈ ਗੁਰੂਸਦਮ ਦਰਸ ਦੇਜੋ ਕਹਿਓ ਤਾਹਿ ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।" ਸੋ ਤੀਸਰੇ ਤਰੀਕੇ ਨਾਲ ਵੀ ਗੁਰੂ ਬਾਲਕ ਸਿੰਘ ਜੀ ਗਿਆ ਰਵੇਂ ਅਤੇ ਗੁਰੂ ਰਾਮ ਸਿੰਘ ਜੀ ੧੨ ਵੇਂ ਗੁਰੂ ਸਾਬਤ ਹੋਏ। ਅਜ ਉਸ ਮਹਾਨ ਸ਼ਕਤੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਾਦੁਰ ਭਾਵ ਦੀ ਖੁਸ਼ੀ ਵਿਚ ਦਾਸ ਵਲੋਂ ਸਾਰਿਆਂ ਨੂੰ ਵਧਾਈ ਹੋਵੇ। ਨਾਲ ਹੀ ਮੈਂ ਨਾਮਧਾਰੀਆਂ ਪ੍ਰਤਿ ਅਰਜ਼ ਕਰਦਾ ਹਾਂ ਕਿ ਜਿਸਤਰਾਂ ਅਨਮਤੀ ਲੋਕ ਕਹਿੰਦੇ ਹਨ ਕਿ ਜੇਹੜਾ ਗੁਰੂ ਗੋਬਿੰਦ ਸਿੰਘ ਜੀ ਨੂੰ ਨਹੀਂ ਮੰਨਦਾ ਉਹ ਗੁਰੂ ਨਾਨਕ ਨੂੰ ਨਹੀਂ ਮੰਨਦਾ,ਠੀਕ ਏ। ਜਦੋਂ ਗੁਰੂ ਨਾਨਕ ਜੀ ਕਹਿ ਗਏ ਹਨ ਕਿ "ਦਸਵਾਂ ਜਾਮਾਂ ਪਹਿਰਕੇ ਬੈਠੂੰ ਪੁਰ ਕਰਤਾਰ, ਔਰੰਗਜ਼ੇਬ ਬਾਦਸ਼ਾਹ ਸਿਉਂ ਜੁਧ ਕਰੂੰ ਬਹੁ ਬਾਰ। ਸੋ ਜੇਹੜਾ ਗੁਰੂ ਗੋਬਿੰਦ ਸਿੰਘ ਜੀ ਨੂੰ ਨਹੀਂ ਮੰਨਦਾ ਅਤੇ ਗੁਰੂ ਨਾਨਕ ਜੀ ਨੂੰ ਹੀ ਮੰਨਦਾ ਏ. ਮੇਰਾ ਵਿਚਾਰਏ ਕਿ ਉਹ ਗੁਰੂ ਨਾਨਕ ਜੀ ਦੇ ਹੁਕਮ ਤੋਂ ਇਨਕਾਰ ਕਰਦਾ ਏ।

ਏਸੇਤਰਾਂ ਅਸੀਂ ਨਾਮਧਾਰੀ ਕਹਿੰਦੇ ਹਾਂ ਅਤੇ ਹੈ ਵੀ ਬਿਲਕੁਲ ਠੀਕ ਕਿ ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਮੰਨਦਾਏ ਅਤੇ ਗੁਰੂ ਬਾਲਕ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਭਾਵਨਾ ਨਹੀਂ ਰਖਦਾ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਮੰਨਣ ਤੋਂ ਇਨਕਾਰੀ ਏ।ਕਿਉਂਕਿ ਦਸਵੇਂ ਪਾਤ ਸ਼ਾਹ ਆਪ ਹੁਕਮ ਦੇ ਗਏ ਹਨ ਕਿ—

"ਬੇਰ ਗਯਾਰਵੀਂ ਹਮ ਚਲ ਆਵੇਂ,<br>
ਤਿਸਤੇ ਕੋਇ ਨ ਹਮ ਲਖ ਪਾਵੇ।<br>
ਪੰਥ ਖਾਲਸਾ ਖੇਤੀ ਮੇਰੀ,<br>
ਕਰੂੰ ਸੰਭਾਲਨ ਮੈਂ ਤਿਸ ਬੇਰੀ।<br>
ਰਾਮ ਸਿੰਘ ਮੇਰੋ ਹੋਇ ਨਾਮਾ,<br>
ਬਾਢੀ ਸੁਤ ਭੈਣੀ ਕੋ ਧਾਮਾ।<br>
ਯਾਹੀ ਕੁਲ ਤੇ ਪ੍ਰਗਟ ਹੋਇ<br>
ਤਾਹੀ ਕੁਲ ਕੋ ਨਾਮ।<br>
ਪੁਨ ਦੁਆਦਸ ਗੁਰਿੰਡ ਕੋ,

ਮੇਰੀ ਹੈ ਪ੍ਰਨਾਮ।

ਹੁਣ ਸਾਡੇ ਵਿਚ ਕਈ ਐਸੇ ਸਜਨ ਪੈਦਾ ਹੋ ਪਏ ਹਨ ਕਿ ਜੋਹੜੇ ਸਤਿਗੁਰੂ ਰਾਮ ਸਿੰਘ ਜੀ ਨੂੰ ਤਾਂ ਗੁਰੂ ਮੰਨਦੇ ਹਨ ਪਰੰਤੂ ਗੁਰੂ ਹਰੀ ਸਿੰਘ ਜੀ ਤੋਂ ਮੁਨਕਰ ਹਨ। ਜੇਕਰ ਉਹ ਏਹ ਕਹਿੰਦੇ ਨਹੀਂ ਥਕਦੇ ਕਿ ਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਮੁਨਕਰ ਹੋਣਾ ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਨਾਨਕ ਤੋਂ ਮੁਨਕਰ ਹੋਣਾ ਏ। ਤਾਂ ਕੀ ਏਸੇਤਰਾਂ ਜੇਹੜੇ ਗੁਰੂ ਹਰੀ ਸਿੰਘ ਜੀ ਨੂੰ ਅਕਾਲ ਪੁਰਖ ਗੁਰੂ ਨਹੀਂ ਜਾਨਦੇ ਉਹ ਗੁਰੂ ਰਾਮ ਸਿੰਘ ਜੀ ਦੇ ਹੁਕਮ ਤੋਂ ਫਿਰਦੇ ਨਹੀਂ? ਜ਼ਰੂਰ ਫਿਰਦੇ ਹਨ। ਆਪ ਜੀ ਦੇ ਸਾਹਮਣੇ ਦੋ ਚਾਰ ਵਿਚਾਰਾਂ ਅਰਜ਼ ਕੀਤੀਆਂ ਜਾਂਦੀਆਂ ਹਨ।

ਸ੍ਰੀ ਭੈਣੀ ਸਾਹਿਬ ਵਿਚ ਰਹਿੰਦਿਆਂ ਇਕ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਹਰੀ ਸਿੰਘ ਜੀ ਨੂੰ ਆਪਣੇ ਜੈਸੇ ਕਪੜੇ ਪਹਿਨਾ, ਦੋ ਚੌਂਕੀਆਂ ਤੇ ਬੈਠ, ਇਕਠੇ ਭੋਜਨ ਛਕਿਆ। ਸਿਖਾਂ ਨੂੰ ਪੁਛਿਆ ਕਿ ਦਸੋ ਦੋਹਾਂ ਭਾਈਆਂ ਵਿਚ ਕੋਈ ਫਰਕ ਜਾਪਦਾ ਏ। ਸੰਗਤਾਂ ਨੂੰ ਦੋਵੇਂ ਭਈਯਾ ਏਕ ਸਰੂਪ ਕਰ ਭਾਸੇ। ਬਸ ਇਤਨਾ ਕੌਤਕ ਕਰਕੇ ਗੁਰੂ ਹਰੀ ਸਿੰਘ ਜੀ ਦੇ ਕਪੜੇ ਲੁਹਾ ਹੋਰ ਪਵਾ ਦਿਤੇ। ਏਹ ਸਿਰਫ ਸੰਗਤਾਂ ਪ੍ਰਤੀ ਵਿਦਿਤ ਕੀਤਾ ਕਿ ਸਾਡੇ ਪਿਛੋਂ ਏਹ ਸਾਡਾ ਕੰਮ ਸਾਂਭਣਗੇ।

ਹਰ ਦੁਆਰ ਅਧ ਕੁੰਭੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਹੀ ਇਕ ਬੜੀ ਭਾਰੀ ਗੇਲੀ ਨੂੰ ਅਗ ਲਾ ਦਿਤੀ; ਅਤੇ ਸੰਗਤਾਂ ਪ੍ਰਤੀ ਹੁਕਮ ਕੀਤਾ ਕਿ ਇਕ ਪਾਸਿਓਂ ਅਸੀਂ ਚੁਕਦੇ ਹਾਂਦੂਜੇ ਪਾਸਿਓਂ ਸਾਰੀ ਸੰਗਤ ਚੁਕੇ ਤਾਕਿ ਗੇਲੀ ਨੂੰ ਅਗ ਤੋਂ ਬਚਾਉਣ ਵਾਸਤੇ ਗੰਗਾ ਵਿਚ ਸੁਟ ਦਿਤਾ ਜਾਏ। ਜਦੋਂ ਇਕ ਸਿਰੇ ਤੋਂ ਸਤਿਗੁਰੂ ਜੀ ਅਤੇ ਦੂਜੇ ਸਿਰੇ ਤੇ ਸੰਗਤ ਚੁਕਣ ਲਗੀ, ਸ੍ਰੀ ਸਤਿਗੁਰੂ ਜੀ ਵਾਲਾ ਪਾਸਾ ਤਾਂ ਚੁਕਿਆ ਗਿਆ, ਪਰੰਤੂ ਸਾਰੀ ਸੰਗਤ ਤੋਂ ਗੇਲੀ ਨ ਉਠਾਈ ਗਈ, ਸ੍ਰੀ ਹਜ਼ੂਰ ਨੇ ਸੰਗਤ ਨੂੰ ਹਟ ਜਾਣ ਦੀ ਆਗਿਆ ਦਿਤੀ, ਅਤੇ ਗੁਰੂ ਹਰੀ ਸਿੰਘ ਜੀ ਨੂੰ ਚੁਕਣ ਲਈ ਹੁਕਮ ਕੀਤਾ। ਜਦੋਂ ਗੁਰੂ ਹਰੀ ਸਿੰਘ ਜੀ ਨੇ ਦੂਜੇ ਪਾਸੇ ਨੂੰ ਫੜਕੇ ਜ਼ੋਰ ਲਾਇਆ ਗੇਲੀ ਉਪਰ ਨੂੰ ਚੁਕੀ ਗਈ ਦੋਹਾਂ ਭਾਈਆਂ ਨੇ ਗੇਲੀ ਚੁਕ ਗੰਗਾ ਵਿਚ ਵਗਾਹ ਮਾਰੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਕਿ ਭਾਈ ਏਹ ਕੰਮ ਤੇਰੇ ਮੇਰੇ ਹੀ ਕਰਨਵਾਲਾਏ ਭਾਵਸੰਗਤਾਂਪ੍ਰਤਿਏਹ ਵਿਦਿਤ ਕੀਤਾ ਕਿ ਮੇਰੇ ਪਿਛੋਂ ਮੇਰੀ ਕਾਰ ਨੂੰ ਮੇਰੇ ਛੋਟੇ ਭਾਈ ਹੀ ਸੰਭਾਲਣਗੇ।

ਹਜ਼ਰੋਂ ਸਾਹਿਬ ਵਿਚ ਇਕ ਬਾਬਾ ਬੈਂਕਾ ਜੀ ਲਬਾ-ਲਬ ਨਾਮ ਨਾਲ ਮਸ਼ਹੂਰ ਮਹਾਂ-ਪੁਰਖ ਰਹਿਆ ਕਰਦੇ ਸਨ। ਓਹਨਾਂ ਜਦੋਂ ਬਾਹਰ ਜਾਣਾ ਜਾਕੇ ਤਿੰਨ ਆਸਨ ਵਿਛਾਇਆ ਕਰਨੇ, ਅਤੇ ਮੂੰਹੋਂ ਏਹ ਕਹਿਣਾ ਕਿ ਆਓ ਬਾਬਾ ਬਾਲਕ ਸਿੰਘ ਜੀ ਬੈਠੋ, ਆਓ ਬਾਬਾ ਰਾਮ ਸਿੰਘ ਜੀ ਬੈਠੋ, ਆਓ ਬਾਬਾ ਬੁਧ ਸਿੰਘ ਜੀ ਬੈਠੋ, ਗੁਰੂ ਹਰੀ ਸਿੰਘ ਜੀ ਦਾ ਪਹਿਲਾ ਨਾਮ ਬੁਧ ਸਿੰਘ ਜੀ ਸੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਇਕ ਹੁਕਮ ਨਾਮੇ ਰਾਹੀਂ ਸੰਗਤਾਂ ਨੂੰ ਆਗਿਆ ਦਿਤੀ ਕਿ ਅਜ ਤੋਂ ਏਹਨਾ ਦਾ ਨਾਮ ਹਰੀ ਸਿੰਘ ਜੀ ਕਰਕੇ ਸਦਣਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨਤੋਂ ਇਕ ਹੁਕਮ ਨਾਮੇ ਵਿਚ ਆਗਿਆ ਦਿਤੀ ਕਿ ਮੇਰੇ ਪਿਛੋਂ ਬੁਧ ਸਿੰਘ ਸਿਖੀ ਹਰੀ ਰਖੇਗਾ, ਏਸੇ ਲਈ ਏਹਨਾਂ ਦਾ ਨਾਮ ਹਰੀ ਸਿੰਘ ਰਖਿਆ ਏ, ਏਹਨਾਂ ਨੂੰ ਸਿਰ ਕਰਤਾ ਜਾਨਣਾ, ਮੇਰੇ ਧੱਕੇ ਨੂੰ ਏਹ ਬਖਸ਼ ਸਕੇਗਾ ਪਰ ਏਹਦੇ ਧੱਕੇ ਨੂੰ ਮੈਂ ਨਹੀਂ ਬਖਸ਼ ਸਕਾਂਗਾ।

ਸ੍ਰੀ ਬਾਬਾ ਲਾਲ ਸਿੰਘ ਜੀ ਲਤਾਲੇ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੀ ਦੇਹ ਤੇ ਸ਼ਰਧਾ ਰਖਦੇ ਹਨ। ਗੁਰੂ ਹਰੀ ਸਿੰਘ ਜੀ ਤੇ ਕੋਈ ਖਾਸ ਸ਼ਰਧਾ ਨਹੀਂ ਸਨ ਰਖਦੇ, ਸਿਰਫ ਗੁਰੂ ਭਾਈ ਜਾਨ ਸਤਕਾਰਦੇ ਸਨ। ਸਤਿਗੁਰੂ ਜੀ ਪਰਦੇਸ ਚਲੇ ਗਏ। ਇਕ ਦਿਨ ਬਾਬਾ ਜੀ ਨੂੰ ਸੁਫਨੇ ਵਿਚ

ਦੇ ਬਰਾ

ਉਪ...

ਏਹ ਦ੍ਰਿੜ੍ਹਤਾ ਨਾਲ ਕਹਿ ਸਕਦਾ ਹਾਂ, ਕਿ ਜੇਹੜੇ ਗੁਰੂ ਹਰੀ ਸਿੰਘ ਜੀ ਨੂੰ ਗੁਰੂ ਨਹੀਂ ਮੰਨਦੇ ਉਹ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਨਹੀਂ ਮੰਨਦੇ।

ਅੱਜ ਕੱਲ ਸਮੇਂ ਨੇ ਐਸਾ ਗੇੜ ਮਾਰਿਆ ਹੈ ਕਿ ਸਾਡੀਆਂ ਜੀਆਂ ਦੀਆਂ ਬੁਧੀਆਂ ਭ੍ਰਸ਼ਟ ਕਰ ਛਡੀਆਂ ਹਨ ਅਤੇ ਹੋਰ ਸਜਣਾਂ ਦੀ ਤਰ੍ਹਾਂ ਅਸੀਂ ਵੀ ਕਈ ਸਤਿਗੁਰੂ ਪ੍ਰਤਾਪਸਿੰਘਜੀਤੋਂਮੁਨਕਰਹਾਂ, ਜੇਹੜੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਗੁਰੂ ਨਹੀਂ ਮੰਨਦੇ ਉਹ ਗੁਰੂ ਹਰੀ ਸਿੰਘ ਜੀ ਦੇ ਹੁਕਮਾਂ ਤੋਂ ਮੁਨਕਰ ਹਨ।

ਕੇ ਸੰਭਾਲ ਕੀਤਾ।

ਇਸ ਲਈ ਸਾਨੂੰ ਸਤਿਗੁਰੂ ਜੀ ਅਗੇ ਹਰ ਰੋਜ਼ ਏਹ ਅਰਦਾਸ ਕਰਨੀ ਚਾਹੀਦੀ ਹੈ:—ਕਿ ਹੇ ਸਚੇ ਪਾਤਸ਼ਾਹ ਤੇਰਾ ਤਾਂ ਰੂਪ ਬਦਲ ਲੈਣ ਵਿੱਚ ਕੁਝ ਨਹੀਂ ਵਿਗੜਦਾ ਪਰ ਸਾਡਾ ਕੰਡਾ ਨਿਕਲਜਾਂਦਾ ਹੈ ਹੇ ਗ੍ਰੀਬ ਨਿਵਾਜ ਜੀ ਕ੍ਰਿਪਾ ਕਰਕੇ ਜਿਸ ਜਾਮੇਂ ਵਿੱਚ ਆਵੇਂ ਓਸੇ ਜਾਮੇਂ ਉਤੇ ਸਾਨੂੰ ਸਿਦਕ ਦਾ ਦਾਨ ਬਖਸ਼ਣਾ, ਆਪਣੇ ਵੇਖਣ ਵਾਲੀਆਂ ਅੱਖਾਂ ਬਖਸ਼ਣੀਆਂ, ਤੇਰੀ ਕ੍ਰਿਪਾ ਬਿਨਾ ਸਾਡੀ ਤਾਂ ਕੀ ਗਿਣਤੀ ਏ ਬੜੇ ੨ ਸਿਦਕੀ ਭਾਈ

ਗੁਰਦਾਸ ਜੀ ਵਰਗੇ ਭੁੱਲ ਗਏ ।

ਅਖੀਰ ਵਿੱਚ ਮੇਰੀ ਨਾਮਧਾਰੀਆਂ ਅਗੇ ਦੋਵੇਂ ਹੱਥ ਜੋੜ ਕੇ ਸਨਿਮ੍ਰ ਪ੍ਰਾਰਥਨਾਂ ਹੈ,—ਕਿ ਵੇਖਿਓ ! ਕਿਤੇ ਏਸ ਹਾਜ਼ਰ—ਹਜ਼ੂਰ ਦੇਹ ਤੋਂ ਬੇ—ਮੁਖ ਨ ਹੋਇਓ ਜੇ, ਪਿਛਲੇ ਗੁਰੂਆਂ ਨਾਲ ਆਢੇ ਲਾਉਣ ਵਾਲਿਆਂ ਨੂੰ ਜੇਹੜੇ ਸ਼ਬਦਾਂ ਨਾਲ ਅੱਜ ਯਾਦ ਕੀਤਾ ਜਾਂਦਾ ਹੈ, ਉਹਨਾਂ ਹੀ ਸ਼ਬਦਾਂ ਨਾਲ ਆਉਣ ਵਾਲੀਆਂ ਨਸਲਾਂ ਸਾਨੂੰ ਯਾਦ ਕਰਿਆ ਕਰਨਗੀਆਂ । ਇਸ ਲਈ ਅਸੀਂ ਫੇਰ ਦੋਵੇਂ ਹੱਥ ਜੋੜ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਨਿਤਾ-ਪ੍ਰਤੀ ਏਹੋ ਹੀ ਅਰਦਾਸ ਕਰੀਏਕਿ ਹੇ ਸਚੇ ਪਾਤਸ਼ਾਹ ਲੋਕ ਵਿੱਚ ਆਵੇਂ ਤੇਰੇ ਨਾਲ ਆਈਏ, ਪ੍ਰਲੋਕ ਜਾਵੇਂ ਤੇਰੇ ਨਾਲ ਜਾਈਏ ਜਿਥੇ ਜਿਥੇ ਪਵਿਤ੍ਰ ਜਾਮਾਂ ਧਾਰੇਂ ਆਪਣੇ ਸਰ-ਗੁਣ ਸਰੂਪ ਦੀ ਲਖਤਾ ਕਰਾ, ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਦਿਆਂ ਸਿੱਖੀ ਸਿਦਕ ਭਰੋਸੇ ਦੀ ਦਾਤ ਬਖਸ਼ਣੀ ।

—:o:—

# ਚੰਨ ਚੜ੍ਹਿਆ

[ਸ੍ਰ. ਗੁਰਦੀਪ ਸਿੰਘ ਜੀ ਨਵੀਂ ਦਿਲੀ

ਸ੍ਰੀ ਗੁਰਦੀਪ ਸਿੰਘ ਜੀ ਉਹਨਾਂ ਹੋਣ ਹਾਰ ਨਾਮਧਾਰੀ ਲੇਖਕਾਂ ਚੋਂ ਹਨ ਜਿਨਾਂ ਨੂੰ ਕਲਾ ਵਿਰਸੇ ਚੋਂ ਮਿਲੀ ਹੋਈ ਹੈ। ਸਾਡੇ ਪਾਠਕ ਸ਼ਾਇਦ ਪਹਿਲੀ ਵੇਰ ਹੀ ਇਸ ਲੇਖਕ ਤੋਂ ਪਰਚਿਤ ਹੋ ਰਹੇ ਹੋਣ। ਸ੍ਰੀ ਨਿਰੰਜਨ ਸਿੰਘ ਜੀ ਜਿਓਤੀ ਨਾਮਧਾਰੀ ਪੰਥ ਦੇ ਪੁਰਾਣੇ ਸੁਯੋਗ ਲੇਖਕਾਂ ਚੋਂ ਹਨ, ਤੇ ਗੁਰਦੀਪ ਸਿੰਘ ਜੀ ਉਹਨਾਂ ਦੇ ਹੀ ਕਲਾ ਨਿਧੀ ਸਪੁਤ੍ਰ ਹਨ। ਇਹ ਲੇਖ ਪੜ੍ਹਕੇ ਨਵੇਂ ਲੇਖਕ ਦੀ ਪਹੁੰਚ ਤੋਂ ਸਦਕੇ ਜਾਣ ਤੇ ਕੀਹਦਾ ਜੀ ਨ ਕਰੇਗਾ। [ਕਵੀ.

ਇਹ ਉਹ ਚੰਨ ਹੈ ਜਿਸਦੇ ਹੱਥ ਵਿੱਚ ਹਰ ਦਿਲ ਦੀ ਧੜਕਨ ਹੈ। ਤੇ ਜੋ ਭਾਰਤ ਵਾਸੀਆਂ ਤੇ ਖਾਸ ਕਰਕੇ ਅਸਾਂ ਨਾਮਧਾਰੀਆਂ ਦਾ ਸਿਰਤਾਜ ਹੈ। ਜਿਸਨੇ ਸਾਨੂੰ ਅਮਰ ਕੀਤਾ ਹੈ। ਜਿਸਦੇ ਕਾਰ-ਨਾਮਿਆਂ ਕਰਕੇ ਸਾਡਾ ਸਿੱਰ ਫ਼ੱਖ਼ਰ ਨਾਲ ਉਚਾ ਹੈ।

ਇਹ ਚੰਨ ਭਾਰਤ ਵਿੱਚ ਭੈਣੀ ਦੀ ਧਰਤੀ ਤੇ ਬਾਬਾ ਜੱਸਾ ਸਿੰਘ ਜੀ ਤੇ ਮਾਤਾ ਸਦਾ ਕੌਰ ਜੀ ਦੇ ਘਰ ਅੱਜ ਤੋਂ ੧੪੨ ਵਰ੍ਹੇ ਪਹਿਲਾਂ ਚੜ੍ਹਿਆ। ਸੀ। ਅਸੀਂ ਇਸਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਵਿਤ੍ਰ ਨਾਂ ਨਾਲ ਯਾਦ ਕਰਦੇ ਹਾਂ।

ਜਿਸ ਦਿਨ ਇਹ ਚੜ੍ਹਿਆ ਸੀ, ਉਸ ਦਿਨ ਬੱਚੇ ਤੋਂ ਲੈਕੇ ਬੁੱਢੇ ਤੱਕ ਹਰ ਇਕ ਨੇ ਟਿੱਕ-ਟਿੱਕੀ ਬੰਨ੍ਹਕੇ ਬੁੱਲੀਆਂ ਵਿੱਚ ਨਿੱਘੀ ਮੁਸਕਰਾਹਟ ਲੈ ਇਸਨੂੰ ਵੇਖਿਆ ਸੀ, ਸੁਆਗਤ ਕੀਤਾ ਸੀ ਇਸਦਾ। ਵਧਾਈਆਂ ਦਿੱਤੀਆਂ ਸਨ ਇੱਕ ਦੂਜੇ ਨੂੰ ਸੋਹਲੇ ਗਾਦੇ ਸਨ ਸਾਰਿਆਂ ਨੇ ਰੱਲਕੇ।

ਕਾਦਰ ਨੇ ਵੀ ਬਸੰਤ ਰਾਣੀ ਦਾ ਰੂਪ, ਰੰਗ, ਨਖਰਾ, ਚਾਅ, ਜੁਆਨੀ ਇੱਕ ਚੰਗੇ ਕਲਾਕਾਰ ਵਾਂਗ ਪੱਤ-ਝੜ ਤੇ ਡੋਲ੍ਹ ਦਿਤਾ ਸੀ। ਕੋਇਲਾਂ ਅੰਬਾਂ ਤੇ ਸੁਰੀਲੀ ਅਵਾਜ਼ ਵਿੱਚ ਕੂਕ ਰਹੀਆਂ ਸਨ। ਪੰਛੀ ਅਸਮਾਨੀ ਉਚਾਈ ਨੂੰ ਮਾਪ ਰਹੇ ਸਨ। ਫੁੱਲ ਆਪਣੀਆਂ ਮਾਵਾਂ ਦੀਆਂ ਗੋਦੀਆਂ ਵਿੱਚ ਬੈਠੇ ਲੋਰੀਆਂ ਲੈ ਰਹੇ ਸਨ। ਇਨ੍ਹਾਂ ਦੀਆਂ ਗੱਲ੍ਹਾਂ ਭੱਖ ਰਹੀਆਂ ਸਨ, ਤੇ ਬੁੱਲੀਆਂ ਵਿੱਚ ਖੇੜਾ ਸੀ। ਜਾਂ ਇਉਂ ਕਹੋ—ਕਿ ਫੁੱਲਾਂ ਨਾਲ ਲਦੀਆਂ ਟਾਹਣੀਆਂ ਮਿੱਠੀ ਤੇ ਮੱਠੀ ਹੱਵਾ ਵਿੱਚ ਇਉਂ ਝੂੰਮ ਰਹੀਆਂ ਸਨ, ਜਿਵੇਂ ਬੀਨ ਤੇ ਮਸਤ ਹੋਇਆ ਫ਼ਨੀਯਰ। ਵੇਲਾਂ ਦਰਖਤਾਂ ਦੇ ਦੁਆਲੇ ਇਉਂ ਚੜ੍ਹੀਆਂ ਹੋਈਆਂ ਸਨ ਜਿਵੇਂ ਨਵ-ਯੁਵਤੀਆਂ ਨੇ ਰੰਗ ਬਰੰਗੇ ਫੁੱਲਾਂ ਦੀਆਂ ਵੰਨ-ਸੁਵੰਨੀਆਂ ਸਾੜ੍ਹੀਆਂ ਬੰਨ੍ਹੀਆਂ ਹੋਣ। ਸਰ੍ਹੋਂ ਸੋਨੇ ਦਾ ਭੁਲੇਖਾ ਪਾ ਰਹੀ ਸੀ। ਤੇ ਕਿਧਰੇ ਧਰਤੀ ਨੇ ਚਾਂਦੀ ਭਿੰਨੀ ਤ੍ਰੇਲ ਨਾਲ ਆਪਾ ਸ਼ਿੰਗਾਰਿਆ ਹੋਇਆ ਸੀ ਅਰਥਾਤ:- ਜੰਗਲ ਵਿੱਚ ਵੀ ਮੰਗਲ ਸੀ।

ਬਸੰਤ ਰਾਣੀ ਨੂੰ ਏਸਤ੍ਹਾਂ ਸਜਾਕੇ ਕਾਦਰ ਆਪ ਖ਼ੁਦ ਇਸ ਵਿੱਚ ਲੁਕ ਕੇ ਵੇਖਣ ਲਗਾ ਕਿ ਇਹ ਚੰਨ ਇਸ ਅੱਤ ਦੀ ਖੁਸ਼ੀ ਨੂੰ ਵੇਖਕੇ ਆਪਣੇ ਨਿਸ਼ਾਨੇ ਨੂੰ ਭੁੱਲਦਾ ਹੈ ਕਿ ਨਹੀਂ।

ਪਰ ਕਾਦਰ ਨੂੰ ਯਕੀਨ ਹੋ ਗਿਆ ਕਿ ਇਸ ਚੰਨ ਦੀ ਭਗਤੀ ਨੂੰ ਕੋਈ ਹੁਸਨ ਭੰਗ ਨਹੀਂ ਕਰ ਸਕੇਗਾ, ਚੰਧਰ ਇਸਦੇ ਨਿਸ਼ਾਨੇ ਨੂੰ ਉਕਾ ਨਹੀਂ ਸੱਕੇਗੀ, ਤੇ ਠੀਕਰੀਆਂ ਇਸਨੂੰ ਖਰੀਦ ਨਹੀਂ ਸਕਣਗੀਆਂ।

ਜਦੋਂ ਇਸ ਚੰਨ ਨੇ ਭਾਵ ਸ੍ਰੀ ਹਜ਼ੂਰ ਜੀ ਨੇ ਸਮਾਜ ਨੂੰ ਆਪਣੀ ਦਿਬ-ਦ੍ਰਿਸ਼ਟੀ ਨਾਲ ਵੇਖਿਆ ਤੇ ਇਸ ਦੀਆਂ ਡੂੰਘਾਈਆਂ ਤੱਕ ਜਾਣਿਆ ਕਿ ਭਾਰਤ ਹਰ ਤਰ੍ਹਾਂ ਨਾਲ ਅਰਥਾਤ ਰਾਜਨੀਤਕ, ਆਰਥਕ, ਸਮਾਜਕ ਤੇ ਧਾਰਮਕ ਤੌਰ ਤੇ ਬਹੁਤ ਗਿਰ ਚੁਕਾ ਹੈ। ਇਸਨੂੰ ਉਠਾਣ ਦੀ ਲੋੜ ਹੈ। ਤਾਂ

ਆਪ ਨੇ ਬਹੁਤ ਸੋਚ ਵਿਚਾਰ ਕੀਤੀ। ਉਸ ਵਕਤ ਬੰਦੂਕ ਸ੍ਰੀ ਹਜ਼ੂਰ ਜੀ ਦੇ ਹੱਥ ਵਿੱਚ ਸੀ, ਚਾਹੁੰਦੇ ਤਾਂ ਉਹ ਇਹ ਰਾਹ ਵੀ ਅਪਣਾ ਸਕਦੇ ਸਨ। ਪਰ ਉਨ੍ਹਾਂ ਨੂੰ ਇਹ ਰਾਹ ਉਸ ਸਮੇਂ ਮੁਤਾਬਿਕ ਠੀਕ ਨਾ ਜੱਚਿਆ ਤ ਅਖੀਰ ਆਪਨੇ ਫੈਸਲਾ ਕੀਤਾ।

ਜੇ ਅਸੀਂ ਅੰਗਰੇਜ਼ ਨਾਲ ਨਾਮਿਲਵਰਤਣ ਕਰੀਏ, ਇਸਦਾ ਸੌਦਾ ਨਾ ਖਰੀਦੀਏ ਤਾਂ ਇਹ ਆਪ ਹੀ ਸਾਡੇ ਦੇਸ਼ ਨੂੰ ਛਡਕੇ ਆਪਣੇ ਦੇਸ਼ ਵਿਚ ਵਾਪਸ ਚਲਾ ਜਾਵੇਗਾ। ਕਿਉਂਕਿ ਇਹ ਭਾਰਤ ਵਿਚ ਇਕ ਵਿਉਪਾਰੀ ਵਾਂਗ ਪੈਸੇ ਕਮਾਣ ਲਈ ਆਇਆ ਹੈ। ਇਸ ਰਾਹ ਤੇ ਚਲਣ ਨਾਲ ਸੱਪ ਵੀ ਮਰ ਸਕਦਾ ਹੈ। ਤੇ ਲਾਠੀ ਵੀ ਬਚ ਸਕਦੀ ਹੈ। ਅਰਥਾਤ ਦੇਸ਼ ਵੀ ਅਜ਼ਾਦ ਹੋ ਸਕਦਾ ਹੈ। ਤੇ ਬਰਬਾਦੀ ਹੋਣ ਦਾ ਵੀ ਡਰ ਨਹੀਂ। ਕਿਉਂਕਿ ਦੁਸ਼ਮਨ ਨੂੰ ਗੁੜ ਦੇਕੇ ਮਾਰਿਆ ਜਾ ਸਕਦਾ ਹੈ ਇਸ ਲਈ ਜ਼ਹਿਰ ਦੇਣ ਦੀ ਲੋੜ ਨਹੀਂ। ਇਹ ਵਿਚਾਰ ਆਪ ਨੇ ਬੰਦੂਕ ਦਰਿਆ ਵਿਚ ਸੁਟ ਦਿਤੀ।

ਤੇ ਅੰਗ੍ਰੇਜ਼ ਨਾਲ ਨਾ-ਮਿਲਵਰਤਨ ਦਾ ਪਰਚਾਰ ਕਰਨਾ ਸ਼ੁਰੂ ਕਰ ਦਿਤਾ। ਤੇ ਇਸ ਪਰਚਾਰ ਦਾ ਹੀ ਕ੍ਰਿਸ਼ਮਾ ਸੀ ਕਿ ਮੁਰਦਾ ਹੋ ਚੁਕੀਆਂ ਰੂਹਾਂ ਵਿਚ ਜੀਵਨ ਰੌਂ ਚਲ ਪਈ। ਧੁੰਦਲੀਆਂ ਅੱਖਾਂ ਲਿਸ਼ਕਾਂ ਮਾਰਨ ਲਗ ਪਈਆਂ, ਹੰਝੂਆਂ ਵਿਚ ਚਮਕਾਂ ਪੈਦਾ ਹੋ ਗਈਆਂ। ਹਉਕਿਆਂ ਵਿਚ ਸੰਗੀਤ ਜਾਗ ਪਿਆ। ਖਲੋਤੇ ਪਾਣੀ ਹਰਕਤ ਵਿਚ ਆ ਗਏ। ਰਗਾਂ ਵਿਚ ਖ਼ੂਨ ਖੌਲ ਪਿਆ। ਕੱਟੇ ਹੋਏ ਪਰਾਂ ਵਿਚ ਬਿਜਲੀਆਂ ਕੜਕਨ ਲਗੀਆਂ। ਟੁੱਟੇ ਹੌਂਸਲੇ ਇਕ ਵਾਰੀ ਫੇਰ ਚਟਾਨਾਂ ਦਾ ਰੂਪ ਧਾਰਨ ਕਰ ਗਏ। ਤੇ ਇਸ ਚੰਨ ਦੀਆਂ ਰਿਸ਼ਮਾਂ ਥੋੜੇ ਦਿਨਾਂ ਵਿਚ ਹੀ ਲੱਖਾਂ ਦਾ ਇਕੱਠ ਹੋਗਿਆ।

ਇਹ ਵੇਖ ਕੇ ਅੰਗਰੇਜ਼ ਹਕੂਮਤ, ਜਿਸਦੀ ਗੁੱਡੀ ਉਸ ਜ਼ਮਾਨੇ ਵਿਚ ਅਕਾਸ਼ ਤੇ ਚੜ੍ਹੀ ਹੋਈ ਸੀ, ਨੂੰ ਆਪਣੀਆਂ ਸਾਰੀਆਂ ਆਸ਼ਾ ਤੇ ਪਾਣੀ ਫਿਰਦਾ ਜਾਪਿਆ, ਉਸਦੇ ਪੈਰਾਂ ਹੇਠੋਂ ਜ਼ਮੀਨ ਨਿਕਲਗਈ ਤੇ ਇਸ ਲਈ ਇਸਦੇ ਪੈਰ ਥਿੜਕ ਗਏ, ਲੱਤਾਂ ਲੜਖੜਾ ਗਈਆਂ।

ਪਰ ਝਟ ਹੀ ਇਸਨੇ ਆਪਣੇ ਆਪ ਨੂੰ ਛੰਡਿਆ, ਅੰਗਾਂ ਨੂੰ ਹਲਾਇਆ, ਏਧਰ ਓਧਰ ਵੇਖਿਆ ਤੇ ਕੁਝ ਹੋਸ਼ ਵਿਚ ਆ ਗਿਆ। ਜਦ ਕਿ ਉਸਦੇ ਬਾਪ ਦਾਦੇ ਦੇ ਫਾਰਮੂਲੇ 'ਪਾੜੋ ਤੇ ਰਾਜ ਕਰੋ' ਨੇ ਉਸਦੀ ਜਾਨ ਵਿਚ ਜਾਨ ਲੈ ਆਂਦੀ, ਸਾਹ ਵਿਚ ਸਾਹ ਲੈ ਆਂਦਾ।

ਸੋ ਇਸ ਨੇ ਭਾਰਤ ਵਾਸੀਆਂ ਨੂੰ ਪਾੜਨ ਲਈ, ਪਹਿਲਾਂ ਉਨ੍ਹਾਂ ਲੋਕਾਂ ਨੂੰ ਹੱਥ ਵਿਚ ਕੀਤਾ ਜਿਨ੍ਹਾਂ ਦੇ ਮੂੰਹ ਨੂੰ ਲਹੂ ਲਗਾ ਹੋਇਆ ਸੀ। ਤੇ ਦੂਜਾ ਥਾਂ ਥਾਂ ਬੁਚੜ ਖਾਨੇ ਖੁਲਵਾ ਦਿਤੇ ਜਿਨ੍ਹਾਂ ਵਿਚ ਗਊਆਂ ਮਰਵਾਣੀਆਂ ਸ਼ੁਰੂ ਕਰ ਦਿਤੀਆਂ। ਕਿਉਂਕਿ ਗਊਆਂ ਨੂੰ ਮਾਰਨ ਵਾਲੇ ਮੁਸਲਮਾਨ ਸਨ। ਇਸ ਲਈ ਇਹ ਹਿੰਦੂ ਸਿਖਾਂ ਦੇ ਸਾਹਮਣੇ ਆ ਗਏ। ਜਿਸ ਦਾ ਨਤੀਜਾ ਇਹ ਨਿਕਲਿਆ ਕਿ ਮੁਸਲਮਾਨ ਜਮਾਤ ਹਿੰਦੂ ਸਿੱਖਾਂ ਨਾਲੋਂ ਵਖ ਹੁੰਦੀ ਹੁੰਦੀ, ਅਖੀਰ ਇਨ੍ਹਾਂ ਦੀ ਦੁਸ਼-ਮਣ ਬਣ ਗਈ ਤੇ ਲੱਗੀ ਅੰਗ੍ਰੇਜ਼ ਦੀ ਸ਼ਹਿ ਤੇ ਗਊਆਂ ਮਾਰਕੇ ਇਨ੍ਹਾਂ ਦੀ ਮੁਖਾਲਫਤ ਕਰਨ।

ਇਹ ਸੀ ਇਸ ਵਾਰਤਾ ਦਾ ਸਿਖਰ। ਇਹ ਸੀ ਮੰਜ਼ਲ ਤੋਂ ਉਰੇ ਦਾ ਇਕ ਪੜਾ। ਇਸ ਪੜਾ ਤੋਂ ਮੰਜ਼ਲ ਤਕ ਪਹੁੰਚਣ ਲਈ ਬਹੁਤ ਸੋਚ ਸਮਝਕੇ ਕਦਮ ਪੁਟਣ ਦੀ ਲੋੜ ਸੀ।

ਪਰ ਕਾਸ਼! ਅਸੀਂ ਖੁੰਝ ਗਏ। ਅਸੀਂ ਭੁਲ ਗਏ। ਇਸ ਚੰਨ, ਜਿਸ ਨੂੰ ਅਸੀਂ ਸ੍ਰੀ ਗੁਰੂ ਨਾਨਕ ਤੇ ਦਸਮ ਪਾਤਸ਼ਾਹ ਦਾ ਰੂਪ ਹੀ ਮੰਨਦੇ ਸਾਂ ਦੀ ਰੌਸ਼ਨੀ ਤੋਂ ਲਾਂਭੇ ਚਲੇ ਗਏ। ਅਸਾਂ ਹਾਜ਼ਰ ਨਾਜ਼ਰ ਗੁਰੂ ਦੀ ਗੱਲ ਨਾ ਮੰਨੀ ਤੇ ਹੋਰ ਰਾਹਾਂ ਤੇ ਕਦਮ ਪੁਟ ਲਏ, ਤੇ ਇਸ ਚੰਨ ਨੂੰ ਸਮਝ ਨਾ ਸਕੇ, ਇਸ ਦੀਆਂ ਲਿਸ਼ਕਾਂ ਨੂੰ ਜਾਣ ਨਾ ਸਕੇ, ਇਸ ਦੇ ਇਕ ਦੋ ਵਾਰੀ ਕਹਿਣ ਵਲ ਵੀ ਅਸਾਂ ਕੋਈ ਧਿਆਨ ਨਾ ਦਿਤਾ। ਤੇ ਇਸ ਇਕ ਹੀ ਬੇਧਿਆਨੀ ਦਾ ਨਤੀਜਾ ਇਹ ਨਿਕ-ਲਿਆ ਕਿ ਅਸੀਂ ਘੜੀ ਦੇ ਘੁੱਥੇ ਸੌ ਕੋਹ ਤੇ ਜਾ

ਪਏ। ਅਰਥਾਤ ਸਾਲਾਂ ਬੱਧੀ ਸਾਨੂੰ ਉਚੀਆਂ ਨੀਵੀਆਂ ਥਾਵਾਂ ਤੇ ਰਗੜੇ ਖਾਣੇ ਪਏ । ਜਿੰਨ੍ਹਾਂ ਮੰਜ਼ਲਾਂ ਤੇ ਅਸੀਂ ਪਹੁੰਚਣ ਹੀ ਵਾਲੇ ਸਾਂ ਉਹਨਾਂ ਮੰਜ਼ਲਾਂ ਤੇ ਪਹੁੰਚਣ ਲਈ ਨਵੇਂ ਸਿਰੇ ਸਫਰ ਸ਼ੁਰੂ ਕਰਨਾ ਪਿਆ। ਇਸ ਮੰਜ਼ਲ ਤੇ ਪਹੁੰਚਣ ਲਈ ਜਿੰਨ੍ਹਾਂ ਨੌਜੁਆਨਾਂ ਨੇ ਆਪਣਾਂ ਹਿੱਸਾ ਪਾਣਾ ਸੀ ਉਹਨਾਂ ਨੂੰ ਥਲਾਂ ਵਿਚ ਹੀ ਜਾਨਾਂ ਵਾਰਨੀਆਂ ਪਈਆਂ। ਤੇ ਇਸ ਇਕੋ ਹੀ ਅਨਗਹਿਲੀ ਨੇ ਭਾਰਤ ਦੇ ਢਾਂਚੇ ਨੂੰ ਬਦਲ ਦਿਤਾ।

ਏਥੇ ਹੀ ਬੱਸ ਨਾ ਹੋਈ। ਇਸ ਵਾਰਤਾ ਦਾ ਏਥੇ ਹੀ ਅੰਤ ਨਾ ਹੋਇਆ । ਕਹਾਣੀ ਅਗੇਰੇ ਤੁਰਦੀ ਗਈ। ਤੇ ਇਸ ਕਹਾਣੀ ਦਾ ਇਕ ਉਹ ਕਾਂਡ ਸਾਡੀਆਂ ਨਜ਼ਰਾਂ ਦੇ ਸਾਹਵੇਂ ਆਗਿਆ ਜਿਸ ਵਿਚ ਸਾਡੇ ਚੰਨ ਨੂੰ ਸਾਥੋਂ ਵਿਛੋੜਿਆ ਗਿਆ। ਤੇ ਇਸ ਚੰਨ ਨੂੰ ਸਾਥੋਂ ਮੀਲਾਂ ਦੀ ਵਿਥ ਤੇ ਸਾਗਰਾਂ ਤੋਂ ਪਾਰ ਭੇਜ ਦਿਤਾ ਗਿਆ।

ਇਸ ਵਛੋੜੇ ਨੂੰ ਯਾਦ ਕਰਕੇ ਅਸਮਾਨ੍ਹਾਂ ਚੋਂ ਤਾਰੇ ਟੁਟਦੇ ਹਨ। ਅੱਖਾਂ ਰੋ ਰੋ ਕੇ ਦਰਿਆਵਾਂ ਵਿਚ ਤੁਫਾਨ ਲੈ ਆਉਂਦੀਆਂ ਹਨ। ਦਿਲ ਤੇ ਕੋਈ ਵਦਾਨ ਦੀਆਂ ਸੱਟਾਂ ਮਾਰਦਾ ਜਾਪਦਾ ਹੈ। ਥਲਾਂ ਵਿਚ ਰੇਤ ਛਾਣ ਛਾਣਕੇ ਆਪਣੇ ਪੁਨੂੰ ਨੂੰ ਲਭਦੀ ਸੱਸੀ ਰੇਤੋ ਰੇਤ ਹੋਈ ਨਜ਼ਰ ਆਉਂਦੀ ਹੈ। ਝਨਾਵਾਂ ਦੀਆਂ ਲਹਿਰਾਂ ਨਾਲ ਘੁਲ ਘੁਲਕੇ ਆਪਣੇ ਪ੍ਰੀਤਮ ਨੂੰ ਲਭਦੀ ਸੁਹਣੀ ਸਾਹੋ ਸਾਹ ਹੋਈ ਦਿਸਦੀ ਹੈ।

ਕਾਸ਼ ! ਕਿ ਉਹ ਚੰਨ ਅੱਜ ਫੇਰ ਚੜ੍ਹ ਪਵੇ ਤੇ ਅਸੀਂ ਵੀ ਬੜੇ ਮਾਨ ਨਾਲ ਕਹਿ ਸਕੀਏ:

ਚੰਨ ਚੜ੍ਹਿਆ ਕੁਲ ਆਲਮ ਵੇਖੇ।

# ਮੇਰੇ ਰਾਮ ਜੀ ਰਾਮ ਜੀ ਆਇ ਜਾਣਾ

[ਸ਼੍ਰੀਮਾਨ ਸੰਤ ਗੁਰਬਖਸ਼ ਸਿੰਘ ਜੀ ਹੰਢਿਆਇਆ

ਦਿਲ ਤੜਫਦਾ ਹੈ ਡਾਢਾ ਯਾਦ ਅੰਦਰ, ਬਾਰ ਬਾਰ ਯਾਦ ਆਵੇ ਤੇਰਾ ਆ ਜਾਣਾ।
ਕਿਤੇ ਗਊਆਂ ਦੇ ਨਾਲ ਪਿਆਰ ਤੇਰਾ, ਕਿਤੇ ਕਿਰਤੀਆਂ ਨੂੰ ਗਲੇ ਲਾ ਜਾਣਾ।
ਕਿਤੇ ਪਰੇਮ ਪਿਆਰ ਦੀ ਦੇ ਗੁੜ੍ਹਤੀ, ਚਰਨ ਭੇਰਿਆਂ ਮਸਤ ਬਣਾ ਜਾਣਾ।
ਭਜਨ ਬਾਣੀ ਦਾ ਕਿਤੇ ਪਰਚਾਰ ਕਰਕੇ, ਝੰਡਾ ਧਰਮ ਦਾ ਹਥੀਂ ਝੁਲਾ ਜਾਣਾ।
ਕਿਤੇ ਚੀਨੀ ਤੇ ਹੋਇ ਅਸਵਾਰ ਸਤਿਗੁਰ, ਰਾਤੀਂ ਸ਼ੇਰ ਤੋਂ ਸਿੰਘ ਬਚਾ ਜਾਣਾ।
ਮੋਇਆ ਪੁਤ ਘੁਮਿਆਰੀ ਦਾ ਕਰੇਂ ਜੀਉਂਦਾ, ਓਹਨਾਂ ਅੱਲਾ ਈ ਅੱਲਾ ਅਲਾ ਜਾਣਾ।
ਹੀਰਾ ਸਿੰਘ ਸਰਦਾਰ ਹੈਰਾਨ ਹੋ ਗਏ, ਸਾਖੀ ਲਿਆਏ ਦੇ, ਸੀਸ ਨਿਵਾ ਜਾਣਾ।
ਹੁਣ ਮੈਂ ਆਗਿਆ ਹਾਂ ਤੁਸਾਂ ਡੋਲਣਾਂ ਨਹੀਂ, ਦਸਮ ਗੁਰੂ ਦੇ ਲੇਖ ਦਰਸਾ ਜਾਣਾ।
ਕਿਤੇ ਲਾਇ ਕੇ ਲਾਡਲੇ ਸੀਸ ਅੱਸੀ, ਭਾਰਤ ਮਾਤਾ ਦੇ ਦਰਦ ਵੰਡਾ ਜਾਣਾ।
ਕਲਜੁਗ ਵਿਚ ਸਤਿਜੁਗ ਦੇ ਲਾਵਣੇ ਲਈ, ਦੇਸ ਛੋਡ ਪਰਦੇਸ ਸਿਧਾ ਜਾਣਾ।
ਛੱਡ ਸੰਗਤਾਂ ਗੋਪੀਆਂ ਪਿਆਰੀਆਂ ਨੂੰ, ਆਪਾ ਕ੍ਰਿਸ਼ਨ ਦੇ ਵਾਂਗ ਲੁਕਾ ਜਾਣਾ।
ਆਏ ਦੁਖ ਪੀਤੇ ਸਭੇ ਵਾਂਗ ਅੰਮ੍ਰਿਤ, ਦਰਸ਼ਨ ਦੇਇ ਹੁਣ ਪਿਆਸ ਬੁਝਾ ਜਾਣਾ।
ਦੇਖੀ ਦੂਰ ਹੋ ਗਏ ਰਸਤੇ ਸਾਫ ਹੋਏ ਨੇ' ਠੁਮ ਠੁਮ ਕਰਦਿਆਂ ਚੀਨੀ ਤੇ ਆਇ ਜਾਣਾ।
ਨਵੇਂ ਚੰਨ ਚੜ੍ਹ ਪਏ ਹੁਣ ਤਾਂ ਵਿਚ ਦੁਨੀਆਂ, ਤੁਸਾਂ ਆਪਣੀ ਝਲਕ ਦਿਖਾ ਜਾਣਾ।
ਤੇਰੀ ਜੋਤ ਨੂੰ ਲੋਚਦੇ ਕੋਟ ਸੂਰਜ, ਜੋਤ ਪਾਇ ਅੰਧੇਰ ਗਵਾ ਜਾਣਾ।
ਜੋਬਨ ਮੱਤੀ ਬਸੰਤ ਉਡੀਕਦੀ ਏ, ਮੇਰੇ ਰਾਮ ਜੀ ਰਾਮ ਜੀ ਆਇ ਜਾਣਾ।

# ਵਾਹ ! ਤੇਰੀ ਲੀਲਾ

[ ਸੰਤ ਗੁਰਮੁਖ ਸਿੰਘ ਜੀ ਲੋਹਗੜ੍ਹ (ਲੁਧਿਆਣਾ)

ਅੰਮ੍ਰਿਤ ਵੇਲਾ ਹੈ ਤਿੰਨ ਵਜੇ ਦਾ ਵਕਤ ਹੈ। ਆਕਾਸ਼ ਵਿੱਚ ਚੰਦ੍ਰਮਾਂ ਤਾਰਿਆਂ ਵਿਚਕਾਰ ਸ਼ੋਭਾ ਦੇ ਰਿਹਾ ਹੈ, ਤੇ ਆਪਣੀਆਂ ਠੰਢੀਆਂ ਕਿਰਨਾਂ ਨਾਲ ਠੰਢੇ ਫੁਹਾਰੇ ਛੱਡ ਰਿਹਾ ਹੈ। 'ਭਿੰਨੀ ਰੈਨੜੀਏ ਚਾਮਕਨਤਾਰੇ। ਜਾਗਨ ਸੰਤ ਜਨਾਂ ਮੇਰੇਰਾਮ ਪਿਆਰੇ' ਠੀਕ ਓਸੇ ਵੇਲੇ ਲੁਧਿਆਣੇ ਦੇ ਜਿਲੇ ਪਿੰਡ ਲੋਹ ਗੜ੍ਹ ਵਿੱਚ ਨਾਮਧਾਰੀ ਸੰਗਤ ਦਾ ਦੀਵਾਨ ਸਜ ਰਿਹਾ ਹੈ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੰਗਤ ਦੇ ਵਿਚਕਾਰ ਬਿਰਾਜ ਮਾਨ ਹਨ, 'ਧੁਰ ਕੀ ਬਾਣੀ ਆਈ, ਸ੍ਰੀ ਆਸਾ ਜੀ ਦੀ ਵਾਰ ਦਾ ਇਲਾਹੀ ਕੀਰਤਨ ਹੋ ਰਿਹਾ ਹੈ। ਨੂਰੀ ਅੰਮ੍ਰਿਤ ਬਰਸ ਰਿਹਾ ਹੈ। ਬ੍ਰਿਛ-ਬੂਟੇ ਅਦਬ ਨਾਲ ਉਸ ਮਾਲਕ ਦੀ ਯਾਦ ਵਿੱਚ ਝੁਕ ਰਹੇ ਹਨ। ਇਰਦ ਗਿਰਦ ਸਾਰੇ ਪਾਸੇ ਚੁਪ ਵਰਤ ਰਹੀ ਹੈ, ਦੁਨੀਆਂ ਦਾਰ ਇਸ ਵੇਲੇ ਬਿਸਤਰਿਆਂ ਦੀ ਨਿੱਘ ਵਿੱਚ ਡੂੰਘੀ ਨੀਂਦਰੇ ਘੂਕ ਸੁਤੇ ਹਨ, ਉਹ ਗੁਰ ਸਿਖ (ਪਿਛਲੇ ਪਹਿਰ ਸੁਬਾਹ ਕੇ ਸੁਰਤਿਆਂ ਉਪਜੇ ਚਾਉ। ਕੁਰਬਾਨੇ ਤਿਨ ਗੁਰ ਸਿਖਾਂ ਪਿਛਲ ਰਾਤੀਂ ਉਠ ਬਹੰਦੇ) ਜਿਨ੍ਹਾਂ ਨੂੰ ਸਤਿਗੁਰਾਂ ਦੀ ਕ੍ਰਿਪਾ ਨਾਲ ਅੰਮ੍ਰਿਤ ਵੇਲੇਦੀ ਕਦਰ ਹੈ, ਉਠਖਲੋਂਦੇਹਨਕੁਝਤਾਂ ਸੌਚ ਇਸ਼ਨਾਨ ਕਰ ਦੀਵਾਨ ਵਿੱਚ ਆ ਜੁੜੇ ਹਨ, ਤੇ ਕੁਝ ਪਛੜੇ ਹੋਏ ਸਮਝ ਛੇਤੀ ਛੇਤੀ ਇਸ਼ਨਾਨ ਕਰ ਰਹੇ ਹਨ ਤੇ ਜੋ ਕਰ ਲੈਂਦੇ ਹਨ ਦੀਵਾਨ ਵਿੱਚ ਆ ਸ੍ਰੀ ਸਤਿਗੁਰੂ ਜੀ ਦੀ ਚਰਨ ਛੁਹ ਲੈ ਚੁਪਚਾਪ ਦੀਵਾਨ ਵਿੱਚ ਬੈਠ ਸੰਗਤ ਵਿੱਚ ਇਉਂ ਸਮਾਜਾਂਦੇ ਹਨ, ਜਿਵੇਂ ਨਦੀ ਨਾਲੇ ਸਾਗਰ ਵਿੱਚ ਮਿਲਕੇ ਅਭੇਦ ਹੋ ਜਾਂਦੇ ਹਨ। ਇਹ ਹੈ ਬੈਕੁੰਠ ਜਿਸਨੂੰ ਕਬੀਰ ਜੀ ਨੇ ਕਿਹਾ ਹੈ,ਸਾਧ ਸੰਗਤ ਬੈਕੁੰਠੇ ਆਹਿ

ਇਸ ਸਮੇਂ ਦਾ ਅਨੰਦ ਜਿੰਨ੍ਹਾਂ ਮਾਣਿਆ ਹੈ ਉਨ੍ਹਾਂ ਨੂੰ ਹੀ ਪਤਾ ਹੈ—"ਕਹੁ ਕਬੀਰ ਗੂੰਗੇ ਗੁੜ ਖਾਇਆ" ਸੂਰਜ ਚਮਕਿਆ ਆਸਾ ਜੀ ਦੀ ਵਾਰ ਦਾ ਭੋਗ ਪਿਆ। ਸਤਿਗੁਰਾਂ ਨੇ ਆਪਣੇ ਅਮੋਲਕ ਬਚਨਾਂ ਦਵਾਰਾ "ਸਤਿਗੁਰ ਕਾ ਜੋ ਸਿਖ ਅਖਾਏ' ਗੁਰ ਸਿੱਖ ਦਾ ਰੋਜ਼ ਦਾ ਪ੍ਰੋਗ੍ਰਾਮ ਦਸਿਆ, ਤੇ ਫੇਰ ਬੇਨਤੀਆਂ ਸੁਣੀਆਂ। ਮਾਈ ਨੰਦ ਕੌਰ ਨੇ ਬੇਨਤੀ ਕੀਤੀ ਗ੍ਰੀਬ ਨਿਵਾਜ ਗਰੀਬਨੀ ਦੇ ਗ੍ਰਹਿ ਵਿਖੇ ਚਰਨ ਪਾਕੇ ਪਵਿਤ੍ਰ ਕਰੋ। ਬੇਨਤੀ ਪ੍ਰਵਾਨ ਹੋਈ, ਅਜੇ ਤੱਕ ਕਈ ਮਸਤਾਨੇ-' ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ" ਮਸਤੀ ਵਿੱਚ ਹੀ ਲਿਟ ਰਹੇ ਸਨ। ਸਤਿਗੁਰਾਂ ਨੇ ਆਪਣੇ ਅਮੋਲਕਬਚਨਾਂ ਦੁਆਰਾ—'ਹਾਥ ਪਾਉਂ ਸੇ ਕਾਮ ਕਰ ਚੀਤ ਨਿਰੰਜਨ ਨਾਲ'ਕਹਿਕੇ ਦੀਵਾਨ ਦੀ ਸਮਾਪਤੀ ਕੀਤੀ।

"ਨਿੰਦਕ ਨਾਮ ਵਿਹੂਣਿਆਂ ਸਤਿ-ਸੰਗ ਨਾ ਭਾਵੇ" ਤਿੰਨ ਨੌ-ਜਵਾਨ, ਮੁੱਛ ਫੁੱਟਦੀ, ਹਮ ਉਮਰ ਵਜ਼ੀਰਾ, ਸੌਣਾ, ਅਤੇ ਬੱਗੂ ਕੀਰਤਨ ਦੀ ਅਵਾਜ਼ ਸੁਣ ਬਿਸਤ੍ਰੇ ਛੱਡ, ਖੇਸਾਂ ਦੀ ਬੁਕਲ ਮਾਰ ਇਹ ਦੇਖਨ ਲਈ ਕਿ ਕੀਹ ਹੋ ਰਿਹਾ ਹੈ, ਆ ਗਏ ਦੀਵਾਨ ਤੋਂ ਪਰੇ ਇੱਕ ਪਾਸੇ ਬੈਠਕੇ ਦੇਖਦੇ ਰਹੇ। ਤੇ ਮਸਤਾਨਿਆਂ ਨੂੰ ਦੇਖ ਆਖਣ ਲੱਗੇ—ਕੀ ਪਖੰਡ ਕਰ ਰਹੇ ਹਨ, ਕੜਾਹ ਖਾ-ਖਾ ਟੱਪ ਰਹੇ ਹਨ ਇਨ੍ਹਾਂ ਜਦ ਸੁਣਿਆਂ ਕਿ ਅੱਜ ਸ਼ਾਮ ਨੂੰ ਮਾਈ ਨੰਦ ਕੌਰ ਦੇ ਘਰ ਜਾਣਾਂ ਹੈ ਤਾਂ ਮਲਾਹ ਕੀਤੀ ਕਿ ਏਨ੍ਹਾਂ ਟੱਪਣ ਵਾਲੇ ਮਸਤਾਨਿਆਂ ਨੂੰ ਕੁਟੀਏ, ਤੇ ਏਨ੍ਹਾਂ ਦੇ ਢੋਲ ਦਾ ਪੋਲ ਖੋਹਲੀਏ। ਬੱਸ ਸਲਾਹ ਪੱਕੀ ਹੋ ਗਈ।

ਸ਼ਾਮ ਨੂੰ ਸੰਗਤ ਜੁੜੀ, ਕੀਰਤਨ ਹੋਣ ਲਗਾ, ਤੇ ਸੰਗਤ ਮਾਈ ਨੰਦ ਕੌਰ ਦੇ ਘਰ ਨੂੰ ਤੁਰੀ, ਅਗੇ ਅਗੇ ਮਸਤਾਨੇ ਤੇ ਪਿੱਛੇ ਕੀਰਤਨ ਪਾਰਟੀ, ਤੇ ਉਸ ਤੋਂ ਪਿੱਛੇ ਸਤਿਗੁਰੂ ਜੀ ਅਤੇ ਸਰਬ ਸੰਗਤ ਨਾਮ ਦੀ ਰੰਗਤ ਵਿੱਚ ਰੰਗੀ ਹੋਈ ਚਲੀ ਆ ਰਹੀ ਸੀ। ਵਜ਼ੀਰਾ ਤੇ ਸੌਣਾਂ ਭੀ ਪਹੁੰਚ ਗਏ, ਬੱਗੂ ਨਹੀਂ ਸੀ ਆਇਆ। ਉਡੀਕਿਆ, ਉਡੀਕਿਆ, ਨਹੀਂ

ਆਇਆ, 'ਡਰ ਗਿਆ ਹੋਵੇਗਾ, ਚਲੋ ਦੋਵੇਂ ਸਹੀ' ਆਖ ਰਸਤੇ ਵਿੱਚ ਇੱਕ ਥਾਂ ਡਾਂਗਾਂ ਲੈ ਲੁਕਕੇ ਬੈਠ ਗਏ, ਮਸਤਾਨਿਆਂ ਉਤੇ ਹਮਲਾ ਕਰਨ ਲਈ। ਮਸਤਾਨਿਆਂ ਵਿੱਚ ਸੱਭ ਤੋਂ ਅਗੇ ਸੋਭਾ ਚਮਾਰ ਤੇ ਦੂਲੋ ਭਰਾਈ ਹੀ ਸਨ। ਜਿਨ੍ਹਾਂ ਨੇ ਨਾ ਭਜਨ ਪੁਛਿਆ ਸੀ ਤੇ ਨਾ ਹੀ ਅੰਮ੍ਰਿਤ ਛਕਿਆ ਸੀ। ਜਦ ਕੀਰਤਨ ਵਾਲੀ ਪਾਰਟੀ ਪਿੰਡ ਦੇ ਦਰਵਾਜੇ ਵਿੱਚ ਵੜੀ ਤੇ ਸ਼ਬਦ ਦੀ ਅਵਾਜ਼ ਆਈ ਕਿ-'ਤਉ ਦਰਸਨ ਕੇ ਤਾਂਈ ਭਇਓ ਮੈਂ ਦੀਵਾਨਾ' ਨੌ-ਜਵਾਨ ਵਜੀਰੇ ਅਤੇ ਸੈਣੇ ਦੇ ਕੰਨੀ ਪਈ, ਜੋ ਕਿ ਮਾਰਨ ਵਾਸਤੇ ਛੁਪੇ ਬੈਠੇ ਸਨ.ਉਹ ਆਪੇ ਤੋਂ ਬਾਹਰ ਹੋ ਗਏ। ਡਾਂਗਾਂ ਕਿਧਰੇ, ਪੱਗਾਂ ਕਿਧਰੇ, ਕੇਸ ਖੁੱਲ੍ਹੇ ਮਸਤਾਨੇ ਹੋ ਸਾਹਮਣੇ ਆ ਨੱਚਣ ਟੱਪਣ ਲੱਗ ਪਏ ਤੇ ਗਉਣ ਲੱਗ ਪਏ। "ਤਿਕੜ ਭਾਈ ਰਹਿ ਗਿਆ, ਬਈ ਤਿਕੜ ਭਾਈ ਰਹਿ ਗਿਆ" ਹੌਲੀ ਹੌਲੀ ਸੰਗਤ ਮਾਈ ਨੰਦ ਕੌਰ ਦੇ ਘਰ ਪੁੱਜੀ ਨਵੇਂ ਮਸਤਾਨਿਆਂ ਦੀ ਨਵੀਂ ਬਾਣੀ ਸੁਣ (ਤਿੱਕੜ ਭਾਈ ਰਹਿ ਗਿਆ, ਬਈ ਤਿੱਕੜ ਭਾਈ ਰਹਿ ਗਿਆ) ਸੰਗਤ ਨੇ ਮਤਲੱਬ ਪੁਛਣ ਲਈ ਬੇਨਤੀ ਕੀਤੀ, ਸਤਿਗੁਰਾਂ ਨੇ ਦੋਹਾਂ ਮਸ-ਤਾਨਿਆਂ ਨੂੰ ਬੁਲਾਕੇ ਪੁਛਿਆ ਤਾਂ ਉਨ੍ਹਾਂ ਨੇ ਸਾਰੀ ਵਿਥਿਆ ਖੋਹਲਕੇ ਦੱਸੀ ਤੇ ਆਖਣ ਲੱਗੇ ਸਾਡਾ ਤੀਜਾ ਸਾਥੀ ਡਰ ਗਿਆ, ਆਇਆ ਨਹੀਂ। ਤੇ ਖਾਲੀ ਰਹਿ ਗਿਆ ਜੇ ਆ ਜਾਂਦਾ ਤਾਂ ਉਸਨੂੰ ਭੀ ਰੰਗਤ ਚੱੜ੍ਹ ਜਾਂਦੀ, ਅਸੀਂ ਉਸਨੂੰ ਯਾਦ ਕਰਦੇ ਹਾਂ। ਇੱਹ ਸੁਣ ਮਸਤਾਨਿਆਂ ਵਿੱਚੋਂ ਇੱਕ ਬੋਲ ਉਠਿਆ 'ਤਿਕੜ ਭਾਈ ਲੈ ਗਿਆ, ਬਈ ਤਿਕੜ ਭਾਈ ਲੈ ਗਿਆ' ਇਹ ਓਹੋ ਤੀਜਾ ਸਾਥੀ ਬੱਗੂ ਸੀ ਜਿਸਨੂੰ ਪਹਿਲਾਂ ਹੀ ਸੂਤਰ ਆ ਗਿਆ ਸੀ ਤੇ ਮਸਤਾਨਾਂ ਹੋ ਚੁੱਕਾ ਸੀ ਇਹ ਸੁਣਕੇ ਸਤਿਗੁਰੂ ਜੀ ਸਣੇ ਸੰਗਤ ਦੇ ਬੜੇ ਪ੍ਰਸੰਨ ਹੋਏ ਤੇ ਤੇਹਾਂ ਨੂੰ ਹੀ ਭਜਨ ਦਸ, ਪਹੁਲ ਦੇ ਭਵਜਲੋਂ ਪਾਰ ਕਰ ਦਿਤਾ ਤੇ ਲੋਹ ਗੜ੍ਹ ਨਗਰ ਨੂੰ ਭੈਣੀ ਸਾਹਿਬ ਦੀ ਡਿਉਢੀ ਦਾ ਵਰ ਦਿੱਤਾ। ਧੰਨ ਸਤਿਗੁਰੂ ਰਾਮ ਸਿੰਘ, ਧੰਨ ਹੈਂ ਤੂੰ!

# ਅੱਜ ਯਾਦ ਕਿਸੇ ਦੀ ਆਈ

[ਮੋਹਨ ਸਿੰਘ ਜੀ 'ਮਤਵਾਲਾ'

ਸੋਚਾਂ ਦੇ ਉਸ ਖੰਭ ਖਿਲਾਰੇ,
ਗਾਹੇ ਉਸ ਨੇ ਬੰਨੇ ਸਾਰੇ,
ਫਿਰ ਉਹ ਅਰਸ਼ਾਂ ਵਲੋਂ ਧਾਈ।
ਅੱਜ ਯਾਦ ਕਿਸੇ ਦੀ ਆਈ।

ਅੱਜ ਦਿਲ ਨੂੰ ਕੁੱਝ ਕੁੱਝ ਹੋਵੇ।
ਆਪ ਮੁਹਾਰਾ, ਹੱਸੇ ਰੋਵੇ।
ਧਰਤੀ ਜਾਪੇ ਅੱਜ ਸਧਰਾਈ।
ਅੱਜ ਯਾਦ ਕਿਸੇ ਦੀ ਆਈ।

ਆਪਣੇ ਦਿਲ ਦੇ ਬੂਹੇ ਢੋ ਲਾਂ।
ਨੈਣੀਂ ਉਸ ਦਾ ਰੂਪ ਸਮੋ ਲਾਂ।
ਉਸ ਬਿਨ ਦੇਖਾਂ ਹੋਰ ਨਾਂ ਕਾਈ।
ਅੱਜ ਯਾਦ ਕਿਸੇ ਦੀ ਆਈ।

ਫੜਕ ਰਹੇ ਨੇ ਹੋਠ ਕੁਆਰੇ।
ਧੜਕ ਰਹੇ ਨੇ ਆਸ ਮੁਨਾਰੇ।
ਬ੍ਰਿਹਾ ਕੂਲੀ-ਜਿੰਦ ਸੁਕਾਈ।
ਅੱਜ ਯਾਦ ਕਿਸੇ ਦੀ ਆਈ।

ਨਿੱਘਾਂ ਭਰੀਆਂ ਹੋਣ ਹਵਾਵਾਂ।
ਹੈਣ ਨਰੋਈਆਂ ਇਹ ਛਿਜਾਵਾਂ।
ਫੁੱਲਾਂ ਆਪਣੀ ਮਹਿਕ ਲੁਟਾਈ।
ਅੱਜ ਯਾਦ ਕਿਸੇ ਦੀ ਆਈ।

ਪੰਛੀ ਬਾਗੀਂ ਚਹਿ ਚਹਾਂਦੇ।
ਚੱਪਾ ਚੱਪਾ ਖੁਸ਼ੀ ਲੁਟਾਂਦੇ।
ਸੋਭੇ ਅੱਖਾਂ ਨੂੰ ਹਰਿਆਈ।
ਅੱਜ ਯਾਦ ਕਿਸੇ ਦੀ ਆਈ।

ਸੋਨੇ ਵਰਗੀ ਦੇਹੀ ਰੁੱਲ ਗਈ।
ਯਾਦ ਉਸ ਦੀ ਸਾਹੀਂ ਘੁੱਲ ਗਈ।
ਪੀੜ ਹਿਜਰ ਦੀ ਦੂਣ-ਸਵਾਈ।
ਅੱਜ ਯਾਦ ਕਿਸੇ ਦੀ ਆਈ।

# ਯਾਦ ਦੀ ਯਾਦ

[ਮਾਸਟਰ ਨਿਹਾਲ ਸਿੰਘ ਜੀ ਸਿਰਸਾ

ਸੁਮੱਧਰ ਸਰੀਰ, ਸਫੈਦ ਦਸਤਾਰ, ਬਜ਼ੁਰਗੀ ਪ੍ਰਭਾਵ ਵਾਲਾ ਲੰਮਾ ਦਾਹੜਾ ਅਖਾਂ ਤੇ ਸਮੁਚੇ ਚਿਹਰੇ ਵਿਚ ਧਾਰਮਿਕ ਮਿਠਤ ਅਤੇ ਨਿਮਰਤਾ ਦੀ ਝਲਕ ਏਹ ਹਨ ਮਾਸਟਰ ਨਿਹਾਲ ਸਿੰਘ ਜੀ ਬੀ. ਏ. ਜਿਹੜੇ ਅਜ ਕਲ ਸਰਸਾ ਵਿਚ ਇਕ ਸਕੂਲ ਦੇ ਅਧਿਆਪਕ ਹਨ। ਆਪਦਾ ਚੰਗੇਰਾ ਪ੍ਰਭਾਵ ਤੇ ਸ਼ਰਧਾ ਭਰੇ ਖਿਆਲ ਹਰੇਕ ਨੂੰ ਮੁੰਹਦੇ ਹਨ। ਤੇ ਏਹ ਇਕ ਸਚੀ ਕਹਾਣੀ ਉਹਨਾਂ ਦੀ ਅੰਤਰਆਤਮਾ ਦੀ ਵੀ ਲਖਾਇਕ ਹੈ। [ਕਵੀ.

'ਬਾਬਾ'

'ਹਾਂ ਪੁਤ !'

'ਕੀ ਗਲ ਏ ?'

'ਕੁਝ ਨਹੀਂ।'

'ਫੇਰ ਉਦਾਸ ਕਿਉਂ ?'

'ਉਦਾਸ ਤਾਂ ਕੋਈ ਨਹੀਂ।'

'ਅੱਜ ਸੁਵਖਤੇ ਹੀ ਮੰਜੇ ਤੇ ਆ ਲੇਟੇ ਹੋ ?'

'ਬਖਸ਼ ! ਬਖਸ਼ !! ਬਖਸ਼ !!! ਗੁਰੂ ਜੀ ਤੇਰੀ ਮਿਹਰ ! ਤੇਰੀ ਕਿਰਪਾ !' ਬਾਬਾ ਜੀ ਨੇ ਪਾਸਾ ਬਦਲਦਿਆਂ ਕਹਿਆ।

ਬਾਬਾ ਜੀ ਗਲ ਤਾਂ ਕੋਈ ਜ਼ਰੂਰ ਏ। ਜਾਂ ਤਾਂ ਤੁਹਾਨੂੰ ਘਰ ਦੀ ਯਾਦ ਆ ਸਤਾਇਆ ਏ ! ਜਾਂ ਕੋਈ ਦ੍ਰਿਸ਼ਟਾਂਤ ਵੇਖਿਆ ਏ।'

'ਕੋਈ ਗਲ ਹੈ ਜ਼ਰੂਰ ਏ।'

'ਭਾਈ ! ਘਰ ਦੇ ਗਲਾਵੇਂ ਓਦੋਂ ਲਹਿ ਗਏ ਜਦੋਂ ਮੇਰੇ ਸ਼ਾਂਤੀ ਦੇ ਪੁੰਜ, ਅੰਮ੍ਰਿਤ ਨੂੰ ਬਖਸ਼ਣ ਵਾਲੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਹੋਏ। ਉਹਨਾਂ ਦੀ ਇਕੋ ਮਿਹਰ ਨਜ਼ਰ ਨੇ ਮੇਰੀ ਕਾਇਆਂ ਪਲਟ ਦਿਤੀ। ਉਹਨਾਂ ਦੇ ਪਾਵਨ ਦਰਸ਼ਨਾਂ ਨੇ ਇਸ ਨਰਕੀ ਕੀੜੇ ਨੂੰ ਨਰਕਾਂ ਦੇ ਭਾਂਬੜਾਂ ਵਿਚ ਡਿਗਦੇ ਡਿਗਦੇ ਨੂੰ ਬਾਂਹੋਂ ਫੜਕੇ ਕਢਿਆ। ਉਨ੍ਹਾਂ ਦੇ ਚਰਨਾਂ ਵਿਚ ਆਕੇ ਸਭ ਫੁਰਨੇ ਮੁਕ ਗਏ। ਉਨਾਂ ਦੀ ਸ਼ਰਨੀ ਆਇਆਂ ਸਾਰੇ ਜ਼ੰਜੀਰ ਟੋਟੇ ਟੋਟੇ ਹੋਕੇ ਝੜ ਗਏ। ਘਰ ਨੂੰ ਮਘੋਰਾ ਕਰਕੇ ਹੀ ਘਰੋਂ ਨਿਕਲਿਆ ਸਾਂ। ਹੁਣ ਘਰ ਕਾਹਦਾ ਤੇ ਘਰ ਦੀ ਯਾਦ ਕਾਹਦੀ।"

'ਧੰਨ ਏਂ ਬਾਬਾ ਤੂੰ, ਧੰਨ ਏ ਤੇਰੀ ਕਮਾਈ, ਮੈਂ ਤਾਂ ਅਗੇ ਈ ਕਹਿੰਦਾ ਸਾਂ ਕਿ ਮੈਂ ਤੁਹਾਨੂੰ ਨਿਕੇ ਹੁੰਦਿਆਂ ਤੋਂ ਜਦੋਂ ਤੋਂ ਤੁਸੀਂ ਭਰ ਜਵਾਨ ਸਓ ਵੇਖ ਰਹਿਆ ਹਾਂ। ਤੁਸੀਂ ਓਦੋਂ ਤੋਂ ਹੰਸ ਦੀ ਚਾਲ ਚਲ ਰਹੇ ਹੋ। ਅਜ ਕਲ ਦੇ ਮੁੰਡੇ ਪੰਜ ਸੌ ਨਖਰੇ ਕਰਦੇ ਹਨ, ਮਗਰ ਤੁਹਾਨੂੰ, ਉਸ ਵੇਲੇ ਤੋਂ ਤਕ ਰਹਿਆ ਹਾਂ। ਤੁਸੀਂ ਸਦਾ ਸਵੇਰੇ, ਅੰਮ੍ਰਿਤ ਵੇਲੇ ਉਠਦੇ ਹੋ। ਇਸ਼ਨਾਨ ਕਰਦੇ ਹੋ। ਫੇਰ ਗੜਵੇ ਨਾਲ ਖੂਹ ਵਿਚੋਂ ਜਲ ਖਿੱਚ ਖਿੱਚ ਪੰਜ ਵਜੇ ਤਕ ਹੋਰ ਸਿਖਾਂ ਦੇ ਇਸ਼ਨਾਨ ਕਰਾਉਂਦੇ ਹੋ। ਮੁੜ ਦੀਵਾਨ ਵਿਚ ਜਾਂਦੇ ਹੋ। ਓਥੋਂ ਆਕੇ ਸਵਾਇਆ ਕੁ ਪ੍ਰਸ਼ਾਦ ਛਕਦੇ ਹੋ। ਫੇਰ ਸੇਵਾ ਵਿਚ ਜੁਟ ਜਾਂਦੇ ਹੋ। ਵਿਹਲੇ ਤੁਸੀਂ ਨਹੀਂ ਬਹਿੰਦੇ। ਲੰਗਰ ਵਾਸਤੇ ਜਲ ਢੋਂਦੇ ਹੋ। ਗੋਹਾ-ਕੂੜਾ ਵੀ ਕਰਦੇ ਹੋ। ਪਸ਼ੂਆਂ ਲਈ ਪਠੇ ਵਢਦੇ ਹੋ। ਹਲ ਤੁਸੀਂ ਜੋੜਦੇ ਹੋ। ਗਡਾ ਤੁਸੀਂ ਵਾਹੁੰਦੇ ਹੋ। ਤੁਹਾਡੇ ਹਥ ਹਰ ਵੇਲੇ ਸੇਵਾ ਵਿਚ ਰਹਿੰਦੇ ਹਨ ਤੇ ਰਸਨਾ ਵੀ ਹਰ ਵੇਲੇ ਚਲਦੀ ਰਹਿੰਦੀ ਹੈ। ਤੁਸੀਂ ਤਾਂ ਪੂਰੇ ਤਪੱਸਵੀ ਹੋ। ਖਬਰੇ ਤੁਹਾਡਾ ਕਿਸੇ ਅਪਮਾਨ ਕੀਤਾ ਹੈ।' ਇਹ ਸੰਤ ਸੇਵਾ ਸਿੰਘ ਜੀ ਨੇ ਬਾਬਾ ਦ.........ਸਿੰਘ ਜੀ ਦੇ ਚਰਨਾਂ ਵਿਚ ਬਹਿੰਦਿਆਂ ਕਹਿਆ।

'ਨਹੀਂ ਪੁਤ ! ਏਥੇ ਆਕੇ ਮਾਣ ਕੀ ਤੇ ਅਪਮਾਨ ਕੀ ? ਏਸ ਗੁਰੂ ਦੀ ਅਰਦਲ ਵਿਚ,

ਬ੍ਰਹਮਾ, ਸ਼ਿਵਜੀ ਤੇ ਵਿਸ਼ਨੂੰ ਹਥ ਜੋੜੀ ਹਰ ਵੇਲੇ ਖਲੇ ਰਹਿੰਦੇ ਹਨ। ਇੰਦਰ ਇਸ ਭੈਣੀ ਸਾਹਿਬ ਦੀਆਂ ਗਲੀਆਂ ਦੀ ਧੂੜੀ ਨੂੰ ਮਥੇ ਤੇ ਲਾਕੇ ਧਨ ਭਾਗ ਜਾਣਦਾ ਹੈ। ਏਸ ਜੂਹ ਦੇ ਆਲੇ ਦੁਆਲੇ ਗਣ ਗੰਧਰਬ ਤੇ ਅਪੱਛਰਾਂ ਪਰਕਰਮਾਂ ਕਰਦੇ ਹਨ ਤੇ ਇਸ ਪੁਰੀ ਦੀ ਧੂੜੀ ਨੂੰ ਚੁੰਮਚੁੰਮ, ਸਿਰ ਮਥੇ ਤੇ ਲਾਂਦੇ ਹਨ। ਦੁਨੀਆਂ ਦੇ ਬਾਦਸ਼ਾਹ ਤੇ ਹੋਰ ਰਾਜੇ ਮਹਾਰਾਜੇ, ਹਥੀਂ ਕਚਕੌਲ ਤੇ ਠੂਠੇ ਫੜੀ ਏਥੇ ਆਕੇ ਖੈਰ ਮੰਗਦੇ ਹਨ। ਭਾਈ ਨੰਦ ਲਾਲ ਜੀ ਚੰਗੀ ਤਰਾਂ ਵੇਖ ਚਾਖਕੇ ਹੀ ਲਿਖਿਆ ਸੀ .—

ਹਫਤ ਕਿਸ਼ਵਰ ਕੀ ਹਕੂਮਤ ਹੇਚ ਹੈ।
ਆਸ਼ਕਾਂ ਰਾ ਸ਼ੌਕ ਅਸਤ ਦਰਸ਼ਨੇ ਦੀਦਾਰ ਰਾ।

ਜਿਸਨੂੰ ਇਉਂ ਵੀ ਕਹਿ ਲਿਆ ਜਾ ਸਕਦਾ ਹੈ, ਕਿ ਸਤਾਂ ਵਲਾਇਅਤਾਂ ਦੀਆਂ ਬਾਦਸ਼ਾਹੀਆਂ ਭੱਠ ਵਿਚ ਮੈਨੂੰ ਤਾਂ ਕੇਵਲ ਦਰਸ਼ਨਾਂ ਦੀ ਭੁਖ ਹੈ। ਭਾਈ! ਮੈਂ ਏਥੇ ਕਿਹੜੇ ਬਾਗ ਦੀ ਮੂਲੀ ਹਾਂ, ਮੈਂ ਤਾਂ ਏਸੇ ਵਿਚ ਧਨ ਭਾਗ ਜਾਣਦਾ ਹਾਂ, ਕਿ ਗੁਰੂ ਕਿਆਂ ਨੇ ਮੈਨੂੰ ਅਪਾਰ ਕਿਰਪਾ ਨਾਲ ਸੇਵਾ ਬਖਸ਼ੀ ਹੈ।"

"ਬਾਬਾ! ਤੂੰ ਤਾਂ ਰਬ ਰੂਪ ਹੈਂ। ਸੋਚ ਚਿੰਤਾ ਤਾਂ ਤੇਰੇ ਲਾਗੇ ਨਹੀਂ ਲਗਣੀ ਚਾਹੀਦੀ। ਤੇਰੇ ਬਚਨਾਂ ਵਿਚੋਂ ਅੰਮ੍ਰਿਤ ਬੂੰਦਾਂ ਕਿਰਦੀਆਂ ਹਨ।"

'ਸਵਾਹ ਸੱਤਾਂ ਚੁੱਲ੍ਹਿਆਂ ਦੀ ਮੇਰ ਸਿਰ ਵਿਚ, ਬਾਬੇ ਨੇ ਮਜ ਤੋਂ ਉਠਦਿਆਂ ਤੇ ਥਲੇ ਨੂੰ ਲਤਾਂ ਲਮਕਾਈ ਬਹਿੰਦਿਆਂ ਆਖਿਆ—'ਵੇਖ! ਮੇਰੇ ਲਹੂ ਨਾਲ ਲਿਬੜੇ ਹਥ। ਵੇਖ! ਮੇਰੇ ਲਹੂ ਭਰ ਲੀੜ। ਵਖ! ਮੇਰਾ ਕਾਲਾ ਮੂੰਹ! ਗੁਰੂ ਹਰੀ ਸਿੰਘ ਜੀ ਮੇਰ ਇਹ ਦਾਗ਼ ਅਪਾਰ ਕਿਰਪਾ ਨਾਲ ਲਾਹੇ ਸਨ। ਮਾਤਾ ਜੀਉਣ ਕੌਰ ਲਾਡ ਪਿਆਰ ਨਾਲ, ਮੇਰ ਦਿਲ ਦੇ ਚਟਾਕ ਧੋਤੇ ਸਨ। ਮਗਰ ਵਾਦੀਆਂ ਨਹੀਂ ਜਾਂਦੀਆਂ। ਭੜੀ ਖੌ ਕਦੀ ਨ ਕਦੀ ਆ ਈ ਚੰਬੜਦੀ ਏ। ਅਜ ਮੈਂ ਓਸੇ ਟੋਏ ਵਿਚ ਜਾ ਡਿਗਿਆ, ਜਿਥੋਂ ਮੈਨੂੰ ਗੁਰੂ ਜੀ ਕਢਿਆ ਸੀ। ਮੈਂ ਪਾਪੀ ਹਾਂ! ਮੈਂ ਜ਼ੁਲਮੀ ਹਾਂ। ਮੇਰੇ ਲਾਗੇ ਨ ਬਹੋ। ਤੈਨੂੰ ਥੋ ਨਹੀਂ ਆਉਂਦੀ?'

'ਬਾਬਾ ਜੀ! ਤੁਸੀਂ ਕਿਹੜੇ ਵਹਿਣ ਵਿਚ ਵਹਿ ਟੁਰੇ ਓ! ਮੇਰੇ ਕੱਖ ਪਲੇ ਨਹੀਂ ਪਿਆ।'

"ਤੇਰੇ ਪਲੇ ਕੀ ਪਵੇ? ਮੈਂ ਆਪ ਖਾਲੀ ਹੋ ਗਿਆ ਹਾਂ। ਜੜਿਆ ਧਨ ਗੁਆਚ ਗਿਆ ਹੈ। ਕੰਗਾਲ ਹੋ ਗਿਆ ਹਾਂ।'

'ਕੰਗਾਲ ਕਿਵੇਂ?'

'ਰਬਾ! ਜਵਾਨੀ ਵੀ ਬੰਦਿਆਂ ਨੂੰ ਦਈਂ। ਗੁਰੂ ਤੋਂ ਬਿਨਾ ਜਵਾਨੀ ਅੰਨ੍ਹੀ ਹੁੰਦੀ ਹੈ। ਮੁਰਸ਼ਦ ਤੋਂ ਬਿਨਾ ਜਵਾਨੀ ਬੋਲੀ ਹੁੰਦੀ ਹੈ। ਹਾਦੀ ਤੋਂ ਬਿਨਾ ਜਵਾਨੀ ਹੰਕਾਰ ਦਾ ਪੜੁੱਲ, ਜਿਥੋਂ ਉਹ ਕਲਾ ਬਾਜ਼ੀਆਂ ਖਾਂਦਿਆਂ, ਹੱਡ ਗੋਡੇ ਭੰਨ, ਮੂੰਹ ਮਥਾ ਫੱਟ, ਲੱਤਾਂ ਘਸੀਟ ਘਸੀਟ ਰੋਂਦਿਆਂ ਧੋਂਦਿਆਂ ਸਮਾ ਗੁਜ਼ਾਰਦੀ ਹੈ। ਕਦੀ ਮੈਂ ਵੀ ਓਸੇ ਪੜੁੱਲ ਤੇ ਖਲੋਤਾ ਸਾਂ ਹਰ ਰੋਜ਼ ਹੀ ਪੱਠਾਂ ਤੇ ਪਠੋਰਿਆਂ ਨੂੰ ਸਾਹਮਣੇ ਖੜਾ ਕਰਦਾ ਸਾਂ। ਉਨ੍ਹਾਂ ਨੂੰ ਟੁਹਦਾ ਤੇ ਵਜ਼ਨ ਕਰਦਾ ਸਾਂ ਉਹ ਮੇਰੀਆਂ ਲਹੂ ਭਰੀਆਂ ਅਖਾਂ ਵਲ ਤਕਦੇ ਸਨ। ਮੇਰੇ ਖੋਟੇ ਭਾਵਾਂ ਨੂੰ ਤਾੜ ਜਾਂਦੇ ਸਨ, ਉਹਨਾਂ ਬੇ ਜ਼ੁਬਾਨਾਂ ਦੀਆਂ ਅਖਾਂ ਤਰ ਹੋ ਜਾਂਦੀਆਂ ਸਨ। ਮੇਰੀਆਂ ਅਖਾਂ ਵਿਚ ਰੋਹ ਦਾ ਹੜ੍ਹ ਆ ਜਾਂਦਾ ਸੀ। ਉਹ ਰਹਿਮ ਵਾਸਤੇ ਲੰਮੀਆਂ ਜੀਭਾਂ ਕਢ ਮਿੰਨਤਾਂ ਕਰਦੇ ਸਨ। ਮੈਂ ਮਥੇ ਤੇ ਘੂਰੀਆਂ ਪਾਂਦਾ ਸਾਂ। ਉਨਾਂ ਕੰਡੇ ਤੁੰਡੇ ਖਾ, ਨਿਰਮਲ ਨਦੀ ਦਾ ਪਾਣੀ ਪੀ, ਗ਼ਰੀਬ ਗੁਰਬਿਆਂ ਦੇ ਬਚਿਆਂ ਨੂੰ ਅੰਮ੍ਰਿਤ ਵਰਗਾ ਦੁਧ ਤੇ ਹੋਰ ਅਨੇਕਾਂ ਕੰਮ ਸੰਵਾਰਨ ਵਾਲਿਆਂ ਦੇ, ਵੇਖਦਿਆਂ ੨ ਹੀ ਸਿਰ ਇਨ੍ਹਾਂ ਹਥਾਂ ਨਾਲ ਹੀ ਵਟ ਚਾੜ੍ਹ ਇਕ ਝਟਕੇ ਨਾਲ, ਤੜਫਦੇ ਧੜ ਨਾਲੋਂ ਵਖ ਕਰ, ਹਸਦਾ ਸਾਂ। ਖਿੱਲੀ ਮਾਰਦਾ ਸਾਂ। ਮੁੱਛਾਂ ਨੂੰ ਤਾ ਦੇਂਦਾ ਸਾਂ ਤੇ ਪ੍ਰਸੰਨ ਹੁੰਦਾ ਸਾਂ। ਤੂੰ ਮੇਰੀਆਂ ਲਹੂ ਭਰੀਆਂ ਮੁੱਛਾਂ ਵੇਖਦਾ ਹੈਂ?

ਸੇਵਾ ਸਿੰਘ ਹੈਰਾਨਗੀ ਦੀ ਮੂਰਤ ਬਣੀ ਬੈਠਾ ਸੀ। ਬੋਲਣਾ ਚਾਲਣਾ ਕੀ ਸੀ। ਕੇਵਲ

ਇਕ ਲੰਮਾ ਸਾਹ ਲਿਆ। ਬਾਬੇ ਨੇ ਆਪਣੀ ਵਿਥਿਆ ਜਾਰੀ ਰਖਦਿਆਂ ਕਹਿਆ, "ਇਨਾਂ ਚੰਦਰੇ ਹਥਾਂ ਕਈ ਕੁਕੜ ਮਾਰੇ। ਕਈ ਚਿੜਿਆਂ ਬਟੇਰਿਆਂ ਦਾ ਲਹੂ ਵੀਟਿਆ। ਬਕਰਾ ਤਾਂ ਬਕਰਾ ਰਹਿਆ, ਮੇਰੇ ਸਾਹਮਣੇ ਤਾਂ ਬੰਦਾ ਵੀ ਗਾਜਰ ਮੂਲੀ ਸੀ। ਧੰਨ ਹਨ ਮੇਰੇ ਸ਼ਾਂਤੀ ਦੇ ਪੁੰਜ, ਜਿਨਾਂ ਮੇਰੀ ਜਨਮ ਜਨਮਾਂਤਰਾਂ ਦੀ ਮੈਲ ਲਾਹੀ ਸੀ ਤੇ ਇਹ ਸੇਵਾ ਬਖਸ਼ੀ ਸੀ।

ਫੂਟਹੁ ਆਂਡਾ ਭਰਮ ਕਾ,
ਮਨਹਿ ਭਇਆ ਪਰਗਾਸੁ।
ਕਾਟੀ ਬੇੜੀ ਪਗਹਿ ਤੇ,
ਗੁਰ ਕੀਨੀ ਬੰਦ ਖਲਾਸੁ।

ਸਤਿਗੁਰੂ ਜੀ ਦੀ ਮਿਹਰ ਨੇ ਮੈਨੂੰ ਇਹ ਦ੍ਰਸਾਇਆ ਹੈ ਕਿ ਗੁਰ ਸੇਵਾ ਬਿਨ ਜੀਵਨ ਰੋੜਾਂ ਦਾ ਰਕੜ ਹੈ ਜਿਥੇ ਪ੍ਰਾਣੀ ਪੈਰ ਨਹੀਂ ਧਰ ਸਕਦਾ ਜਿਥੋਂ ਪਸ਼ੂ ਵੀ ਢਿਡ ਨਹੀਂ ਭਰ ਸਕਦੇ। ਜਿਥੇ ਪੰਛੀ ਵੀ ਚੁੰਝ ਨਹੀਂ ਮਾਰਦੇ।

'ਬਿਨ ਸੇਵਾ ਧ੍ਰਿਗ ਹੱਥ ਪੈਰ।'

ਭਾਈ! ਮੈਂ ਤਾਂ ਬਲਿਹਾਰ ਹਾਂ, ਗੁਰੂ ਕਿਆਂ ਘੋੜਿਆਂ ਤੋਂ ਜਿੰਨ੍ਹਾ ਦੀਆਂ ਗਰਦਨਾਂ ਤੇ ਗੁਰੂ ਜੀ ਮਿਹਰ ਭਰਿਆ ਹੱਥ ਫੇਰਦੇ ਹਨ; ਧੰਨ ਹਨ ਇਹ ਬਲਦ, ਜਿਹੜੇ ਗੁਰੂ ਕੇ ਲੰਗਰ ਵਾਸਤੇ ਅੰਨ ਦਾਣਾ ਢੋਂਦੇ ਹਨ। ਧੰਨ ਹਨ ਇਹ ਗਊਆਂ ਭੈਸਾਂ, ਜਿਹੜੀਆ ਗੁਰੂ ਕੀਆਂ ਸੰਗਤਾਂ ਨੂੰ ਦੁਧ ਲੱਸੀ ਪਿਲਾਂਦੀਆਂ ਹਨ। ਮੈਨੂੰ ਤਾਂ ਇਉਂ ਭਾਸਦਾ ਹੈ, ਜਿਵੇ ਇਨ੍ਹਾਂ ਪਸ਼ੂਆਂ ਨੇ ਕੇਵਲ ਗੁਰੂ ਕਿਆਂ ਦੀ ਸੇਵਾ ਵਾਸਤੇ ਹੀ, ਇਹ ਜਨਮ ਧਾਰਿਆ ਹੈ।'

"ਬਾਬਾ! ਤੇਰੇ ਤੇ ਸਤਿਗੁਰੂ ਜੀ ਦੀ ਬੜੀ ਮਿਹਰ ਹੈ, ਜਿਸ ਨੂੰ ਇਹ ਨਜ਼ਰੀਂ ਆਇਆ ਹੈ।"

"ਪਰ ਜਿਹੜਾ ਮੈਥੋਂ ਅੱਜ ਕੁਕਰਮ ਹੋਇਆ ਹੈ, ਉਹ ਕੁਕਰਮ ਨਹੀਂ, ਬੱਜਰ ਪਾਪ ਹੈ, ਬੱਜਰ ਪਾਪ।' "ਹੈਂ ਪਾਪ ?"

"ਅੱਜ ਇਹ ਬੈਲ, ਬੜੇ ਚਾਉ ਨਾਲ ਗੁਰੂ ਕੇ ਲੰਗਰ ਵਾਸਤੇ ਅੰਨ ਲਿਆ ਰਹੇ ਸਨ। ਗੱਡਾ ਬੋਰੀਆਂ ਨਾਲ ਟੀਸੀ ਤਕ ਭਰਿਆ ਪਇਆ ਸੀ। ਇਹ ਬੜੀ ਛੋਲ੍ਹੀ ਛੋਲ੍ਹੀ ਕਦਮ ਪੁਟ ਰਹੇ ਸਨ, ਕਿ ਡੇਰੇ ਤੇ ਪੁਜਕੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ। ਅਚਾਨਕ ਰਾਹ ਵਿਚ ਰੇਤਾ ਆ ਗਿਆ। ਪੁਤਰ! ਭਲੇ ਕੰਮ ਦੇ ਰਾਹ ਵਿੱਚ ਸਦਾ ਹੀ ਰੇਤਾਂ ਆਉਂਦੀਆਂ ਹਨ। ਇਹ ਰਾਹ ਬੜਾ ਬਿਖੜਾ ਹੈ। ਗਡੇ ਦੇ ਰਾਹ ਵਿਚ ਰੇਤਾ ਆ ਗਇਆ। ਪਹੀਆ ਰੇਤੇ ਵਿੱਚ ਜਾ ਫਸਿਆ। ਇਨ੍ਹਾਂ ਗੁਰੂ ਕਿਆਂ ਸੇਵਾਦਾਰਾਂ, ਪੂਰਾ ਤਾਣ ਲਾਇਆ। ਮੁੜ੍ਹਕੋ ਮੁੜ੍ਹਕਾ ਹੋ ਖਲੋਤੇ। ਸਾਹੋ ਸਾਹ ਹੋ ਗਏ। ਤਿਖੇ ਸਾਹ ਨੇ ਖਲਾਂ ਨੂੰ ਪੋਲਾ ਕਰ ਦਿਤਾ। ਮਗਰ ਜਿਉਂ ਜਿਉਂ ਇਹ ਜ਼ੋਰ ਲਾਉਣ ਪਹੀਏ ਹੋਰ ਧਸਦੇ ਜਾਣ। ਮੈਂ ਮੂਰਖ ਦੀ ਮਤ ਮਾਰੀ ਗਈ। ਮੇਰੇ ਨਿਕਾਰੇ ਹੱਥਾਂ ਨੂੰ ਉਹ ਪੁਰਾਣੀ ਬਾਣ ਆ ਪਈ। ਇਕ ਛਾਂਟਾ ਬੈਲ ਦੀ ਪਿੱਠ ਤੇ ਦੇ ਮਾਰਿਆ। ਬਲਦ ਖਲੋ ਗਏ। ਉਨ੍ਹਾਂ ਦੀਆਂ ਅੱਖਾਂ ਜਲ ਨਾਲ ਤਰ ਹੋ ਗਈਆਂ। ਇੱਕ ਦੋ ਟੇਪੇ ਧਰਤੀ ਤੇ ਜਾ ਡਿਗੇ, ਜਿਹੜੇ ਮਾਂ ਗੋਦੀ ਵਿਚ ਸਮਾਉਣ ਤੋਂ ਪਹਿਲਾਂ, ਮੈਨੂੰ ਫਿਟਕਾਰਾਂ ਪਾ ਰਹੇ ਸਨ,ਪਾਮਰਾ ! ਨਿਰਦੋਸ਼ ਨੂੰ ਮਾਰਨਾ ਪਾਪ ਹੈ। ਨਿਸ਼ਕਾਮ ਸੇਵਾ ਕਰ ਰਹੇ ਤੇ ਹੱਥ ਉਠਾਉਣਾ ਜ਼ੁਲਮ ਹੈ! ਪੂਰੇ ਜੋਰ ਨਾਲ ਲੜ ਰਹੇ ਜੋਧੇ ਨੂੰ ਮੰਦਾ ਬੋਲ ਬੋਲਣਾ, ਘੋਰ ਅਨਿਆਂ ਹੈ, ਰਾਹੇ ਰਾਹ ਜਾਂਦੇ ਦੇ ਅਗੇ ਕੰਡੇ ਖਲਾਰਨੇ ਪਸ਼ੂ ਪੁਣਾ ਹੈ; ਕਿਸੇ ਦੇ ਦਿਲ ਨੂੰ ਠੋਕਰ ਮਾਰਨੀ ਨਿਰਦਯਤਾ ਹੈ। ਸੂਰਜ ਭਗਵਾਨ ਓਸੇ ਵੇਲੇ ਮੈਨੂੰ ਲਾਲ ਲਾਲ ਬਾਣ ਮਾਰਣੇ ਸ਼ੁਰੂ ਕਰ ਦਿਤੇ। ਸਰ ਸਰ ਕਰਦੀ ਪੌਣ ਮੈਨੂੰ ਲਾਣ੍ਹਤਾਂ ਪਾਉਣ ਲਗ ਪਈ ਪ੍ਰਕਿਰਤੀ ਮੇਰੇ ਤੇ ਕੋਪਵਾਨ ਹੋ, ਮੇਰੇ ਵਲ ਘੂਰਨ ਲਗ ਪਈ ! ਮੇਰੇ ਕੰਨਾਂ ਵਿਚ ਬਾਬਾ ਫਰੀਦ ਦੇ ਸ਼ਬਦ ਗੂੰਜਣ ਲਗ ਪਏ:—

ਦੁਖ ਨ ਦੇਈ ਕਿਸੇ ਜੀਅ,
ਪਤਿ ਸਿਉਂ ਘਰਿ ਜਾਵਉ।

ਮੈਂ ਗਡੇ ਤੋਂ ਉਤਰਿਆ, ਬਲਦਾਂ ਅਗੇ ਹੱਥ ਜੋੜੇ। ਮਾਫੀ ਮੰਗੀ। ਗੁਰੂ ਜੀ ਦੇ ਚਰਨਾਂ ਵਿੱਚ ਅਰਦਾਸਾ ਕੀਤਾ, ਭੁਲ ਬਖਸ਼ਵਾਈ। ਫੇਰ ਪੰਜ

# ਆਪੇ ਚੱਲ ਗੁਲਜ਼ਾਰਾਂ ਨੇ ਆ ਗਈਆਂ

[ਵਲੋਂ ਸ੍ਰ: ਊਧਮ ਸਿੰਘ ਜੀ "ਆਜਿਜ਼"

ਐਨਾਂ ਕਿਸੇ ਦੇ ਪ੍ਰੇਮ ਵਿੱਚ ਤੰਗ ਹਾਂ ਮੈਂ, ਜੀਹਦਾ ਕੋਈ ਅੰਦਾਜ਼ਾ ਨਹੀਂ ਲਾ ਸਕਦਾ।
ਐਨੇਂ ਜੱਕੜ ਕੇ ਵੱਜੇ ਪਏ ਜੰਦਰੇ ਨੇ, ਨਹੀਂ ਨਾਮ ਜ਼ਬਾਨ ਤੇ ਆ ਸਕਦਾ।
ਓਹਦੇ ਰੂਪ ਦੀ ਕਰਾਂ ਤਾਰੀਫ ਕੀ ਮੈਂ, ਚੰਦ ਓਸਦੀ ਤਾਬ ਨਹੀਂ ਲਾ ਸਕਦਾ।
ਮੇਰੇ ਦਿੱਲ ਅੰਦਰ ਸਦਾ ਵਾਸ ਉਸਦਾ, ਪਰ ਕੋਲ ਨਹੀਂ ਓਹਨੂੰ ਬਿਠਾ ਸਕਦਾ।
ਹੈ ਖੁੱਲ ਜ਼ਮਾਨੇ ਦੀ ਕੈਦ ਵੀ ਨਹੀਂ, ਫੇਰ ਐਨੀਆਂ ਸਖਤ ਮਜਬੂਰੀਆਂ ਨੇ।
ਵਿੱਚੇ ਵਿੱਚ ਹੀ ਘੁੱਟਕੇ ਮਰ ਜਾਣਾਂ, ਆਸਾਂ ਹੋਣੀਆਂ ਕਦੇ ਨਾ ਪੂਰੀਆਂ ਨੇ।
ਤੁਸੀਂ ਪੁਛੋ ਗੇ ਵਜ੍ਹਾ ਕੀ ਏਸਦੀ ਏ, ਬਹੁਤਾ ਆਪ ਤੋਂ ਵੱਧ ਹੈਰਾਨ ਹਾਂ ਮੈਂ।
ਗੁਥੀ ਇਹ ਸੁਲਝਾਵਣੀ ਬੜੀ ਮੁਸ਼ਕਲ, ਏਸ ਵਾਸਤੇ ਹੀ ਪ੍ਰੇਸ਼ਾਨ ਹਾਂ ਮੈਂ।
ਏਸ ਦੁੱਖ ਕੀਤਾ ਚਿੱਟਾ ਦੁੱਧ ਵਰਗਾ, ਭਾਵੇਂ ਦਿਲ ਦਾ ਓਵੇਂ ਜਵਾਨ ਹਾਂ ਮੈਂ।
ਅੱਖਾਂ ਸਦਾ ਹੀ ਸਿਲ੍ਹੀਆਂ ਰਹਿੰਦੀਆਂ ਨੇ, ਏਸ ਵਹਿਣਵਿੱਚ ਰਹਿੰਦਾ ਗਲਤਾਨ ਹਾਂ ਮੈਂ।
ਉਂਵ ਵਸਦਾ ਸਦਾ ਹੀ ਕੋਲ ਮੇਰੇ, ਭਾਵੇਂ ਲੱਖਾਂ ਹੀ ਕੋਹਾਂ ਦੀਆਂ ਦੂਰੀਆਂ ਨੇ।
ਮੇਰਾ ਦਿੱਲ ਦਰਿਆ ਘਬਰਾਂਵਦਾ ਨਹੀਂ, ਚੱਲੀਆਂ ਆਉਂਦੀਆਂ ਸਬਰ ਸਬੂਰੀਆਂ ਨੇ।
ਹੋਰ ਕੁੱਲ ਹਮਦਰਦੀਆਂ ਦੂਰ ਹੋਈਆਂ, ਸਿਰਫ ਸੁਫਨਿਆਂ ਸਾਥ ਨਿਭਾਇਆ ਏ।
ਨਹੀਂ ਕਿਸੇ ਦੀ ਏਸ ਪਰਵਾਹ ਕੀਤੀ, ਰੱਜ-ਰੱਜਕੇ ਏਸ ਮਿਲਾਇਆ ਏ।
ਸੈਆਂ ਕੋਹਾਂ ਤੋਂ ਚੁੱਕਕੇ ਪੱਲ ਅੰਦਰ, ਮੇਰੇ ਸਾਹਮਣੇ ਉਹਨੂੰ ਬਿਠਾਇਆ ਏ।
ਇਹਦੀ ਮਿਹਰ ਸੇਤੀ ਸੁਰਗ ਭੁੱਲ ਗਿਆ, ਅਸਾਂ ਰੁੱਠੜਾ ਯਾਰ ਮਨਾਇਆ ਏ।
ਧੰਨੇ ਵਾਂਗ ਨਹੀਂ ਰੱਖਿਆ ਫੱਰਕ ਕੋਈ, ਅਸਾਂ ਖਾਧੀਆਂ ਰੱਲਕੇ ਚੂਰੀਆਂ ਨੇ।
ਰਹੇ ਦਿੱਲ ਵਟਾਂਵਦੇ ਪ੍ਰੇਮ ਅੰਦਰ ਕਦੇ ਗੁੱਸੇ ਵਿੱਚ ਵਟੀਆਂ ਘੂਰੀਆਂ ਨੇ।
ਉਹਦੇ ਅੱਖ ਦੇ ਜ਼ਰਾ ਇਸ਼ਾਰੇ ਉਤੇ, ਜਿੰਦ ਜਾਨ ਈਮਾਨ ਕੁਰਬਾਨ ਮੇਰਾ।
ਘੱਰ ਬਾਹਰ ਦੇ ਵਲੋਂ ਧਿਆਨ ਛੱਡਕੇ, ਓਹਦੇ ਚਰਨਾਂ 'ਚ ਰਹੇ ਧਿਆਨ ਮੇਰਾ।
ਸਾਡੀ ਅਜ਼ਲਾਂ ਦੀ ਪ੍ਰੀਤ ਅਮਿੱਟ ਹੈ ਇਹ, ਰਖੇ ਸਦਾ ਪਿਆਰ ਪ੍ਰਵਾਨ ਮੇਰਾ।
ਸਦਾ ਮਿਹਰਾਂ ਦਾ ਮੇਰੇ ਤੇ ਹੱਥ ਰੱਖੇ, ਮਾਹੀ ਬਹੁਤ ਹੀ ਹੈ ਮਿਹਰਬਾਨ ਮੇਰਾ।
ਅੱਜ ਆਗਮਨ ਓਹਦੇ ਦੀ ਖਬਰ ਸੁਣਕੇ, ਬਾਗਾਂ ਵਿੱਚ ਬਹਾਰਾਂ ਨੇ ਆ ਗਈਆਂ।
ਮਿਲਣ ਖਾਤਰ ਬਸੰਤ ਦੇ ਕੰਤ ਤਾਂਈਂ, 'ਆਜਿਜ਼" ਚੱਲ ਗੁਲਜ਼ਾਰਾਂ ਨੇ ਆ ਗਈਆਂ।

---

ਸੱਤ ਬੋਰੀਆਂ ਗੱਡੇ ਤੋਂ ਲਾਹੀਆਂ। ਪਹੀਆਂ ਅਗੋਂ ਰੇਤਾ ਹਟਾਇਆ। ਬਲਦਾਂ ਦਾ ਮੁੜ੍ਹਕਾ ਪਰਨੇ ਨਾਲ ਪੂੰਝਿਆ। ਅਗੋਂ ਫੜਕੇ ਟੋਰਿਆ ਤਾਂ ਗਡਾ ਨਿਕਲਿਆ। ਗੁਰੂ ਜੀ ਦਾ ਹਜਾਰ ਹਜਾਰ ਸ਼ੁਕਰ ਕੀਤਾ ਤੇ ਡੇਰੇ ਪੁੱਜਾ। ਮਗਰ ਰਾਤ ਨੀਂਦ ਨਹੀਂ ਆਈ। ਬਿਰਤੀ ਨਹੀਂ ਜੁੜੀ। ਪਾਠ ਨਹੀਂ ਹੋਇਆ। ਮਾਲਾ ਤੇ ਹੱਥ ਨਹੀਂ ਗਿਆ। ਅੰਗ ਅੰਗਦੁਖ ਰਿਹ ਸੀ। ਹੱਡੀਆਂ ਮੇਰੀਆਂ ਚੂਰਾ ਚੂਰ ਹੋਈਆਂ ਜਾਪਦੀਆਂ ਹਨ। ਗੁਰੂ ਜੀ ਬਾਹਰ ਗਏ ਹੋਏ ਹਨ। ਇਨ੍ਹਾਂ ਵਹਿਣਾਂ ਵਿਚ ਹਜ਼ੂਰ ਦੀ ਉਡੀਕ ਕਰ ਰਹਿਆ ਸਾਂ ਕਿ ਉਹ ਕਦ ਆਉਣ ਤੇ ਭੁਲ ਬਖਸ਼ਾਵਾਂ।

## ਚੀਨੀ ਵਾਲੇ ਪ੍ਰੀਤਮ ਦਾ ਆਗਮਨ

[ਸ੍ਰ: ਗੁਰਦਿਤ ਸਿੰਘ ਜੀ "ਕਮਲ" ਅੰਮ੍ਰਿਤਸਰ

ਆਈ ਬਸੰਤ ਪੰਚਮੀ, ਭਾਗਾਂ ਭਰੀ ਏ ਪਿਆਰੀ।
ਜੋਬਨ 'ਚ ਬੂਟੇ ਆਏ, ਖਿੜ ਪਈ ਏ ਕਿਆਰੀ, ਕਿਆਰੀ।
ਸਵਾਗਤ ਪਿਆਰੇ ਦੇ ਲਈ, ਫੁਲਾਂ ਹੈ ਕੀਤੀ ਤਿਆਰੀ।
ਉਸ ਚੀਨੀ ਵਾਲੇ ਪ੍ਰੀਤਮ ਤੋਂ, ਜਾਵਣ ਪੈ ਵਾਰੀ ਵਾਰੀ।
ਸਭ ਜਗ ਤੋਂ ਖਿਜ਼ਾਂ ਦੂਰ ਹੋਈ, ਸੋਹਣੀ ਬਹਾਰ ਆਈ।
ਸਭ ਨੂੰ ਹੋ ਅਜ ਮੁਬਾਰਿਕ, ਵਧਾਈ, ਵਧਾਈ, ਵਧਾਈ।
ਸੁਤਾ ਪਿਆ ਸੀ ਭਾਰਤ, ਤੂੰ ਹੀ ਜਗਾਇਆ ਆਕੇ।
ਮਿੱਠਾ ਹਲੂਣਾਂ ਦਿਤਾ, ਇਕ ਪ੍ਰੇਮ ਚੋਭ ਲਾਕੇ।
ਭਰਿਆ ਤੈਂ ਬੀਰ-ਰਸ ਸੀ, ਕੋਈ ਰੱਬੀ ਰੰਗ ਚੜ੍ਹਾਕੇ।
ਮਾਰਗ ਅਜ਼ਾਦੀ ਦਸਿਆ, ਤੂੰ ਦੇਸ਼ ਨੂੰ ਉਠਾਕੇ।
ਏਸੇ ਮੇਹਰ ਦੇ ਬਦਲੇ, ਸਭ ਦੇਸ ਤੈਨੂੰ ਧਿਆਉਂਦਾ।
ਰਾਹ ਤੇਰੇ ਉਤੇ ਟੁਰਕੇ, ਅਜ ਪਿਆ ਅਜ਼ਾਦੀ ਗਾਉਂਦਾ।
ਤੁਸਾਂ ਆਕੇ ਦੇਸ਼ ਉਤੇ, ਉਹ ਪ੍ਰੇਮ ਰੰਗ ਵਿਖਾਏ।
ਪਾਈਆਂ ਉਹ ਪੀਂਘਾਂ ਉਚੀਆਂ, ਅਰਸ਼ੀ ਹੁਲਾਰੇ ਆਏ।
ਹਰ ਬਸ਼ਰ ਤੈਥੋਂ ਸਦਕੇ; ਕੁਰਬਾਨ ਹੋ, ਹੋ ਜਾਏ।
ਰਹਿਮਤ ਤੇਰੀ ਦਾ ਸਦਕਾ, ਹਰ ਜੀਵ ਤੈਨੂੰ ਧਿਆਏ।
ਰੱਬੀ ਉਹ ਦਾਤੇ ਆਜਾ, ਇਕ ਵਾਰ ਫੇਰ ਏਥੇ ।
ਕਰੀਏ ਉਡੀਕ ਦੇ ਜਾ, ਦੀਦਾਰ ਫੇਰ ਏਥੇ ।

## ਰਾਹੀ ਤੇ ਬਸੰਤ

[ਬੀਬੀ ਜਸਬੀਰ ਕੌਰ ਸਰਸਾ

ਇਕ ਰਾਹੀ (ਬਸੰਤ ਨੂੰ)-ਹੇ ਰਾਣੀ ਬਸੰਤ, ਤੂੰ ਅਜ ਇੰਨਾਂ ਸ਼ਿੰਗਾਰ ਕਾਹਦੇ ਲਈ ਕੀਤਾ ਹੈ! ਤੇਰਾ ਰੂਪ ਅਜ ਨਿਖਰਿਆ ਹੋਇਆ ਜਾਪਦਾ ਹੈ। ਤੇਰੇ ਬੁਲ੍ਹਾਂ ਤੇ ਅਜ ਖੁਸ਼ੀ ਦੇ ਗੀਤ ਹਨ। ਇਹ ਸੋਹਣੇ ਮਨ-ਮੋਹਣੀ ਸੁਗੰਧੀ ਵਾਲੇ ਫੁੱਲਾਂ ਦੇ ਹਾਰ ਤੇ ਸਿਹਰੇ ਤੂੰ ਕੀਹਦੇ ਵਾਸਤੇ ਗੁੰਦ ਕੇ ਰਖੇ ਹਨ? ਇੰਵ ਲਗਦਾ ਹੈ ਜਿਵੇਂ ਤੂੰ ਮਾਂ-ਰਾਣੀ ਕੁਦਰਤ ਦੇ ਖਜ਼ਾਨੇ ਦਾ ਸਾਰਾ ਸੋਨਾ ਧਰਤੀ ਤੇ ਵਿਛੀ ਸਾਵੀ ਮਖ਼ਮਲ ਤੇ ਵਿਛਾ ਦਿਤਾ ਹੋਵੇ। ਤੇਰੀਆਂ ਅਖਾਂ ਵਿਚ ਉਡੀਕ ਝਲਕਦੀ ਹੈ। ਕੀ ਅਜ ਤੇਰੇ ਕਿਸੇ ਪਿਆਰੇ ਦਾ ਆਗਮਨ ਹੈ। ਮੈਨੂੰ ਛੇਤੀ ਦਸ; ਤੂੰ ਇਹ ਸਾਰਾ ਕੁਝ ਕਾਹਦੇ ਲਈ ਕੀਤਾ ਹੈ।

ਬਸੰਤ (ਹੱਸਕੇ)-ਵੀਰਾ ! ਤੂੰ ਕਿੱਡਾ ਭੋਲਾ ਹੈਂ! ਤੈਨੂੰ ਇੰਨਾਂ ਵੀ ਪਤਾ ਨਹੀਂ, ਕਿ ਅਜ ਚੀਨੀ ਵਾਲੇ ਪਿਆਰੇ ਮਾਹੀ ਦਾ ਆਗ-ਮਨ ਹੈ। ਸ੍ਰਿਸ਼ਟੀ ਦੇ ਰਚਨਹਾਰ ਅਕਾਲ ਪੁਰਖ ਵਾਹਿਗੁਰੂ ਨੇ ਅਜ ਮਨੁਖੀ ਜਾਮੇ ਵਿਚ ਭੈਣੀ ਵਿੱਚ ਅਵਤਾਰ ਧਾਰਿਆ ਹੈ। ਦੇਵੀ ਦੇਵਤੇ ਫੁਲ ਬਰਸਾ ਰਹੇ ਹਨ। ਕਾਲੀ ਬੋਲੀ ਰਾਤ ਵਿੱਚ ਚੰਦ੍ਰਮਾ ਦਾ ਪ੍ਰਕਾਸ਼ ਹੋ ਗਿਆ ਹੈ। ਸਰਬ-ਵਿਆਪੀ ਅਕਾਲ ਪੁਰਖ ਇਕ ਬਾਲਕ ਦੇ ਰੂਪ ਵਿਚ ਪਰਗਟ ਹੋਕੇ ਭੈਣੀ ਦੀ ਪਾਵਨ ਧਰਤੀ ਤੇ ਮਾਤਾ ਸਦਾ ਕੌਰ ਦੀ ਗੋਦ ਵਿੱਚ ਖੇਡ ਰਿਹਾ ਹੈ। ਉਸ ਪਿਆਰੇ ਨੇ ਮੈਨੂੰ ਨਿਮਾਣੀ ਨੂੰ ਮਾਣ ਬਖਸ਼ ਕੇ ਸਾਰੀਆਂ ਰੁਤਾਂ ਦੀ ਰਾਣੀ ਬਣਾ ਦਿਤਾ ਹੈ। ਮੈਂ ਇਹ ਹਾਰ ਤੇ ਸਿਹਰੇ ਉਸੇ ਦੀ ਭੇਟ ਕਰਨ ਲਈ ਲੈਕੇ ਖਲੋਤੀ ਹਾਂ।

# ਬਖ਼ਸ਼ਸ਼ਾਂ ਦਾ ਭੰਡਾਰਾ

ਸੂਲੇ ਪੈਗੋਡਾ



ਰੰਗੂਨ (ਬਰਮਾ) ਦਾ ਉਹ ਮੰਦਰ, ਜਿਹੜਾ ਪਹਿਲਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਲਾ ਵਤਨੀ ਸਮੇਂ ਦਾ ਨਿਵਾਸ ਸੀ ਤੇ ਜਿਸਨੂੰ ਹੁਣ ਬਰਮੀ ਲੋਕ ਸੂਲੇ ਪੈਗੋਡਾ ਆਖ ਕੇ ਸ਼ਰਧਾ ਨਾਲ ਸਿਰ ਝੁਕਾਂਦੇ ਹਨ।
(ਫੋਟੋ: ਸ੍ਰ: ਗੁਰਦਿਤ ਸਿੰਘ ਜੀ ਕੰਵਲ)

# ਸੁਨਹਿਰੀ ਮੰਦਰ

[ ਸ੍ਰੀ ਗੁਰਦਿਤ ਸਿੰਘ ਜੀ 'ਕਮਲ' ਸਿਵਲ ਇੰਜਨੀਅਰ, ਬਹਾਦਰ ਨਗਰ ਅੰਮ੍ਰਿਤਸਰ

'ਕਮਲ' ਜੀ ਉਹਨਾਂ ਗੁਰ ਸਿਖਾਂਚੋਂ ਹਨ,ਜੋ ਦੇਸਾਂ ਪਰਦੇਸਾਂ ਵਿਚ ਘੁੰਮਦਿਆਂ ਆਪਣੇ ਪੰਥਤੇ ਸਤਿਗੁਰੂਜੀ ਦੀਆਂ ਯਾਦਾਂ ਨੂੰ ਦੁਹਰਾਂਦੇ ਤੇ ਵਧਾਂਦੇ ਰਹਿੰਦੇ ਹਨ। ਇਸ ਲੇਖ ਵਿਚ ਆਪ ਨੇ ਰੰਗੂਨ ਦੇ ਉਸ ਮੰਦਰ ਦਾ ਜ਼ਿਕਰ ਕੀਤਾ ਹੈ, ਜਿਸ ਵਿਚ ਉਹਨਾਂ ਦੀ ਖੋਜ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਜ਼ਰਬੰਦ ਰਹੇ ਹਨ। ਅਸੀਂ ਇਸ ਉਤੇ ਇਤਿਹਾਸਕ ਦਾਵਾ ਆਪਣੀ ਖੋਜ ਅਨੁਸਾਰ ਕਰਨ ਤੋਂ ਕਾਸਰ ਹਾਂ। [ਕਵੀ.

"ਜਿਥੇ ਬਾਬਾ ਪੈਰ ਧਰੇ,
ਪੂਜਾ ਆਸਣ ਥਾਪਣ ਹੋਆ।"

ਉਪ੍ਰੋਕਤ ਸ਼ਬਦ ਦੀ ਵਿਆਖਿਆ ਅਨੁਸਾਰ ਵਾਹਿਗੁਰੂ ਦੇ ਪਿਆਰਿਆਂ, ਸੰਤਾਂ ਅਤੇ ਦੇਸ਼ ਭਗਤਾਂ ਨੇ ਜਿਥੇ ਜਿਥੇ ਭੀ ਆਪਣੇ ਮੁਤਬਰਕ ਚਰਨ ਪਾਏ ਹਨ ਉਹ ਅਸਥਾਨ ਪੂਜਣ ਯੋਗ ਹੋ ਗਏ ਹਨ। ਦੁਨੀਆਂ ਦੇ ਲੋਕ ਇਨ੍ਹਾਂ ਪਵਿਤਰ ਥਾਵਾਂ ਦੀ ਯਾਤਰਾ ਕਰਦੇ ਹਨ, ਉਨ੍ਹਾਂ ਥਾਵਾਂ ਦੀ ਧੂੜੀ ਨੂੰ ਆਪਣੀਆਂ ਅਖਾਂ ਅਤੇ ਮਸਤਕ ਉਪਰ ਲਾਂਦੇ ਹਨ। ਉਨ੍ਹਾਂ ਦੀਆਂ ਸਮਾਧਾਂ ਉਪਰ ਪਿਆਰ ਤੇ ਸ਼ਰਧਾ ਦੇ ਫੁੱਲਾਂ ਦੀ ਭੇਟ ਚੜ੍ਹਾਂਦੇ ਹਨ ਉਨ੍ਹਾਂ ਦੀ ਯਾਦ ਵਿਚ ਬਣੇ ਮੰਦਰਾਂ ਦੀ ਪ੍ਰਕਰਮਾਂ ਕਰਦੇ ਅਤੇ ਹਰ ਵਰ੍ਹੇ ਵਡੇ੨ ਦੀਵਾਨ ਅਤੇ ਜਲਸੇ ਕਰਕੇ ਉਨ੍ਹਾਂ ਦੇ ਉਚੇਰੇ ਜੀਵਨ ਦੀ ਯਾਦ ਨੂੰ ਤਾਜ਼ਾ ਕਰਦੇ ਹਨ।

ਜਿਸ ਥਾਂ ਦਾ ਜ਼ਿਕਰ ਮੈਂ ਏਥੇ ਕਰਨ ਲਗਾ ਹਾਂ ਇਹ ਉਹ ਪੂਜਨੀਕ ਅਸਥਾਨ ਹੈ ਜਿਥੇ ਅਜ ਤੋਂ ੮੫ ਸਾਲ ਪਹਿਲੋਂ ਉਸ ਵੇਲੇ ਦੇ ਜਾਬਰ ਅੰਗਰੇਜ਼ ਹਾਕਮ ਸਾਡੇ ਪਿਆਰੇ ਸਤਿਗੁਰੂ ਰਾਮ ਸਿੰਘ ਜੀ ਨੂੰ ਸਾਡੇ ਕੋਲੋਂ ਸਦਾ ਲਈ ਵਿਛੋੜਕੇ ਦੂਰ ਸਮੁੰਦਰੋਂ ਪਾਰ ਪਰਦੇਸਾਂ ਵਿਚ ਲੈ ਗਏ ਸਨ, ਸਤਿਗੁਰੂ ਜੀ ਉਪਰ ਇਹ ਦੋਸ਼ ਲਾਇਆ ਗਿਆ ਕਿ ਏਨ੍ਹਾਂ ਦੇ ਪਰਚਾਰ ਨਾਲ ਹਿੰਦ ਵਿਚ ਬਗ਼ਾਵਤ ਫੈਲ ਗਈ ਸੀ ਅਤੇ ਅੰਗਰੇਜ਼ੀ ਰਾਜ ਨੂੰ ਸਖਤ ਖਤਰਾ ਪੈਦਾ ਹੋ ਗਿਆ ਸੀ! ਹਿੰਦੋਸਤਾਨ ਵਿਚ ਸਭ ਤੋਂ ਪਹਿਲਾਂ ਆਪ ਜੀ ਨੇ ਹੀ ਅੰਗਰੇਜ਼ੀ ਰਾਜ ਦੇ ਅਨਿਆਂ ਦੇ ਵਿਰੁੱਧ ਇਨਸਾਫ ਅਤੇ ਹੱਕ ਦੀ ਆਵਾਜ਼ ਉਠਾਈ ਅਤੇ ਨਾ-ਮਿਲਵਰਤਨ ਦੀ ਲਹਿਰ ਚਲਾਈ ਸੀ, ਜਿਵੇਂ ਕਿ ਅੰਗਰੇਜ਼ੀ ਨਾ ਪੜ੍ਹਨੀ, ਅੰਗਰੇਜ਼ਾਂ ਦੇ ਦੇਸ ਦੇ ਬਣੇ ਕਪੜੇ ਜਾਂ ਹੋਰ ਕਿਸੇ ਸਾਮਾਨ ਦੀ ਵਰਤੋਂ ਨਾ ਕਰਨੀ, ਅੰਗਰੇਜ਼ਾਂ ਦੇ ਕਿਸੇ ਨਾਵਾਜਿਬ ਕਨੂੰਨ ਨੂੰ ਨਾ ਮੰਨਣਾਂ। ਬੱਸ ਉਪ੍ਰੋਕਤ ਗਲਾਂ ਨੂੰ ਸਾਹਣੇ ਰਖਕੇ ਆਪਨੂੰ ਜਲਾਵਤਨ ਕਰ ਦਿਤਾ ਗਿਆ।

ਹਿੰਦੁਸਤਾਨ ਦੇ ਪੂਰਬ ਵਲ ਬੰਗਾਲ ਦਾ ਪ੍ਰਾਂਤ ਹੈ, ਉਸਤੋਂ ਅਗੇ ਅਖੀਰ ਤੇ ਅਸਾਮ ਦੇਸ਼ ਤੇ ਫੇਰ ਹੂਕਾਂਗ-ਵੈਲੀ ਦੇ ਪਹਾੜ ਲੰਘਕੇ ਬਰਮਾਂ ਦੇਸ਼ ਔਂਦਾ ਹੈ। ਇਸ ਦੇਸ਼ ਵਿਚ ਜਾਣ ਵਾਸਤੇ, ਖੁਸ਼ਕੀ ਦਾ ਰਸਤਾ ਕੋਈ ਨਹੀਂ ਹੈ ਤੇ ਆਮ ਕਰਕੇ ਕਲਕੱਤੇ ਤੋਂ ਜਹਾਜ਼ੀ ਸਫਰ ਰਾਹੀਂ ਹੀ ਜਾਈਦਾ ਹੈ। ਬਰਮਾਂ ਦੇਸ਼ ਦੀ ਪਛਮੀਂ ਹੱਦ ਅਸਾਮ ਤੇ ਬੰਗਾਲ ਨਾਲ, ਪੂਰਬੀ ਹੱਦ ਸਿਆਮ ਨਾਲ ਅਤੇ ਉਤਰੀ ਹਿਸਾ ਚੀਨ ਦੇਸ਼ ਨਾਲ ਲਗਦਾ ਹੈ। ਬਰਮਾਂ ਬੜਾ ਸੁਹਾਵਣਾਂ ਤੇ ਖੂਬਸੂਰਤ ਦੇਸ਼ ਹੈ। ਭਾਵੇਂ ਐਸ ਵੇਲੇ ਇਹ ਦੇਸ਼ ਇਕ ਨਵਾਂ ਤੇ ਨਿਰਾਲੀ ਸ਼ਾਨ ਵਾਲਾ ਬਣ ਗਿਆ ਹੈ ਅਤੇ ਦਿਨੋਂ ਦਿਨ ਚੜ੍ਹਦੀਆਂ ਕਲਾਂ ਵਲ ਜਾ ਰਿਹਾ ਹੈ ਪਰ ਜਿਸ ਵੇਲੇ ਦਾ ਲੇਖਕ ਜ਼ਿਕਰ ਕਰ ਰਿਹਾ ਹੈ ਓਸ ਵੇਲੇ ਇਸ ਦੇਸ਼ ਦੀ ਸ਼ਾਨ ਏਡੀ ਉੱਚੀ ਨਹੀਂ ਸੀ। ਇਹ ੧੮੭੨ ਈਸਵੀ ਦਾ ਸਮਾਂ ਹੈ,

ਜਦ ਕਿ ਨਾ ਏਥੇ ਬਹੁਤੀ ਵਿਦਿਆ, ਨਾ ਏਡੀ ਉਚੀ ਸਨਅਤ, ਅਤੇ ਨਾ ਹੀ ਕੋਈ ਚੰਗੀ ਤਹਿਜ਼ੀਬ ਤੇ ਜਾਗ੍ਰਤ ਪੈਦਾ ਹੋਈ ਸੀ। ਕਦੇ ਉਹ ਜ਼ਮਾਨਾ ਸੀ ਕਿ ਬਰਮਿਆਂ ਦਾ ਆਪਣਾਂ ਏਥੇ ਰਾਜ ਸੀ। ਤੇ ਚੰਗਾ ਦਬ ਦਬਾ ਸੀ। ਅਨੇਕਾਂ ਘਲੂਘਾਰੇ ਆਏ। ਸਾਲਾਂ ਬਧੀ ਖੂਨ ਖਰਾਬੇ ਹੋਏ ਅਤੇ ਬਰਮਿਆਂ ਦਾ ਰਾਜ ਕੱਖਾਂ ਕਾਨਿਆਂ ਦੀ ਕੁਲੀ ਵਾਂਗੂੰ ਉਜੜ ਗਿਆ ਉਨ੍ਹਾਂ ਨੂੰ ਅੰਗਰੇਜ਼ਾਂ ਦੀ ਤਾਕਤ ਦਾ ਪਤਾ ਨਹੀਂ ਸੀ। ਅੰਗਰੇਜ਼ ਬੜੇ ਧੋਖੇ ਨਾਲ ਦੋ ਤਿੰਨ ਹਿੰਦੁਸਤਾਨੀ ਫੌਜਾਂ ਖੜਕੇ, ਬਰਮਿਆਂ ਨੂੰ ਹਾਰ ਦੇਕੇ ਤੇ ਏਸ ਰੰਗੀਲੇ ਦੇਸ ਦੇ ਮਾਲਕ ਬਣ ਗਏ। ਬਰਮਾਂ ਦੇ ਰਾਜੇ ਤੀਬੋ ਨੂੰ ਜਲਾਵਤਨ ਕਰਕੇ ਇੰਡੀਆ ਭੇਜ ਦਿਤਾ ਗਿਆ ਤੇ ਆਖਰ ੧੮੫੨ ਈਸਵੀ ਵਿਚ ਸਾਰੇ ਲੋਅਰ ਬਰਮਾਂ ਉਪਰ ਕਬਜਾ ਕਰ ਲਿਆ। ਅੰਗਰੇਜਾਂ ਦੀਆਂ ਕੁਟਲ ਨੀਤੀਆਂ ਨੇ ਕਿਸ ਨੂੰ ਦੁਖ ਨਹੀਂ ਦਿਤਾ!

ਜਦ ਤੋਂ ਅੰਗਰੇਜ਼ਾਂ ਨੇ ਏਸ ਦੇਸ ਵਿਚ ਕਬਜਾ ਕੀਤਾ, ਓਸ ਵੇਲੇ ਤੋਂ ਹੀ ਹਿੰਦ ਵਿਚੋਂ ਚੋਣਵੇਂ ਦੇਸ਼ ਭਗਤਾਂ ਤੇ ਰਾਜਸੀ ਆਗੂਆਂ ਨੂੰ ਲਿਆਕੇ ਬਰਮਾਂ ਦੀਆਂ ਜੇਲ੍ਹਾਂ ਵਿੱਚ ਰਖਿਆ ਜਾਂਦਾ ਰਿਹਾ।

ਸੰਮਤ ੧੮੫੭ ਦੇ ਆਜ਼ਾਦੀ ਲਹਿਰ ਦੇ ਪਰਵਾਨਿਆਂ ਨੂੰ ਭੀ ਬਰਮਾਂ ਦੀਆਂ ਜੇਲ੍ਹ ਵਿਚਾਂ ਬੰਦ ਕਰਕੇ ਬੜੀ ਬੁਰੀ ਤਰਾਂ ਰੋਲਿਆ ਗਿਆ ਹਿੰਦੁਸਤਾਨ ਦੇ ਆਖਰੀ ਮੁਗਲ ਬਾਦਸ਼ਾਹ, ਬਹਾਦਰ ਸ਼ਾਹ ਨੂੰ ਭੀ ਅੰਗਰੇਜ਼ ਜਲਾਵਤਨ ਕਰਕੇ ਬਰਮਾਂ ਵਿਚ ਲੈ ਆਏ ਸਨ। ਇਸਦੀ ਯਾਦ ਸ਼ਵੇਡਗੋਂ ਪੈਗੋਡਾ ਦੇ ਲਾਗੇ ਇਕ ਮਮੂਲੀ ਜੇਹੀ ਕਚੀ ਕਬਰ ਦੀ ਸੂਰਤ ਵਿਚ ਬਣੀ ਹੋਈ ਹੈ।

੧੮੭੨ ਈਸਵੀ ਤਕ ਅੰਗ੍ਰੇਜ਼ਾਂ ਨੂੰ ਬਰਮਾਂ ਵਿਚ ਆਇਆਂ ਕੇਵਲ ਥੀਹ ਸਾਲ ਹੀ ਹੋਏ ਸਨ ਅਤੇ ਉਹ ਅਜੇ ਆਪਣੀਆਂ ਕਿਲੇ ਬੰਦੀਆਂ ਦੀ ਉਸਾਰੀ ਵਿਚ ਹੀ ਲਗੇ ਹੋਏ ਸਨ। ਸਿਵਾਏ ਥੋੜੇ ਜਿਹੇ ਫੌਜੀਆਂ ਦੇ ਹਿੰਦੁਸਤਾਨੀ ਭੀ ਏਥੇ ਕੋਈ ਟਾਂਵਾਂ ਹੀ ਨਜ਼ਰ ਔਂਦਾ ਸੀ ਪਰ ਸਿਖ ਤਾਂ ਕੋਈ ਉਸ ਵੇਲੇ ਵਿਰਲਾ ਹੀ ਪਹੁੰਚਿਆ ਸੀ ਅਤੇ ਆਮ ਲੋਕਾਂ ਦੀ ਆਵਾ ਜਾਈ ਬਹੁਤ ਘਟ ਸੀ। ਉਸ ਵੇਲੇ ਤਾਂ ਇਹ ਹਿੰਦ ਦਾ ਕਾਲਾ ਪਾਣੀ ਹੀ ਸਮਝਿਆ ਜਾਂਦਾ ਸੀ। ਪਿਛੋਂ ਆਕੇ ਤਾਂ ੧੯੧੫ ਦੇ ਦੇਸ਼ ਭਗਤਾਂ ਅਤੇ ਲਾਲਾ ਲਜਪਤ ਰਾਏ ਬਾਬੂ ਅਮਰ ਸਿੰਘ ਅਤੇ ਭਾਈ ਪਰਮਾਂਨੰਦ ਜੀ ਝਾਂਸੀ ਵਰਗੇ ਲੀਡਰਾਂ ਨੂੰ ਭੀ ਮਾਂਡਲੇ ਆਦਿ ਜੇਲ੍ਹਾਂ ਵਿਚ ਲਿਆਕੇ ਨਜ਼ਰ ਬੰਦ ਕੀਤਾ ਗਿਆ।

ਬਰਮਾਂ ਦੇਸ਼ ਦੀ ਸਭ ਤੋਂ ਵਡੀ ਨਦੀ ਐਰਾਵਤੀ ਹੈ ਜਿਸਨੂੰ ਬਰਮਾਂ ਦੀ ਗੰਗਾ ਕਹਿੰਦੇ ਹਨ। ਸਾਡੇ ਹਿੰਦੀ ਭਰਾ ਬਰਮਾਂ ਵਿਚ ਐਰਾਵਤੀ ਨੂੰ ਹੀ ਗੰਗਾ ਦੇ ਥਾਂ ਮੁਤਬਰਕ ਸਮਝਕੇ ਇਸ਼ਨਾਨ ਕਰਨ ਜਾਇਆ ਕਰਦੇ ਹਨ। ਏਸੇ ਦੇ ਕਿਨਾਰੇ ਉਪਰ ਹੀ ਬਰਮਾਂ ਦੀ ਰਾਜਧਾਨੀ ਦਾ ਵਡਾ ਸ਼ਹਿਰ ਰੰਗੂਨ ਵਸ ਰਿਹਾ ਹੈ। ਰੰਗੂਨ ਸ਼ਹਿਰ ਦੀਆਂ ਖੁਲ੍ਹੀਆਂ, ਚੌੜੀਆਂ ਤੇ ਸਫਾਈ ਦਾਰ ਚਿਲਕਦੀਆਂ ਸੜਕਾਂ, ਉਚੀਆਂ ਇਮਾਰਤਾਂ ਵਡੇ ਵਡੇ ਟਾਵਰ, ਮੁਨਾਰੇ ਤੇ ਸਭ ਤੋਂ ਉਚੇ ਬੋਧੀ ਮੰਦਰ ਆਪਣੀ ਨਿਰਾਲੀ ਸ਼ਾਨ ਦੀ ਸ਼ੋਭਾ ਦੇ ਰਹੇ ਹਨ।

ਜਿਸ ਵੇਲੇ ਮੇਰੇ ਚੀਨੀ ਵਾਲੇ ਪਾਤਸ਼ਾਹ ਦੇ ਏਸ ਧਰਤੀ ਉਪਰ ਚਰਨ ਪਏ ਸਨ ਉਸ ਵੇਲੇ ਰੰਗੂਨ ਸ਼ਹਿਰ ਦੀਆਂ ਇਹ ਰੌਣਕਾਂ ਨਹੀਂ ਸਨ। ਪਕਾ ਮਕਾਨ ਭੀ ਕੋਈ ਟਾਵਾਂ ਹੀ ਨਜ਼ਰੀਂ ਪੈਂਦਾ ਸੀ। ਅੰਗਰੇਜ਼ਾਂ ਦੀ ਵਸੋਂ ਨੇ ਕਿਤੇ ਕਿਤੇ ਲਕੜੀ ਦੇ ਬੰਗਲੇ ਤੇ ਕੋਠੀਆਂ ਉਸਾਰੀਆਂ ਸਨ। ਸੜਕਾਂ ਅਜੇ ਬਹੁਤੀਆਂ ਕਚੀਆਂ ਹੀ ਸਨ। ਰੰਗੂਨ ਦਾ ਪੂਰਬੀ ਹਿਸਾ ਤਾਂ ਮੇਰੇ ਵੇਖਣ ਵਿਚ ਹੀ ਮਿਟੀ ਦੀਆਂ ਭਰਤੀਆਂ ਪਾਕੇ ਵਸਿਆ ਹੈ। ਐਰਾਵਤੀ ਨਦੀ ਦੇ ਪਾਸੇ ਵਲ ਬਹੁਤੇ ਟੋਏ ਤੇ ਖਾਈਆਂ ਪਈਆਂ ਸਨ। ਥੋੜੇ ਜਿਹੇ ਦਰਮਿਆਨੇ ਥਾਂ ਵਿਚ ਹੀ ਸ਼ਹਿਰ ਵਸਦਾ ਸੀ। ਪਛਮੀਂ ਪਾਸੇ ਵਲੋ ਹੀ ਬਹੁਤਾ ਵਸੇਬਾ ਨਜ਼ਰ ਔਂਦਾ ਸੀ ਪਰ ਧੰਨ ਉਹ ਸ਼ਹਿਰ ਰੰਗੂਨ, ਧੰਨ ਦਰਿਆ ਐਰਾਵਤੀ

ਤੇ ਧੰਨ ਏਸ ਦੇਸ ਦੀ ਧਰਤੀ ਜਿਥੇ ਕਿ ਮੇਰੇਸਤਿ-ਗੁਰੂ ਰਾਮ ਸਿੰਘ ਜੀ ਨੇ ਆਪਣੇ ਮੁਬਾਰਿਕਚਰਨ ਪਾਕੇ ਏਸ ਹੜੰਬਾ ਧਰਤੀ ਨੂੰ ਪਵਿਤਰ ਕੀਤਾ। ਤੇ ਏਸ ਸੁੰਞੇ ਦੇਸ ਨੂੰ ਵਰੋਸਾਇਆ ਤੇ ਖਿੜਾਇਆ ਉਹ ਐਰਾਵਤੀ ਜਿਸਨੇ ਕਿ ਏਸ ਰਬੀ ਦਾਤੇ ਦੇ ਚਰਨਾਂ ਦੀ ਛੋਹ ਨੂੰ ਕਈ ਵਾਰ ਪ੍ਰਾਪਤ ਕੀਤਾ ਸੀ ਉਹ ਸਚ ਮੁਚ ਗੰਗਾ ਨਾਲੋਂ ਭੀ ਵਧ ਪਵਿਤ੍ਰ ਹੋ ਗਈ ਜੋ ਅਜੇ ਤਕ ਭੀ ਉਸ ਅਰਸ਼ੀ ਮਾਹੀ ਦੇ ਗੁਣ ਗੌਂਦੀ ਤੇ ਆਪਣੀਆਂ ਲਹਿਰਾਂ ਦੇ ਉਛਾ-ਲਕੇ ਮਾਰਕੇ ਉਸ ਪਿਆਰੇ ਦੀ ਯਾਦ ਨੂੰ ਤਾਜ਼ਾ ਕਰਦੀ ਤੇ ਏਨ੍ਹੀ ਰਾਹੀਂ ਜਾਂਦੇ ਗੁਰ ਸਿਖ ਦੇ ਹਿਰਦੇ ਵਿਚ ਪ੍ਰੇਮ ਹਲੂਣਾਂ ਦੇਕੇ, ਕੋਈ ਅਗੰਮੀ ਤੇ ਅਲੌਕਿਕ ਯਾਦ ਕਰਾ ਦੇਂਦੀ ਹੈ।

ਮੇਰੇ ਇਕ ਪ੍ਰੀਤਵਾਨ ਬਿਰਧ ਬਾਬਾ ਜੀਜਿਨਾਂ ਦੀ ਆਯੂ ਕੋਈ ਅਸੀ ਨੱਬੇ ਸਾਲ ਦੀ ਹੋ ਚੁਕੀ ਹੈ ਕਹਿੰਦੇ ਹਨ ਕਿ ਆਪ ਨੇ ਉਸ ਰਬੀ ਦਾਤੇ ਦੇ ਨੂਰਾਨੀ ਜਲਵੇ ਦੀ ਛੋਹ ਪ੍ਰਾਪਤ ਕੀਤੀ ਹੋਈ ਸੀ ਅਤੇ ਉਹ ਕਦੇ ਕਦੇ ਪ੍ਰੇਮ ਦੀ ਝੋਕ ਵਿਚ ਆਕੇ ਚੀਨੀ ਵਾਲੇ ਪਾਤਸ਼ਾਹ ਦੇ ਬ੍ਰਹਮਾਂ ਦੇਸ਼ ਵਿਚ ਆਗਮਨ ਦੇ ਸਮਾਚਾਰ ਬੜੇ ਵੈਰਾਗ ਨਾਲ ਸੁਣਾਇਆ ਕਰਦੇ ਸਨ ਮੈਨੂੰ ਭੀ ਸਤਿਗੁਰੂ ਜੀ ਦੀ ਲਾਸਾਨੀ ਜ਼ਿੰਦਗੀ ਦੇ ਹਾਲਾਤ ਸੁਣਨ ਦਾ ਤੇ ਖੋਜ ਕਰਨ ਦਾ ਬੜਾ ਚਾਉ ਸੀ ਜਿਸ ਲਈ ਕਈ ਵਾਰ ਉਨ੍ਹਾਂ ਪਾਸੋਂ ਸਤਿਗੁਰੂ ਜੀ ਦੇ ਅਗੰਮੀ ਚੋਜਾਂ ਦੇ ਸੁਣਨ ਦਾ ਅਵਸਰ ਪ੍ਰਾਪਤ ਹੋਇਆ। ਉਸ ਬ੍ਰਿਧ ਬਾਬੇ ਦਾ ਮੇਰੇ ਨਾਲ ਬੜਾ ਮੋਹ ਸੀ। ਮੈਂ ਬਾਬਾ ਜੀ ਦੇ ਮਗਰ ਪਏ ਰਹਿਣਾ ਅਤੇ ਉਨਾਂ ਚਿਰ ਪਿਛਾ ਨਾ ਛਡਣਾ ਜਦ ਤਕ ਕਿ ਉਹ ਮੈਨੂੰ ਕੁਝ ਸੁਣਾਂ ਨਾ ਦੇਣ। ਇਹ ਗਲਾਂ ੧੯੨੦ ਦੀਆਂ ਹਨ ਜਦ ਕਿ ਮੈਂ ਬਰਮਾ ਦੇਸ ਵਿਚ ਗਿਆ ਸੀ।

ਮੇਰੇ ਪੁਛਣ ਤੇ ਇਕ ਦਿਨ ਬਾਬਾ ਜੀ ਕਹਿਣ ਲਗੇ ਕਿ ਬੀਬਾ ! ਮੈਂ ਸਤਿਗੁਰੂ ਜੀ ਦੀਆਂ ਕੀ ਸਿਫਤਾਂ ਤੇ ਗਲਾਂ ਦਸਾਂ ਉਨਾਂ ਦੇ ਚੋਜ ਬੜੇ ਬੇਅੰਤ ਤੇ ਇਲਾਹੀ ਸਨ। ਪਰ ਸੁਣ, ਜਦ ਅੰਗ੍ਰੇਜ਼ ਬਰਮਾਂ ਦੇਸ਼ ਨਵੇਂ ਨਵੇਂ ਆਏ ਤਾਂ ਏਧਰ ਕਈ ਕਾਰਾਂ-ਵਿਹਾਰਾਂ ਦੇ ਵਸੀਲੇ ਖੁਲ੍ਹੇ ਤਾਂ ਸਾਨੂੰ ਭੀ ਨੌਕਰੀ ਤੇ ਰੁਜ਼ਗਾਰ ਦਾ ਲਾਲਚ ਭਰਤੀ ਕਰਕੇ ਏਧਰ ਲੈ ਆਇਆ। ਜਦ ਅਸੀਂ ਏਥੇ ਪੁਜੇ ਤਾਂ ਝਬਦੇ ਹੀ ਪੰਜਾਬ ਵਿਚ ਉਸ ਵੇਲੇ ਰੌਲਾ ਗੌਲਾ ਪੈ ਗਿਆ। ਕੁਝਕੁ ਦੇਸ਼ ਭਗਤ ਪ੍ਰੇਮੀ ਕੂਕਿਆਂ ਨੇ ਗਊ ਰੱਛਾ ਦੀ ਖਾਤਰ ਅੰਮ੍ਰਿਤਸਰ, ਰਾਇਕੋਟ ਤੇ ਮਲੇਰ ਕੋਟਲੇ ਆਦਿ ਕਈ ਥਾਵਾਂ ਵਿਚ ਬੁਚੜ ਮਾਰੇ ਤੇ ਗਊਆਂ ਨੂੰ ਅਜ਼ਾਦ ਕਰਾ-ਇਆ ਅਤੇ ਉਸ ਵੇਲੇ ਦੇ ਹਾਲਾਤ ਨੂੰ ਤਕਕੇ ਸਤਿਗੁਰੂ ਜੀ ਨੇ ਗੋਰਿਆਂ ਨਾਲ ਨਾ-ਮਿਲਵਰ-ਤਣ ਤੇ ਬਦੇਸ਼ੀ ਮਾਲ ਦੇ ਬਾਈਕਾਟ ਦੀ ਲਹਿਰ ਚਲਾਈ ਤਾਂ ਅੰਗ੍ਰੇਜ਼ੀ ਸਰਕਾਰ ਨੂੰ ਬੜਾ ਡਰ ਹੋ ਗਿਆ ਕਿ ਜੇਕਰ ਏਸੇ ਤਰਾਂ ਇਹ ਲਹਿਰ ਜਾਰੀ ਰਹੀ ਤਾਂ ਸਾਡਾ ਰਾਜ ਖਤਮ ਹੋ ਜਾਵੇਗਾ। ਉਦੋਂ ਭੀ ਬਸੰਤ ਦੀ ਸੁਹਾਵਣੀ ਬਹਾਰ ਸੀ ਜਦ ਕਿ ੧੭ ਜਨਵਰੀ ੧੮੭੨ ਨੂੰ ਸਾਡੇ ਪਿਆਰੇ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗ੍ਰੇਜ਼ ਨੇ ਆਪਣੀ ਹਿਰਾਸਤ ਵਿਚ ਲੈ ਲਿਆ ਅਤੇ ਜਲਾਵਤਨ ਕਰਕੇ ਕਲਕਤਿਓਂ ਜਹਾਜ਼ ਉਪਰ ਬੈਠਾਕੇ ਤੇ ਗਹਿ-ਰਿਆਂ ਪਾਣੀਆਂ ਦੇ ਰਾਹ ਥਾਂਣੀਂ ਜਾਬਰ ਪਰਾਏ ਦੇਸ਼ ਨੂੰ ਲੈ ਟੁਰੇ। ਹੁੱਗਲੀਨਦੀ ਅਤੇ ਠਾਠਾਂਮਾਰਦੇ ਹਿੰਦ ਸਾਗਰ ਦੀਆਂ ਛੱਲਾਂ ਵਿਚ ਦੀ ਅਤੇਮਗਰੋਂ ਐਰਾਵਤੀ ਨਦੀ ਦੇ ਵਹਿਣ ਥਾਣੀ, ਇਸਦੀ ਗੋਦ ਵਿੱਚ ਜਾਕੇ ਜਹਾਜ਼ ਨੂੰ ਬੰਨੇ ਲਾ ਦਿਤਾ ਗਿਆ। ਜਹਾਜ਼ ਤੋਂ ਉਤਾਰ ਕੇ ਬੜੇ ਸਖਤ ਪਹਿਰੇ ਅੰਦਰ ਆਪ ਜੀ ਨੂੰ ਲਿਜਾਇਆ ਗਿਆ। ਜਿਥੇ ਆਪ ਜੀ ਦਾ ਨਿਵਾਸ ਕਰਾਇਆ ਗਿਆ, ਇਹ ਥਾਂ ਐਰਾਵਤੀ ਦਰਿਆ ਤੋਂ ਕੇਵਲ ਇੱਕ ਫਰਲਾਂਗ ਦੀ ਵਿੱਥ ਉੱਪਰ ਸੀ ਓਸ ਵੇਲੇ ਨਦੀ ਦਾ ਵਹਿਣ ਏਸ ਥਾਂ ਦੇ ਬਹੁਤ ਨੇੜੇ ਸੀ। ਪਰ ਅੱਜ ਕੱਲ ਤਾਂ ਭਰਤੀਆਂ ਪਾ ਪਾ ਲਗ ਪਗ ਇੱਕ ਮੀਲ ਦੀ ਵਿੱਥ ਉਪਰ ਜਾ ਪਿਆ ਹੈ। ਏਥੇ ਇੱਕ ਕਿਲੇ ਜੇਹੀ ਸ਼ਕਲ ਦਾ ਲਕੜੀ ਦਾ ਬੰਗਲਾ ਬਣਿਆਂ ਹੋਇਆ ਸੀ। ਜਿਸਦੇ ਅੰਦਰ ਆਪਜੀ ਨੂੰ ਰੱਖਿਆ

ਗਿਆ ਬੰਗਲੇ ਦੇ ਇੱਕ ਪਾਸੇ ਵਡਾ ਸਾਰਾ ਦਰਵਾਜ਼ਾ ਸੀ ਜਿੱਥੇ ਕਿ ਗੋਰੇ ਸਪਾਹੀਆਂ ਦਾ ਸਖਤ ਪਹਿਰਾ ਹੁੰਦਾ ਸੀ।ਉਸ ਬੰਗਲੇ ਵਿੱਚ ਔਂਦੇ ਨੌਕਰਾਂ ਤੇ ਖਿਦਮਤਗਾਰਾਂ ਪਾਸੋਂ ਸੁਣਿਆਂ ਸੀ ਕਿ ਸਤਿਗੁਰੂ ਜੀ ਅੱਠੇ ਪਹਿਰ ਨਾਮ ਦੀ ਰੰਗਣ ਵਿੱਚ ਲਿਵ ਲੀਨ ਰਹਿੰਦੇ ਸਨ। ਪਹਿਰੇਦਾਰਭੀ ਆਪਦਾ ਸਦਾ ਸਤਿਕਾਰ ਕਰਦੇ ਤੇ ਭੈ ਖਾਂਦੇ ਸਨ। ਆਪ ਜੀ ਦਾ ਭੋਜਨ ਬੜਾ ਸਾਦਾ ਹੁੰਦਾ ਸੀ। ਤੇ ਅਠੀਂ ਪਹਿਰੀਂ ਪ੍ਰਸ਼ਾਦ ਛਕਦੇ ਸਨ। ਦਿਨ ਵਿੱਚ ਇੱਕ ਵਾਰ ਸੁਖੇ ਦੀ ਸਰਦਾਈ ਜ਼ਰੂਰ ਛਕਿਆ ਕਰਦੇ ਸਨ। ਕਿਲੇ ਦੇ ਨੌਕਰ ਦਸਦੇ ਸਨ ਕਿ ਆਪ ਦਾ ਆਪਣੇ ਦੇਸ਼ ਨਾਲ ਬਹੁਤ ਹੀ ਪਿਆਰ ਸੀ। ਜੱਦ ਕਦੇ ਵਤਨ ਦੀ ਯਾਦ ਔਂਦੀ ਤਾਂ ਬੜੇ ਵੈਰਾਗ ਵਿੱਚ ਆ ਜਾਂਦੇ। ਆਪ ਜੀ ਦੇ ਰੋਮਰੋਮਵਿਚੋਂਦੇਸ਼ ਸੇਵਾਦੇ ਪਿਆਰ ਦੀ ਝਲਕ ਉਛਾਲੇ ਮਾਰਦੀ ਸੀ। ਰੰਗੂਨ ਸ਼ਹਿਰ ਵਿੱਚ ਇਹ ਗੱਲ ਮਸ਼ਹੂਰ ਸੀ ਕਿ ਇਹ ਭੀ ਹਿੰਦੁਸਤਾਨ ਦਾ ਕੋਈ ਬਾਦਸ਼ਾਹ ਹੈ, ਪਰ ਉਸਦਾ ਨੂਰ ਵਰਸਾਉਣ ਵਾਲਾ ਦਰਸ਼ਨ, ਉਸਦੀ ਅੰਗ ਸੰਗ ਰਹਿਣ ਵਾਲੀ ਮਾਲਾ ਉਸਦੀ ਅਡੋਲਤਾ ਦਸਦੇ ਸਨ ਕਿ ਉਹ ਕਿਸੇ ਹੋਰਸ ਬਾਦਸ਼ਾਹੀ ਦਾ ਵਾਲੀ ਹੈ। ਏਸ ਨਿਰਾਲੇ ਬਾਦਸ਼ਾਹ ਦਾ ਜਨਮ ਬਸੰਤ ਰੁੱਤ ਵਿੱਚ ਹੋਇਆ ਹੋਣ ਕਰਕੇ, ਬਸੰਤ ਦੀ ਰੁੱਤ ਦੇ ਨਜ਼ਾਰੇ ਉਸਦੀ ਫਿਤਰਤ ਬਣ ਗਈ ਸੀ। ਏਸੇ ਵੇਲੇ ਇਸ ਬਸੰਤੀ ਮਾਹੀ ਦੀ ਅਠਵੰਜਵੀਂ ਬਸੰਤ ਰੁੱਤ ਆਈ ਸੀ।

ਕਹਿੰਦੇ ਹਨ ਕਿ ਬਰਮਾ ਦੇ ਲੈਫਟੀਨੈਂਟ–ਗਵਰਨਰ ਏਨ੍ਹਾਂ ਦੀ ਕਰਨੀਆਂ ਤੋਂ ਕਾਫੀ ਪ੍ਰਭਾਵਤ ਹੋ ਚੁਕੇ ਸਨ। ਜਦ ਕਦੇ ਆਪ ਜੀ ਦੀ ਇਛਾ ਬਾਹਰ ਸੈਰ ਕਰਨ ਵਾਸਤੇ ਹੁੰਦੀ ਤਾਂ ਗਵਰਨਰ ਆਪਣੀਂ ਅਠਾਂ ਘੋੜਿਆਂ ਵਾਲੀ ਬੱਘੀ ਭੇਜ ਦਿਆ ਕਰਦਾ ਅਤੇ ਖੁਲ੍ਹੀ ਸੈਰ ਕਰਨ ਦੀ ਆਗਿਆ ਦੇ ਦੇਂਦਾ ਸੀ। ਕਈ ਵੇਰ ਆਪ ਐਰਾਵਤੀ ਨਦੀ ਦੇ ਕੰਢੇ ਪਰ ਅਤੇ ਕਈ ਵਾਰ ਸ਼ਹਿਰ ਦੇ ਵਿਚਾਲੇ ਦੀ ਸੈਰ ਕਰਨ ਵਾਸਤੇ ਆਪ ਦੀ ਸਵਾਰੀ ਲੰਘਿਆ ਕਰਦੀ ਸੀ। ਜਦ ਵੀ ਸ਼ਹਿਰ ਦੇ ਵਸਨੀਕਾਂ ਨੂੰ ਆਪ ਦੇ ਬਾਹਰ ਸੈਰ ਕਰਨ ਆਵਣ ਦਾ ਪਤਾ ਲਗਦਾ ਤਾਂ ਸ਼ਮ੍ਹਾਂ ਉਪਰ ਪਰਵਾਨਿਆਂ ਵਾਂਗੂ ਉਨ੍ਹਾਂ ਰਾਹਾਂ ਵਿਚ ਖੜ੍ਹੇ ਹੋਕੇ ਦਰਸ਼ਨ ਕਰਦੇ ਤੇ ਅਦਬ ਅਤੇ ਸਤਿਕਾਰ ਨਾਲ ਸਿਰ ਨਿਵਾਕੇ ਆਪਣਾ ਪ੍ਰੇਮ ਅਰਪਣ ਕਰਦੇ।ਹਿੰਦੀ ਲੋਕ ਆਪ ਜੀ ਨੂੰ ਮਹਾਰਾਜਾ ਅਤੇ ਬਰਮੀਂ ਲੋਕ "ਫੈਆ ਜੀ" ਕਿਹਾ ਕਰਦੇ ਸਨ। ਬਰਮੀ ਜ਼ਬਾਨ ਵਿਚ 'ਫੈਆ' ਸ਼ਬਦ ਰੱਬ ਵਾਸਤੇ ਵਰਤਿਆ ਜਾਂਦਾ ਹੈ ਅਤੇ 'ਜੀ' ਦਾ ਭਾਵ ਵਡਾ। ਸਮੁੱਚੇ 'ਫੇਆ ਜੀ' ਦਾ ਭਾਵ ਹੈ ਵਡਾ ਰੱਬ।

ਇਕ ਵਾਰ ਲਾਟ ਸਾਹਿਬ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਤੁਸੀਂ ਜੋ ਕੁਝ ਭੀ ਮੰਗੋ ਮੈਂ ਹਾਜ਼ਰ ਕਰਾਂਗਾ।' ਉਸਦੇ ਬਹੁਤ ਵਾਰੀ ਕਹਿਣ ਉਪਰ ਸਤਿਗੁਰੂ ਜੀ ਨੇ ਫੁਰਮਾਇਆ ਕਿ ਜੇ ਤੂੰ ਸਭ ਕੁਝ ਦੇ ਸਕਦਾ ਹੈਂ ਤਾਂ 'ਇਕ ਵਾਰ ਸਾਨੂੰ ਆਪਣੇ ਪਿਆਰੇ ਵਤਨ ਪੰਜਾਬ ਦੇ ਦਰਸ਼ਨ ਕਰਾ ਦੇਵੇਂ' ਪਰ ਲਾਟ ਨੇ ਇਹ ਬਚਨ ਪੂਰਾ ਕਰਨ ਤੋਂ ਆਪਣੀ ਲਾਚਾਰੀ ਪ੍ਰਗਟ ਕੀਤੀ ਕਿ ਇਹ ਗਲ ਮੇਰੇ ਵਸ ਦੀ ਨਹੀਂ ਹੈ। ਹੋਰ ਕੁਝ ਕਹੋ ਤਾਂ ਮੈਂ ਹਾਜਰ ਹਾਂ। ਸਤਿਗੁਰੂ ਜੀ ਦੇ ਮਸਤਕ ਉਪਰ ਇਹ ਗਲ ਸੁਣਕੇ ਤਿਉੜੀ ਆਗਈ ਤੇ ਬੜੇ ਰੋਹ ਵਿਚ ਆਕੇ ਲਾਟ ਨੂੰ ਕਹਿਣ ਲਗੇ ! 'ਜਾਹ ਬਿਲਿਆ ਸਾਡੇ ਪਾਸੋਂ ਚਲਿਆ ਜਾਹ।' ਜੇਕਰ ਤੂੰ ਸਾਡੀ ਗਲ ਪੂਰੀ ਨਹੀਂ ਕਰਨੀ ਸੀ ਤਾਂ ਐਵੇਂ ਝੂਠਾ ਬਚਨ ਕਿਉਂ ਦਿਤਾ ! ਕਿ ਜੋ ਮੰਗੋ ਪੂਰਾ ਕਰਾਂਗਾ ? ਜਿਸ ਨਾਲ ਉਹ ਲਾਟ ਬੜਾ ਸ਼ਰਮਿੰਦਾ ਹੋਇਆ ਤੇ ਕੁਝ ਨਾ ਬੋਲ ਸਕਿਆ। ਸਤਿਗੁਰੂ ਜੀ ਨਾਮ ਦੀ ਰੰਗਣ ਵਿਚ ਮਸਤਾਨੇ ਹੋ ਗਏ ਤੇ ਬੜੇ ਵੈਰਾਗ ਵਿਚ ਆ ਗਏ !

ਉਨ੍ਹਾਂ ਦਾ ਵੈਰਾਗ ਤੇ ਵਿਆਕੁਲਤਾ ਭੀ ਅਨੋਖੇ ਰੰਗ ਦੀ ਸੀ। ਇਕ ਦਿਨ ਦੀ ਗਲ ਹੈ, ਮਾਘ ਦੀ ਮਾੜੀ ਜੇਹੀ ਠੰਢ ਲੰਘ ਚੁੱਕੀ ਸੀ। ਪੂਰਨ ਮਾਸ਼ੀ ਦੀ ਰਾਤ ਸੀ। ਰਾਤ ਦੇ ਸੰਤਰੀਆਂ ਨੇ ਆਕੇ ਨੌ ਬਜੇ ਦਾ ਘੰਟਾ ਖੜਕਾਇਆ ਸੀ। ਪਰ ਉਸ ਪਿਛੋਂ ਦੋ ਘੰਟੇ ਲੰਘ ਚੁਕੇ ਸਨ ਕਿ ਆਪ

ਬੰਗਲੇ ਵਿਚੋਂ ਨਿਕਲਦੇ ਗੋਰੇ ਸੰਤਰੀ ਦੇ ਸਾਮ੍ਹਣੇ ਆ ਖਲੋਤੇ। ਗੋਰਾ ਟਹਿਲ ਰਿਹਾ ਸੀ ਖਲੋ ਗਿਆ। ਸੰਗੀਨ ਵਾਲੀ ਬੰਦੂਕ ਮੋਢੇ ਤੋਂ ਲਾਹ ਦਿਤੀ, ਹਜ਼ੂਰ ਨੇ ਪਤਾ ਨਹੀਂ ਕੇਹੜੀ ਜ਼ਬਾਨ ਵਿਚ ਉਸ ਨੂੰ ਸਮਝਾ ਦਿਤਾ 'ਭਈ ਭਲਿਆ ਲੋਕਾ ਟਿਕ ਕੇ ਬੈਠ ਜਾ ਬੂਟਾਂ ਦਾ ਖੜਾਕ ਕਰਕੇ ਸਾਡੀ ਬਿਰਤੀ ਵਿਚ ਵਿਘਨ ਨਾ ਪਾ। ਗੋਰਾ ਚੁਪ ਕਰਕੇ ਬੈਠ ਗਿਆ ਬਾਕੀ ਦੀ ਗਾਰਦ ਖੂਬ ਗੂੜ੍ਹੀ ਨੀਂਦੇ ਸੁਤੀ ਪਈ ਸੀ ਉਹ ਸੁਫੈਦ ਬਾਣਾਂ, ਉਹੀ ਮਾਲਾ ਤੇ ਉਹੀ ਗੋੜ੍ਹੇ ਵਰਗੀ ਪਗ ਕੇਵਲ ਉਸ ਦੇਵੀ ਨਾਮ ਦੀ ਰੰਗਣ ਵਿਚ ਰਤੀ ਸਮਾਧੀ ਵਿਚ ਲੀਨ ਹੋਈ ਦਿਸ ਰਹੀ ਸੀ।

ਇਕ ਵਾਰੀ ਸਤਿਗੁਰੂ ਜੀ ਦੇ ਚਰਨਾਂ ਦੇ ਚਾਰ ਭੌਰੇ ਸਿਖਾਂ ਨੇ ਜਿਨ੍ਹਾਂ ਨੂੰ ਸਤਿਗੁਰੂ ਜੀ ਦਾ ਵਿਛੋੜਾ ਅਸਹਿ ਹੋਇਆ, ਵਿਉਂਤ ਕੀਤੀ ਕਿ ਜਿਥੇ ਭੀ ਸਤਿਗੁਰੂ ਜੀ ਹੋਵਣਗੇ ਅਸੀਂ ਲਭਕੇ ਉਨ੍ਹਾਂ ਦੇ ਦਰਸ਼ਨ ਕਰਾਂਗੇ ਅਤੇ ਆਪਣਾ ਆਪ ਉਨਾਂ ਉਪਰ ਨਛਾਵਰ ਕਰ ਦਿਆਂਗੇ।

'ਜਿਸ ਪਿਆਰੇ ਸਿਉ ਨੇਹੁ ਤਿਸਆਗੈ ਮਰਚਲੀਐ,
ਧ੍ਰਿਗ ਜੀਵਣ ਸੰਸਾਰ ਤਾਕੈ ਪਾਛੈ ਜੀਵਣਾ।''

ਦਿਲਾਂ ਵਿਚ ਪ੍ਰੇਮ ਦਾ ਉਬਾਲ ਉਠਿਆ ਤੇ ਬ੍ਰਿਹੋਂ ਵਿਛੁੰਨੇ ਗੁਰ ਸਿਖਾਂ ਨੇ ਭਗਵੇਂ ਕਪੜੇ ਪਾਕੇ ਸਾਧਾਂ ਦਾ ਭੇਸ ਧਾਰ ਲਿਆ, ਕੇਸ ਪਿਛਾਂਹ ਸੁਟ ਲਏ। ਹਥਾਂ ਵਿਚ ਕਰਮੰਡਲ ਤੇ ਡੋਰੀ, ਗਲ ਵਿਚ ਮਾਲਾ ਪਾ ਲਈਆਂ ਤੇ ਕਲਕਤਿਓਂ ਜਹਾਜ਼ ਉਪਰ ਸਵਾਰ ਹੋਕੇ ਰੰਗੂਨ ਪੁਜ ਗਏ। ਉਥੇ ਪਹੁੰਚਕੇ ਸਤਿਗੁਰੂ ਜੀ ਦੇ ਠਿਕਾਣੇ ਦਾ ਪਤਾ ਕੀਤਾ ਅਤੇ ਪੁਛਦੇ ਪੁਛਾਂਦੇ ਓਸ ਥਾਂ ਪੁਜ ਗਏ ਜਿਥੇ ਕਿ ਆਪ ਜੀ ਦਾ ਨਿਵਾਸ ਅਸਥਾਨ ਸੀ। ਓਥੇ ਜਾਕੇ ਆਪਣੇ ਨਾਵਾਂ ਦੀ ਚਿਠੀ ਲਿਖੀ ਅਤੇ ਪੱਥਰ ਨਾਲ ਬੰਨ੍ਹਕੇ ਗੋਰੇ ਸੰਤਰੀ ਦੀ ਅਖ ਬਚਾਕੇ, ਬੰਗਲੇ ਦੇ ਅੰਦਰ ਸੁਟ ਦਿਤੀ ਜੋ ਸਤਿਗੁਰਾਂ ਪਾਸ ਪੁਜ ਗਈ। ਆਪ ਜੀ ਨੇ ਪੜ੍ਹੀ ਜਿਸ ਨਾਲ ਰੋਮ, ਰੋਮ ਖਿੜ ਗਿਆ ਪਰ ਗੋਰੇ ਸਪਾਹੀਆਂ ਨੂੰ ਪਤਾ ਲਗ ਜਾਣ ਕਰਕੇ ਉਨ੍ਹਾਂ ਚਵ੍ਹਾਂ ਸਿਖਾਂ ਨੂੰ ਗ੍ਰਿਫ-ਤਾਰ ਤੇ ਕਿਸੇ ਅਡ ਥਾਂ ਬੰਦੀ ਖਾਨੇ ਵਿਚ ਪਾ ਦਿਤਾ ਗਿਆ। ਸਤਿਗੁਰੂ ਜੀ ਨੂੰ ਇਸ ਨਾਲ ਬੜਾ ਦੁਖ ਤੇ ਉਪ੍ਰਾਮਤਾ ਹੋਈ, ਬੜੇ ਰੋਹ ਵਿਚ ਆ ਗਏ ਚਿਹਰਾ ਲਾਲ ਹੋਗਿਆ ਅਤੇ ਗੋਰੇ ਸਪਾਹੀਆਂ ਵਲ ਘੂਰਕੇ ਕਹਿਣ ਲਗੇ ਕਿ ਪਾਮਰੋ! "ਤੁਸੀਂ ਸਾਡੇ ਸਿਖਾਂ ਨੂੰ ਆਵਣ ਤੋਂ ਰੋਕਦੇ ਹੋ ਏਥੇ ਕਦੇ ਅਜੇਹਾ ਸਮਾਂ ਆਵੇਗਾ ਕਿ ਝਾੜ-ਬੂਟ ਵਿਚ ਖਾਲਸਾ ਹੀ ਖਾਲਸਾ ਨਜ਼ਰੀਂ ਆਵੇਗਾ।" ਅਜ ਇਹ ਵਾਕ ਸਤਿਗੁਰੂ ਜੀ ਦਾ ਸਫਲ ਹੋਇਆ। ਲੇਖਕ ਨੂੰ ਇੰਜਨੀਅਰ ਦੀ ਹੈਸੀਅਤ ਵਿਚ ਬਰਮਾਂ ਦੀ ਸਰਵੇ ਕਰਨ ਦਾਮੌਕਾ ਮਿਲਿਆ ਸੀ ਤੇ ਮੈਂ ਬਰਮਾਂ ਦੇ ਹਰ ਪਾਸੇ ਤੇ ਕੋਨੇ ਕੋਨੇ ਵਿਚ, ਜੰਗਲਾਂ ਤੇ ਪਹਾੜਾਂ ਵਿਚ ਗਿਆ ਹਾਂ। ਮੈਨੂੰ ਹਰ ਥਾਂ ਹੀ ਗੁਰੂ ਕਾ ਸਿਖ ਨਜ਼ਰੀ ਆਇਆ ਹੈ। ਥਾਂ, ਥਾਂ ਵਿਚ ਬਸਤੀਆਂ ਤੇ ਸ਼ਹਿਰਾਂ ਵਿਚ ਸਿਖਾਂ ਦੇ ਗੁਰਦਵਾਰੇ ਹਨ, ਵਡੇ ਵਡੇ ਦੀਵਾਨ ਲਗਦੇ, ਕਾਨਫਰੰਸਾਂ ਹੁੰਦੀਆਂ ਤੇ ਸਿਖ ਧਰਮ ਦਾ ਪ੍ਰਚਾਰ ਹੁੰਦਾ ਹੈ। ਬਰਮਾਂ ਵਿਚ ਲੱਗ ਪੱਗ ਪੰਜਾਹ ਹਜ਼ਾਰ ਤੋਂ ਉਪਰ ਸਿਖਾਂ ਦੀ ਵਸੋਂ ਸੀ। ਇਹ ਸਭ ਕੁਝ ਸਤਿਗੁਰੂ ਜੀ ਦੇ ਵਾਕ ਦੀ ਬਦੌਲਤ ਹੀ ਹੋਇਆ ਹੈ। ਜਿਥੇ ਕੋਈ ਨਹੀਂ ਪੁਜਾ ਉਥੇ ਗੁਰੂ ਕਾ ਸਿਖ ਬਰਮਾਂ ਵਿਚ ਵੇਖਿਆ ਗਿਆ ਹੈ। ਜਿਥੇ ਭਾਈ ਕਲਯਾਣ ਵਰਗਾ ਇਕ ਗੁਰੂ ਕਾ ਸਿਖ ਚਲਿਆ ਜਾਵੇ ਤਾਂ ਉਥੇ ਗੁਰ-ਸਿਖੀ ਦੀ ਮਹਿਕ ਖਿੰਡ ਜਾਂਦੀ ਹੈ ਪਰ ਜਿਥੇ ਗੁਰੂ ਆਪ ਹੀ ਚਲਿਆ ਜਾਵੇ ਤਾਂ ਓਥੇ ਫੇਰ ਭਲਾ ਕੀ ਘਾਟ ਰਹਿ ਸਕਦੀ ਹੈ।

ਆਪ ਜੀ ਨੂੰ ਏਨਾਂ ਚਾਰ ਮਰ ਜੀਵੜੇ ਸਿਖਾਂ ਦੀ ਹੋਣੀ ਨਾਲ ਬੜਾ ਕਸ਼ਟ ਹੋਇਆ, ਆਪ ਦੇ ਨੇਤਰਾਂ ਦੀ ਝੜੀ ਲਗ ਗਈ, ਵੈਰਾਗ ਵਿਚ ਆ ਗਏ ਬੜੇ ਕਲਪਾਏ। ਉਸ ਦਿਨ ਤੋਂ ਸਤਿਗੁਰੂ ਜੀ ਉਪਰ ਪੈਹਰਾ ਹੋਰ ਭੀ ਕਰੜਾ ਕਰ ਦਿਤਾ ਗਿਆ। ਪਰ ਉਹ ਰਬੀ ਆਤਮਾਂ ਕਿਸੇ ਦੇ ਪੈਹਰੇ ਦੀ ਬੰਧਨ ਵਿਚ ਨਹੀਂ ਸਨ। ਉਹ ਤਾਂ ਇਕ ਰਬੀ ਹੁਕਮ ਦੀ ਪਾਲਨਾਂ ਕਰਕੇ ਤੇ ਆਪਣੇ

ਚੋਜਾਂ ਦੇ ਖੇਲ ਵਿਖਾ ਰਹੇ ਸਨ ! ਕਿਉਂਕਿ, ਪਹਿਰੇ ਵਾਲਿਆਂ ਦੀ ਜ਼ਬਾਨੀ ਕਈ ਵਾਰੀਂ ਸੁਣਿਆ ਗਿਆ ਸੀ ਕਿ "ਸਾਮ੍ਹਣੇਂ ਦਰਵਾਜ਼ੇ ਵਿਚ ਪਹਿਰਾ ਖੜਾ ਹੈ ਪਰ ਆਪ ਬਾਹਰ ਵਲੋਂ ਤੁਰੇ ਔਂਦੇ ਵੇਖੇ ਗਏ ਹਨ। ਕੇਸੀਂ ਇਸ਼ਨਾਨ ਕਰਕੇ ਤੇ ਕਈ ਵਾਰ ਬੰਗਲੇ ਤੋਂ ਬਾਹਰ ਵਾਰ ਕੇਸ ਹਰੇ ਕਰ ਦਿਆਂ ਕਈਆਂ ਨੇ ਵੇਖਿਆ ਹੈ।" ਏਸਤਰਾਂ ਦੇ ਉਨ੍ਹਾਂ ਦੇ ਕਈ ਨਿਰਾਲੇ ਚੋਜ ਤੇ ਕਰਾਮਾਤਾਂ ਮਸ਼-ਹੂਰ ਹਨ ਜਿਸ ਤੋਂ ਪੈਹਰੇ ਵਾਲੇ ਭੀ ਅਸਚਰਜ ਹੁੰਦੇ ਸਨ ਤੇ ਉਨ੍ਹਾਂ ਦੀ ਕਰਨੀ ਤੋਂ ਪਰਭਾਵਤ ਹੋਕੇ ਆਪ ਜੀ ਦੇ ਕਰਤੱਵਯ ਵਿਚ ਕਦੇ ਦਖਲ ਨਾ ਦੇਂਦੇ ਸਨ।

ਉਪਰੋਕਤ ਵਾਕਿਯਾਤ ਦੇ ਕੁਝ ਸਮੇਂ ਮਗਰੋਂ ਆਪ ਜੀ ਨੂੰ ਏਥੇ ਰਖਣ ਵਿਚ ਸ੍ਰਕਾਰ ਦੀ ਤਸਲੀ ਨਾ ਹੋਈ ਤੇ ਰੰਗੂਨ ਸ਼ੇਹਰ ਤੋਂ ਦੂਰ ਮੌਲਮੀਨ ਤੋਂ ਅਗੇ ਇਕ ਐਮਹਰਸਟ ਜ਼ਿਲੇ ਦੇ ਪਿੰਡ ਵਿਚ ਰਖਿਆ ਗਿਆ ਤੇ ਫੇਰ ਉਸ ਤੋਂ ਭੀ ਅਗੇ ਆਪ ਜੀ ਨੂੰ ਮਰਗੋਈ ਲੈ ਗਏ। (ਰੰਗੂਨ ਤੋਂ ਮਗਰੋਂ ਦੇ ਖੋਜ ਭਰੇ ਹਾਲਾਤ ਮੇਰੇ ਪਾਸ ਬਹੁਤ ਸਾਰੇ ਇਕਠੇ ਕੀਤੇ ਹੋਏ ਹਨ। ਕਦੇ ਸਤਿਗੁਰੂ ਜੀ ਦੀ ਕ੍ਰਿਪਾ ਹੋਈ ਤਾਂ ਇਕ ਲੜੀ ਵਿਚ ਪ੍ਰੋਕੇ ਆਪਣੀ ਕਲਮ ਰਾਹੀਂ ਅੰਕਿਤ ਕਰਾਂਗਾ)

ਉਪ੍ਰੋਕਤ ਵਿਰਤਾਂਤ ਤੇ ਅਨੋਖੀਆਂ ਗਲਾਂ ਕੋਈ ਅਖੌਤੀ ਨਹੀਂ ਹਨ । ਸਗੋਂ ਉਨ੍ਹਾਂ ਦੀ ਜ਼ਬਾਨੀ ਸੁਣੀਆਂ ਹਨ ਜਿੰਨ੍ਹਾਂ ਨੇ ਸਭ ਕੁਝ ਆਪਣੀ ਅਖੀਂ ਡਿਠਾ ਤੇ ਕੰਨੀ ਸੁਣਿਆ । ਪ੍ਰੇਮੀ ਪਾਠਕ ਜੀ ਜ਼ਰਾ ਆਪਣੇ ਚਿਤ ਵਿਚ ਹਲੂਣਾਂ ਮਾਰੋ ਅਤੇ ਯਾਦ ਕਰੋ ਉਸ ਪਿਆਰੇ ਦੇ ਕੌਤਕਾਂ ਨੂੰ ਜਿਸ ਨੇ ਆਪਣੇ ਦੇਸ਼ ਤੇ ਪੰਥ ਦੀ ਖਾਤਰ ਵਤਨ ਨੂੰ ਛਡਿਆ ਤੇ ਬੇਵਤਨ ਹੋਏ ਅਤੇ ਏਡੇ ਵਡਮੁੱਲੇ ਰਬੀ ਜੀਵਨ ਦੀ ਕੁਰਬਾਨੀ ਕਰਕੇ ਸਾਡੇ ਜੀਵਨਾਂ ਨੂੰ ਜ਼ਿੰਦਾ ਰਖਿਆ।

ਆਪ ਬਰ੍ਹਮਾਂ ਦੇਸ਼ ਵਿੱਚ ਨਜ਼ਰ ਬੰਦ ਹੋਕੇ ਜਾਂ ਜਲਾਵਤਨ ਹੋਣ ਨਹੀਂ ਸਨ ਗਏ,ਬਲਕਿ ਬਰ੍ਹਮਾਂ ਦੇਸ ਦੀ ਸੜੀ-ਸੁਕੀ ਧਰਤੀ ਵਿੱਚ ਅੰਮ੍ਰਿਤ ਰੂਪੀ ਨਾਮ ਦਾ ਬੀਜ ਬੀਜਣ, ਭੁੱਲੇ ਜੀਵਾਂ ਨੂੰ ਨਾਮ ਦਾ ਉਪਦੇਸ਼ ਦੇਣ ਤੇ ਉਜੜੇ ਦੇਸ਼ ਨੂੰ ਵਸਾਉਣ ਗਏ ਸਨ। ਜਿਥੇਜਿਥੇ ਆਪ ਜੀ ਦੇ ਚਰਨ ਕਮਲ ਪਏ ਉਹ ਥਾਂ, ਉਹ ਗਿਰਾਂ ਪਵਿਤ੍ਰ ਹੋਏ। ਜਿਸਦੀ ਜਿਉਂਦੀ ਜਾਗਦੀ ਮਿਸਾਲ ਅੱਜ ਅੱਖਾਂ ਦੇ ਸਾਮ੍ਹਣੇ ਉਹ ਰੰਗੂਨ ਸ਼ਹਿਰ ਵਸਦਾ ਹੈ ਜਿਸਦੀ ਕਾਇਆਂ ਹੀ ਪਲਟੀ ਗਈ ਹੈ।

ਜਿਸ ਬੰਗਲੇ ਵਾਲੀ ਥਾਂ ਆਪਜੀ ਦਾ ਨਿਵਾਸ ਹੋਇਆ ਸੀ ਉਹ ਥਾਂ ਆਪ ਜੀ ਦੇ ਦੈਵੀ ਚਰਨਾਂ ਦੀ ਛੋਹ ਪ੍ਰਾਪਤ ਕਰਕੇ ਪਵਿਤ੍ਰ ਹੋ ਗਈ ਅਤੇ ਅੱਜ ਓਥੇ ਇਕ ਬੜਾ ਵਡਾ ਤੇ ਵਿਸ਼ਾਲ "ਸੁਨਿਹਰੀ ਮੰਦਰ" ਬਣਿਆ ਹੋਇਆ ਹੈ। ਜਿਸਨੂੰ ਬਰ੍ਹਮੀਂ ਜ਼ਬਾਨ ਵਿੱਚ "ਸੂਲੇ-ਫੈਆ (ਸੂਲੇ ਪੈ ਗੋਡਾ) ਕਹਿੰਦੇ ਹਨ। ਬਰ੍ਹਮੀ ਜ਼ਬਾਨ ਵਿੱਚ 'ਸੂ' ਦਾ ਭਾਵ ਅੰਗ੍ਰੇਜ਼ੀ ਵਿੱਚ 'ਰੀਵਾਰਡ' ਹੈ। ਅਤੇ ਪੰਜਾਬੀ ਵਿੱਚ ਅਸੀਂ 'ਬਖਸ਼ਸ਼ਾਂ' ਕਹਿ ਸਕਦੇ ਹਾਂ, ਏਸੇਤਰ੍ਹਾਂ 'ਲੇ' ਦਾ ਭਾਵ ਭੰਡਾਰ ਬਣਦਾ ਹੈ। ਸੂ ਅਤੇ ਲੇ ਨੂੰ ਜੋੜਿਆਂ ਬਣਦਾ ਹੈ "ਬ਼ਖਸ਼ਸ਼ਾਂ ਦਾ ਭੰਡਾਰ" 'ਫੈਆ' ਰੱਬ ਨੂੰ ਕਹਿੰਦੇ ਹਨ। ਇਸ ਲਈ ਸਾਰੇ "ਸੂਲੇ ਫੈਆ" ਸ਼ਬਦ ਦਾ ਭਾਵ ਹੋਇਆ—"ਰੱਬੀ ਬਖਸ਼ਿਸ਼ਾਂ ਦੇ ਭੰਡਾਰ ਦਾ ਮੰਦਰ" ਇਹ ਸੁਨਹਿਰੀ ਮੰਦਰ ਬਰ੍ਹਮੇਂ ਬੋਧੀਆਂ ਦਾ ਮਹਾਨ ਵਡਾ ਪੂਜਨੀਕ ਅਸਥਾਨ ਬਣ ਗਿਆ ਹੈ, ਸ਼ਹਿਰ ਦੇ ਅਤੇ ਬਾਹਰ ਦੇ ਹਜਾਰਾਂ ਲੋਕ ਰੋਜਾਨਾਂ ਇਸ ਮੰਦਰ ਦੀ ਪਵਿਤ੍ਰ ਯਾਤਰਾ ਕਰਕੇ ਆਪਣਾਂ ਜਨਮ ਸਫਲਾ ਕਰਦੇ ਹਨ। ਇਹ ਸੁਨਹਿਰੀ ਮੰਦਰ ਸਾਰੇ ਸ਼ਹਿਰ ਨਾਲੋਂ ਉੱਚਾ ਤੇ ਸ਼ਹਿਰ ਦੇ ਐਨ ਕੇਂਦਰ ਵਿੱਚ ਅਸਥਾਪਤ ਹੈ। ਜਿਥੋਂ ਦੋ ਵਡੀਆਂ ਸੜਕਾਂ, ਸੂਲੇ-ਪੈਗੋਡਾ ਰੋਡ ਅਤੇ ਫ੍ਰੇਜ਼ਰ-ਸਟਰੀਟ ਇਕ ਦੂਜੇ ਨੂੰ ਕਰਾਸ ਕਰ-ਦੀਆਂ ਹਨ, ਓਥੇ ਐਨ ਮੱਧ ਵਿੱਚ ਇਸ ਮੰਦਰ ਦਾ ਥਾਂ ਹੈ। ਲਾਗੇ ਹੀ ਰੰਗੂਨ ਕਾਰਪੋਰੇਸ਼ਨ ਦੇ ਦਫ-ਤਰ ਦੀ ਇਮਾਰਤ ਅਤੇ ਹੋਰ ਵਡੀਆਂ ਉਚੀਆਂ ਇਮਾਰਤਾਂ ਖੜੀਆਂ ਹਨ। ਸੂਲੇ-ਪੈਗੋਡਾ ਰੋਡ ਅਜ ਰੰਗੂਨ ਦਾ ਸੱਭ ਤੋਂ ਚੌੜਾ ਅਤੇ ਖ਼ੂਬ ਸੂਰਤ ਬਜ਼ਾਰ ਹੈ।

ਧੰਨ ਹੈ ਸਤਿਗੁਰੂ ਜੀ ਦਾ ਜੀਵਨ ਅਤੇ ਧੰਨ ਹੈ ਉਹ ਪਵਿਤ੍ਰ ਧਰਤੀ ਜਿਥੇ ਕਿ ਆਪ ਦੇ ਚਰਨ ਕਮਲ ਪਏ ਹਨ ਅਤੇ ਧੰਨ ਹਨ ਉਹ ਪਰਮ-ਮਨੁਖ ਜੀਵੜੇ ਜਿਨ੍ਹਾਂ ਨੇ ਆਪ ਜੀ ਦੇ ਨੂਰਾਨੀ ਜਲਵੇ ਦੇ ਦਰਸ਼ਨਾਂ ਦੀ ਝਲਕ ਪ੍ਰਾਪਤ ਕਰਕੇ ਤੇ ਆਪਣੇ ਹਿਰਦਿਆਂ ਨੂੰ ਖਿੜਾ ਲਿਆ ਹੈ। ਅੱਜ ਉਸ ਵਿਛੜੇ ਮਾਹੀ ਦਾ ਜਨਮ ਦਿਹਾੜਾ ਹੈ। ਭਾਗਾਂ ਭਰੀ ਬਸੰਤਰੁੱਤ ਵਡੇ ਉਤਸ਼ਾਹ ਤੇ ਖੇੜੇ ਨਾਲ ਉਸ ਅਰਸ਼ੀ ਪਿਆਰ ਦੇ ਸੋਮੇ ਦਾ ਸਵਾਗਤ ਕਰਨ ਵਾਸਤੇ ਆਪਣਾਂ ਆਪ ਨਿਛਾਵਰ ਕਰ ਰਹੀ ਹੈ। ਆਓ! ਅਸੀਂ ਭੀ ਅੱਜ ਸਾਰ ਮਿਲਕੇ, ਉਸਦੇ ਪਿਆਰ ਦੇ ਕਲਾਵੇ ਭਰੀਏ ਅਤੇ ਆਪਣੇ ਤਨਾਂ ਮਨਾਂ ਦੀਆਂ ਬਿਰਤੀਆਂ ਇਕਾਗਰ ਕਰਕੇ ਉਸ ਦੀ ਜੀਵਨ-ਯਾਦ ਦੀ ਮਿੱਠੀ ਫੁਹਾਰ ਨਾਲ ਹਿਰਦੇ ਸ਼ਾਂਤ ਕਰੀਏ, ਉਸਦੇ ਰਾਹ ਵਿੱਚ ਆਪਣੇ ਨੇਤਰ ਵਿਛਾਈਏ ਅਤੇ ਹੇਠ ਲਿਖੇ ਸ਼ਬਦ ਦੀ ਤੁਕ ਨਾਲ ਉਨ੍ਹਾਂ ਦਾ ਸੁਆਗਤ ਕਰੀਏ:–

"ਨਸ ਵੰਞਹੁ ਕਿਲ ਵਿਖਹੁ ਕਰਤ ਘਰਿ ਆਇਆ"

## ਰਾਮ ਜੀ ਥੇ ਕੋ ਆਯਾ ਨੀ

[ ਬਾਗੜੀ ਕਵਿਤਾ ]

[ਸ੍ਰੀ ਰਤਨ ਸਿੰਘ ਜੀ ਐ.ਨ ਡੀ. ਸੁਹਾਵਾ ਸਾਹਿਬ

ਰਾਮ ਜੀ! ਥੇ ਕੋ ਆਯਾ ਨੀ!
ਥਾਰੇ ਹੁਕਮ ਰੇ ਕਾਰਣ ਘਣੀ ਮਾਲਾ ਫੇਰੀ।
ਹਵਨ ਕਰਿਆਂ ਟੂਟੀ ਭਾਂਗੀ ਝੂਪੜਿਆਂ ਨੇ ਸੂੰਵਾਰੀ।
ਝਾੜ ਬੁਹਾਰ ਰਾਸਤਾ ਸੂਥਰਾ ਕਰਿਆ ਹਾ।
ਪਣ, ਥੇ ਕੋ ਆਯਾ ਨੀ!
ਜਠੇ ਕਹਯੋ, ਬਠੇ ਪਾਠ ਭੀ ਕਰਯਾ।
ਸੰਝਯਾ ਦਿਯਾ ਭੀ ਜੋਯਾ ਹਾ।
ਘਣੇ ਕੋਡ ਸੁ ਫੂਲ ਭੀ ਤੋੜਯਾ।
ਪੂਜਾ, ਰੀ ਸਾਮਗਰਿਆਂ ਬੀ ਭੇਲੀ ਕਰੀ।
ਘਣੇ ਹਰਣ ਅਰ ਚਾਵ ਸੁ ਅੜੀਕਨ ਲਾਗਾ।
ਪਣ, ਚੀਨੀ ਵਾਲਾ!
ਥੇ ਕੋ ਆਯਾ ਨੀ!
ਅੜੀਕਤਾ, ਅੜੀਕਤਾ ਦਿਨ ਬੀਤ ਗੀਆ।
ਆਸ ਨਿਰਾਸ ਹੂਗੀ, ਫੂਲ ਅਲਸਾ ਗਿਆ।
ਪੂਜਾ, ਰੀ ਸਾਮਗਰਿਆ ਬਾਸੀ ਹੂਗੀ।
ਦਿਵਾ ਬੁਝ ਗਿਯਾ। ਪਣ ਰਾਮ ਜੀ,
ਥੇ ਕੋ ਆਯਾ ਨੀ!
ਆਜ ਬੀ ਰੇਹ, ਰੇਹ, ਰ ਹਾਬਕਾ ਆਵੇ।
ਟੀਸ ਉਠੇ, ਕਸਕ ਬਢੇ, ਚੀਨੀ ਵਾਲਾ!
ਥੇ ਬੀ ਦਿਨ ਕੇਹ, ਰ ਭੀ ਕਯੂ ਕੋਨੀ ਆਯਾ।

(ਬਾਗੜੀ ਅਰਥ)

ਥੇ–ਤੁਸੀਂ
ਕੋ–ਨਹੀਂ
ਥਾਰੇ–ਤੁਹਾਡੇ
ਘਣੀ–ਬਹੁਤੀ
ਟੂਟੀ ਭਾਂਗੀ–ਟੁਟੀ ਫੁਟੀ
ਸੂੰਵਾਰੀ–ਠੀਕ ਕੀਤੀ
ਸੂਥਰਾ–ਸਾਫ
ਪਣ–ਲੇਕਿਨ
ਜਠੇ–ਜਹਾਂ
ਬਠੇ–ਵਹੀਂ
ਸੰਝਯਾ–ਸ਼ਾਮੀ
ਜੋਯਾ–ਜਲਾਨਾ
ਕੋਡ–ਇਛਾ
ਭੇਲੀ–ਇਕਠੀ
ਹਰਣ–ਖੁਸੀ
ਚਾਵ–ਇਛਾ
ਅੜੀਕਣ–ਇੰਤਜ਼ਾਰ
ਅਲਸਾਗਿਆ–ਕੁਮਲਾ ਜਾਨਾ (ਸੁਸਤ ਹੋ ਜਾਨਾ
ਬਾਸ–ਬੇਹੀ
ਰੇ, ਰੇ–ਠਹਰ, ਠਹਰ
ਹਾਬਕਾ ਆਵੇ–ਯਾਦ ਆਵੇ
ਟੀਸ–ਦੁਖ
ਕਸਕ–ਕਰਕ

# ਜਾਗ ਧਰਮੀਆਂ ਸ਼ੇਰਾ !

(ਸ਼੍ਰੀ ਮਾਨ ਸੰਤ ਸੰਤੋਖ ਸਿੰਘ ਜੀ ਸੰਤ ਨਗਰ)

ਉਠ ਜਾਗ ਧਰਮੀਆਂ ਸ਼ੇਰਾ ਹੁਣ ਵੇਲਾ ਨਹੀਂ ਹੁੰਗਲਾਵਣ ਦਾ।
ਰੋਂਦੇ ਪੇ ਵੇਖ ਗਰੀਬਾਂ ਨੂੰ ਚੰਗਾ ਨਹੀਂ ਕੰਮ ਮੁਸਕਾਵਣ ਦਾ।
ਹੁਣ ਚੰਨ ਦੀਆਂ ਰਿਸ਼ਮਾਂ ਚੋਂ ਦੁਨੀਆਂ ਵਿਚ ਅਗ ਪਈ ਵਰ੍ਹਦੀ ਏ।
ਰਹਿਮਤ ਦੀਆਂ ਲਾਹ ਪੁਸ਼ਾਕਾਂ ਨੂੰ ਜ਼ੁਲਮਾਂ ਦੀ ਪਹਿਨੀ ਬਰਦੀ ਏ।
ਤਕ ਆਈ ਰੁਤ ਬਸੰਤੀ ਨੂੰ ਚੰਬੇ ਦੇ ਫੁਲ ਕੁਮਲਾਂਦੇ ਨੇ।
ਸਾਗਰ ਦੀਆਂ ਲਹਿਰਾਂ ਤਕ ਤਕ ਕੇ ਕਈ ਦਿਲ ਰੁੜਦੇ ਜਾਂਦੇ ਨੇ।
ਟੁਟੀ ਜ਼ੰਜੀਰ ਗੁਲਾਮੀ ਦੀ ਡਿਠਾ ਨਹੀਂ ਸੁਖ ਆਜ਼ਾਦੀ ਦਾ।
ਰੁਤ ਖਿਜ਼ਾਂ ਦੇ ਭਰਵੇਂ ਜੋਬਨ ਵਿਚ ਖਿੜਿਆ ਏ ਫੁਲ ਬਰਬਾਦੀ ਦਾ।
ਪਾਪਾਂ ਦੇ ਚੀੜੇ ਗਾਰੇ ਵਿਚ ਫਸਿਆ ਏ ਭਾਰਤ ਤੇਰਾ ਹੁਣ।
ਤੂੰ ਆਪਣਾ ਆਪ ਬਚਾਵਣ ਲਈ, ਉਠ ਨਾਮਧਾਰੀਆ ਸ਼ੇਰਾ ਹੁਣ।
ਪੋਲੇ ਜਹੇ ਮੂੰਹ ਨਾਲ ਕਹੀਦਾ ਹੈ ਸਾਡੀ ਤਾਂ ਏਹ ਗਊ ਮਾਤਾ ਏ।
ਥਾਂ ਥਾਂ ਤੇ ਠੇਡੇ ਖਾਂਦੀ ਏ ਕੀ ਕਦਰ ਤੂੰ ਇਹਦਾ ਜਾਤਾ ਏ।
ਉਸ ਦੇ ਲਈ ਦੇਸ ਆਜ਼ਾਦ ਕੀਤਾ ਗਲ ਜਿਸਦੇ ਛੁਰੀ ਪਈ ਚਲਦੀ ਏ।
ਉਸਦੇ ਲਈ ਵਿਚ ਸਮੁੰਦਰ ਦੇ ਦੂਣੀ ਹੋ ਹੋ ਅਗ ਬਲਦੀ ਏ।
ਛੱਤਰੀ ਤੇ ਪੰਡਤ ਸੇਵਾ ਥਾਂ ਬਣ ਗਏ ਵਿਉਪਾਰੀ ਇਸਦੇ ਨੇ।
ਲਖ ਲਾਹਣਤ ਉਸਦੇ ਜੀਵਣ ਨੂੰ ਇਹ ਕਰਤਬ ਹੋਗਏ ਜਿਸਦੇ ਨੇ।
ਅਖੀਆਂ ਚੋਂ ਹੰਝੂ ਡੁਲਦੇ ਨੇ ਬੀਤੀ ਜਾਂ ਯਾਦ ਆ ਜਾਂਦੀ ਏ।
ਡੇਰਾਂ ਦੀਆਂ ਮੋਈਆਂ ਰੂਹਾਂ ਨੂੰ ਮੁੜਕੇ ਉਹ ਜਿੰਦਾਂ ਪਾਂਦੀ ਏ।
ਦੁਖ ਝਲਣਾਂ ਨਾਂ ਮਜ਼ਲੂਮਾਂ ਦਾ ਬਸ ਕਿਸੇ ਦੇ ਬਦਲੇ ਮਰ ਜਾਣਾ।
ਮੋਹ ਤਜਕੇ ਖਾਕੀ ਪੁਤਲੇ ਦਾ ਨਾਂ ਸਦਾ ਲਈ ਜ਼ਿੰਦਾ ਕਰ ਜਾਣਾ।
ਕਰ ਯਾਦ ਹੀਰਾ ਸਿੰਘ ਸੂਰੇ ਨੂੰ ਤੂੰ ਹੰਭਲਾ ਮਾਰ ਦਲੇਰਾ ਹੁਣ।
ਭਾਰਤ ਦੀ ਸ਼ਾਨ ਵਧਾਵਣ ਲਈ ਉਠ ਜਾਗ ਧਰਮੀਆਂ ਸ਼ੇਰਾ ਹੁਣ।
ਤੇਰੇ ਹੀ ਵੀਰਾਂ ਅੰਮ੍ਰਿਤ ਸਰ ਗਊਆਂ ਦੇ ਤਾਂਈਂ ਛੁਡਾ ਦਿਤਾ।
ਜ਼ਾਲਮ ਜੋ ਜ਼ੁਲਮ ਕਮੌਂਦੇ ਸੀ ਉਹਨਾਂ ਨੂੰ ਮਾਰ ਮੁਕਾ ਦਿਤਾ।
ਮਾਰੇ ਨੇ ਬੁਚੜ ਹਸ ਹਸ ਕੇ ਹਾਕਮ ਦੇ ਸਾਹਵੇਂ ਬੋਲੇ ਸੀ।
ਰੱਸੇ ਪਾ ਗਲ ਵਿਚ ਫਾਸੀ ਦੇ ਸਚ ਧਰਮ ਦੇ ਸੌਦੇ ਤੋਲੇ ਸੀ:
ਧਬਾ ਨ ਆਪਣੀ ਅਣਖ ਨੂੰ ਲਾ ਬਲਧਾਰ ਤੂੰ ਉਠ ਬਹਾਦਰ ਬਣ।
ਲਗੇ ਇਸ ਦਾਗ ਨੂੰ ਧੋ ਕੇ ਤੇ ਦੁਨੀਆਂ ਵਿਚ ਚਿੱਟੀ ਚਾਦਰ ਬਣ।
ਗਊ ਸ਼ਾਨ ਪੰਜਾਬ ਹੈ ਤੇਰੇ ਦੀ ਇਸਦਾ ਨਾਮ ਨਿਸ਼ਾਨ ਭੁਲਾਵੀਂ ਨਾ।
ਕੀਤੀ ਹੋਈ ਇਸ ਦੀ ਨੇਕੀ ਤੇ ਗਫਲਤ ਦਾ ਦਾ ਘਾਟਾ ਪਾਵੀਂ ਨਾ।

# ਸਦ ਉਪਦੇਸ਼



ਸ੍ਰੀ ਸਤਿਗੁਰੂ ਜੀ ਭੋਜਨ ਉਪਰੰਤ ਕੁਝ ਪਰਦੇਸੀ ਪਰਾਹੁਣਿਆਂ ਨੂੰ ਸ਼ਾਕਾਹਾਰ ਤੇ ਨਾਮਧਾਰੀ ਨੁਕਤਾ ਨਜ਼ਰ ਪੇਸ਼ ਕਰ ਰਹੇ ਹਨ।

# ਸਤਿਗੁਰ ਮੇਰਾ ਵਡ ਸਮਰਥਾ

[ਸੰਤ ਗੁਰਬਚਨ ਸਿੰਘ ਜੀ (ਰੋਡੇ) ਦਮਦਮਾ

ਉਚਾ ਲੰਮਾ ਜੁਆਨ ਜਿਹੜਾ ਪੰਜਾਹਾਂ ਵਿਚੋਂ ਵੀ ਫੌਰਨ ਪਛਾਣਿਆ ਜਾ ਸਕਦਾ ਹੈ ਸਤਿਗੁਰੂ ਜੀ ਦੇ ਹੁਕਮਾਂ ਨੂੰ ਪੂਰਿਆਂ ਕਰਨ ਤੇ ਕਰਵਾਣ ਲਈ ਸਦਾ ਉਤਾਵਲਾ ਰਹਿਣ ਵਾਲਾ। ਖਾਸ ਕਰ ਅਖੰਡ ਪਾਠਾਂ ਦੇ ਸਬੰਧ ਵਿਚ ਸਦਾ ਸਤਿਗੁਰੂ ਜੀ ਦੇ ਧਿਆਨ ਦਾ ਪਾਤਰ। ਰੋਡਿਆਂ (ਫੀਰੋਜ਼ਪੁਰ) ਤੋਂ ਜ਼ਮੀਨ ਨੂੰ ਦਮਦਮੇ ਖਰੀਦ ਲਈ ਹੈ ਜੀਵਨਨਗਰ ਦੇ ਨਜ਼ਦੀਕ ਰਹਿਕੇ ਹੀ ਗੁਰੂ ਚਰਨਾਂ ਵਿਚ ਉਮਰਾ ਬਿਤਾਣ ਦੀ ਰੀਝ ਹੈ। ਉਹਨਾਂ ਵਲਵਲਿਆਂ ਨੂੰ ਉਸਨੇ ਬਿਨਾਂ ਕਿਸੇ ਵਾਧੂ ਮਸਾਲੇ ਦੇ ਅੰਕਿਤ ਕੀਤਾ ਹੈ, ਜਿਨਾਂ ਦੇ ਰੰਗ ਵਿਚ ਇਸਦਾ ਅੰਦਰ ਬਾਹਰ ਰੰਗਿਆ ਹੋਇਆ ਹੈ। [ਕਵੀ.

ਜਦੋਂ ਜਦੋਂ ਵੀ ਧਰਤੀ ਤੇ ਉਪਦਰ, ਪਾਪਾਂ ਦਾ ਜੋਰ ਤੇ ਕਲਹਿ ਕਲੇਸ਼ ਦਾ ਜੋਰ ਹੁੰਦਾ ਹੈ, ਤਾਂ ਧਰਤੀ ਪੁਕਾਰ ਕਰਦੀ ਹੈ ਕਿ ਮੇਰੇ ਪਾਸੋਂ ਪਾਪਾਂ ਦਾ ਭਾਰ ਚੁਕਿਆ ਨਹੀਂ ਜਾਂਦਾ ਓਦੋਂ ਫੇਰ ਸ੍ਰਿਸਟੀ ਦਾ ਉਧਾਰ ਕਰਨ ਲਈ ਅਵਤਾਰ ਦੇਹ ਧਾਰਕੇ ਕ੍ਰਿਪਾਲਤਾ ਕਰਦੇ ਹਨ। ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਸੰਮਤ ੧੮੭੨ ਬਿਕ੍ਰਮੀ ਬਸੰਤ ਪੰਚਮੀਂ ਵੀਰਵਾਰ ਵਾਲੇ ਦਿਨ ਏਸ ਸੰਸਾਰ ਦੇ ਪਾਪਾਂ ਨੂੰ ਨਸ਼ਟ ਕਰਨ ਲਈ ਆਏ। ਧਰਤੀ ਦੇ ਭਾਗ ਜਾਗ ਪਏ, ਜਦੋਂ ਸ੍ਰਿਸ਼ਟੀ ਤੇ ਸ੍ਰੀ ਸਤਿਗੁਰੂ ਜੀ ਮੇਹਰ ਭਰੀ ਨਿਗਾਹ ਕਰਕੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ। ਸਤਿਗੁਰੂ ਜੀ ਬੜੇ ਬੜੇ ਕੌਤਕ ਕੀਤੇ ਅਤੇ ਬਹੁਤ ਜੀਆਂ ਦਾ ਉਧਾਰ ਕੀਤਾ। ਸ੍ਰੀ ਸਤਿਗੁਰੂ ਜੀ ਜਦੋਂ ਸਤਿਗੁਰੂ ਬਾਲਕ ਸਿੰਘ ਜੀ ਦਾ ਦਰਸ਼ਨ ਕਰਨ ਲਈ ਹਜਰੋਂ ਗਏ ਤਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਬਚਨ ਕੀਤਾ ਕਿ ਆਓ ਠਾਕੁਰ ਜੀ ਆਪਣੀ ਅਮਾਨਤ ਸਾਂਭੋ। ਸੋ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਪੰਜ ਪੈਸੇ ਤੇ ਨਲੀਏਰ ਲੈਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਗੇ ਧਰਕੇ ਆਖਿਆ ਕਿ ਹੁਣ ਤੁਸੀਂ ਆਪਣੀ ਕਾਰ ਚਲਾਉ।

ਸ੍ਰੀ ਗ੍ਰੰਥ ਸਾਹਿਬ ਦੀ ਤੁਕ ਸਚ ਕਰ ਵਖਾਈ: 'ਸੋਲਹ ਕਲਾ ਸੰਪੂਰਨ ਫਲਿਆ ਅਨਤ ਕਲਾ ਹੋਇ ਠਾਕਰ ਚੜਿਆ'

ਜਿਧਰ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੌਰਾ ਕਰਦੇ ਬੇਅੰਤ ਸੰਗਤ ਸ੍ਰੀ ਸਤਿਗੁਰੂ ਜੀ ਦਾ ਦਰਸ਼ਨ ਕਰਕੇ ਮਸਤ ਹੋ ਜਾਂਦੀ। ਜਦੋਂ ਏਸਤਰਾਂ ਦਾ ਪਰਤਾਪ ਸ੍ਰੀ ਸਤਿਗੁਰੂ ਜੀ ਦਾ ਫੈਲ ਗਿਆ ਤਾਂ ਰਾਜੇ ਮਹਾਰਾਜੇ ਤੇ ਅੰਗ੍ਰੇਜ਼ਾਂ ਨੂੰ ਫਿਕਰ ਪੈਗਿਆ ਕਿ ਏਸ ਤਰਾ ਤਾਂ ਬਾਬਾ ਰਾਮ ਸਿੰਘ ਸਾਡਾ ਰਾਜ ਖੋਹ ਲਵੇਗਾ।

ਮਲੇਰ ਕੋਟਲੇ ਸਿੰਘਾਂ ਨੇ ਬੁਚੜ ਮਾਰੇ ਅਤੇ ਸਰਕਾਰ ਨੇ ਸਿੰਘਾਂ ਨੂੰ ਬਗੈਰ ਮੁਕਦਮਾਂ ਕੀਤੇ ਤੋਂ ਤੋਪਾਂ ਨਾਲ ਉਡਾ ਦਿਤਾ, ਉਸਤੋਂ ਬਾਦ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਨੂੰ ਬਿਨਾ ਕਿਸੇ ਗਲ ਤੋਂ ਪ੍ਰਦੇਸ ਨੂੰ ਲੈ ਗਏ।

ਉਸ ਵੇਲੇ ਸਰਕਾਰ ਨੇ ਦੋ ਗੁਨਾਹ ਕੀਤੇ। ਇਕ ਤਾਂ ਸਿੰਘਾਂ ਨੂੰ ਬਗੈਰ ਮੁਕਦਮਾਂ ਚਲਾਏਤੋਪਾਂ ਨਾਲ ਉਡਾਇਆਦੂਜੇ ਸ੍ਰੀ ਸਤਿਗੁਰੂ ਜੀ ਨੂੰ ਬਗੈਰ ਕੋਈ ਦੋਸ਼ ਸਾਬਤ ਕਰਨ ਦੇ ਪ੍ਰਦੇਸ ਲੈ ਗਏ। ਐਵੇਂ ਤਾਂ ਨਹੀਂ ਸਿਆਣਿਆਂ ਨੇ ਤਤ ਕਢੇ, ਕਿ ਤਪੋਂ ਰਾਜ ਤੇ ਰਾਜੋਂ ਨਰਕ। ਏਸ ਤਰਾਂ ਦੇ ਅਨ-ਰਥ ਕਰਨ ਨਾਲ ਹੀ ਬਾਦਸ਼ਾਹਾਂਨੂੰਨਰਕਮਿਲਿਆ ਕਰਦੇ ਹਨ।

ਸ੍ਰੀ ਸਤਿਗੁਰੂ ਜੀ ਪ੍ਰਦੇਸ ਨੂੰ ਜਾਣ ਲਗੇ, ਗੁਰੂ ਹਰੀ ਸਿੰਘ ਨੂੰ ਅਪਣੀ ਕਾਰ ਸੰਭਾਲ ਗਏ ਸਨ, ਅਤੇ ਹੁਕਮ ਦੇ ਗਏ ਸਨ ਕਿ ਮੇਰੇ ਧਕੇ ਨੂੰ ਇਹ ਬਖਸ਼ ਸਕਦੇ ਹਨ। ਪਰ ਇਸਦੇ ਧੱਕੇ ਨੂੰ ਮੈਂ ਨਹੀਂ ਬਖਸ਼ ਸਕਦਾ।

ਗੁਰੂ ਹਰੀ ਸਿੰਘ ਜੀ ਤੇ ਬੜੇ ਠੰਡੇ ਸੁਭਾ

ਨਾਲ ਅਤੇ ਜੀਰਜ ਨਾਲ ਵੇਲਾ ਲੰਘਾਇਆ। ਇਹ ਸਤਿਗੁਰੂ ਹਰੀ ਸਿੰਘ ਜੀ ਦੀ ਜਰਨ ਸ਼ਕਤੀ ਹੀ ਸੀ ਜਿਸਨੇ ਨਾਮਧਾਰੀਆਂ ਉਤੇ ਬਣੇ ਅਤਿ ਕਠਣ ਵੇਲੇ ਨੂੰ ਬੜੀ ਸ਼ਾਂਤੀ ਤੇ ਧੀਰਜ ਨਾਲ ਲੰਘਾਇਆ। ਕਿਉਂਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਗਿਆਂ ਤੋਂ ਬਾਦ ਸਰਕਾਰ ਨੂੰ ਖਿਆਲ ਸੀ, ਕਿ ਸ੍ਰੀ ਭੈਣੀ ਸਾਹਿਬ ਗੁਰਦੁਆਰਾ ਵਿਚ ਜ਼ਰੂਰ ਜੰਗੀ ਹਥਿਆਰ ਹੋਣਗੇ। ਸਰਕਾਰਨੇ ਭੈਣੀਸਾਹਿਬ ਜਾਕਰ ਗੁਰਦੁਆਰਾ ਪਾਣੀ ਹਾਂਡੇ ਤਕ ਖਟਵਾਇਆ। ਪਰ ਅਗੋਂ ਕੁਝ ਨ ਮਿਲਿਆ।

ਗੁਰਦੁਆਰੇ ਦੇ ਦਰਵਾਜੇ ਪਾਸ ਚੌਂਕੀ ਬਠਾ ਦਿਤੀ। ਕਰੀਬ ਸ੍ਰੀ ਸਤਿਗੁਰੂ ਹਰੀ ਸਿੰਘਜੀ ਦੇ ਸਾਰੇ ਵਕਤ ਹੀ ਚੌਂਕੀ ਰਹੀ।

ਜੀਵਨ ਮਾਤਾ ਕੌਰ ਜੈਸੀ ਉਦਾਰਤਾ ਦੇ ਸਰੂਪ ਬੀਤੇ ਸਮੇਂ ਵਿਚ ਕੋਈ ਮਾਤਾ ਨਹੀਂ ਹੋਈ, ਅਗੇ ਨੂੰ ਸੰਸਾਰ ਦੀ ਬੜੀ ਚੰਗੀ ਕਿਸਮਤ ਹੋਵੇਗੀ ਜੇ ਸਾਨੂੰ ਅਜੇਹੀ ਮਾਤਾ ਜੀ ਮਿਲ ਸਕਣ। ਸ੍ਰੀ ਮਾਤਾ ਜੀ ਨੇ ਸਰਕਾਰ ਦੇ ਸਖਤ ਪਹਿਰੇ ਦੇ ਹੁੰਦਿਆਂ ਹੋਇਆਂ ਵੀ ਆਈ ਸਾਧ ਸੰਗਤ ਦੀ ਵਧ ਤੋਂ ਵਧ ਸੇਵਾ ਕਰਨੀ। ਕੋਈ ਮਾਣ ਨਹੀਂ ਕਰਦੇ ਸਨ। ਇਤਨੇ ਵਡੇ ਦਰਜੇ ਤੇ ਹੁੰਦਿਆਂ ਵੀ ਸੀਤਲ ਸੁਭਾ ਦੇ ਨਾਲ ਦਿਨ ਰਾਤ ਹਥੀਂ ਸੇਵਾ ਕਰਦੇ ਕਦੇ ਨਹੀਂ ਥਕਦੇ ਸਨ। ਤਾਣ ਹੁੰਦਿਆਂ ਹੋਇ ਨਿਤਾਣੇ ਵਾਲੀ ਤੁਕ ਨੂੰ ਸਚ ਕਰ ਵਖਾਇਆ। ਅਸਲ ਵਿਚ ਤਾਂ ਸ੍ਰੀ ਮਾਤਾ ਜੀਵਣ ਕੌਰ ਦਾ ਦਰਜਾ ਏਸ ਕਰਕੇ ਵਡਾ ਹੈ ਕਿ ਇਹਨਾਂ ਦੇ ਘਰ ਘਟ ਘਟ ਕੇ ਵਾਸੀ ਸਰਬ ਨਿਵਾਸੀ ਅਕਾਲਪੁਰਖ ਸ੍ਰੀਸਤਿਗੁਰੂ ਪਰਤਾਪ ਸਿੰਘ ਜੀ ਨੇ ਅਵਤਾਰ ਧਾਰਨ ਦੀ ਕ੍ਰਿਪਾਲਤਾ ਕੀਤੀ। ਸ੍ਰੀ ਮਾਤਾ ਜੀਵਨ ਕੌਰ ਜੀ ਸਦਾ ਹੀ ਜੀਉਂਦੇ ਹਨ। ਕਿਉਕਿ ਮਹਾਪੁਰਖ ਤਾਂ ਸਦਾ ਹੀ ਜਗ ਤੇ ਜਿਉਂਦੇ ਹਨ। ਜਿਨ੍ਹਾਂ ਦੀ ਸਦਾ ਹੀ ਯਾਦ ਕਾਇਮ ਰਹਿੰਦੀ ਹੈ। ਸ੍ਰੀ ਮਾਤਾ ਜੀ ਸਿਰਫ ਸਾਡੀਆਂ ਅਖੀਆਂ ਤੋਂ ਹੀ ਉਹਲੇ ਹੋਇ ਹਨ। ਉਂਝ ਉਹ ਹਰ ਵੇਲੇ ਸਾਧ ਸੰਗਤ ਦੇ ਵਿਚ ਨਿਵਾਸ ਰਖਦੇ ਹਨ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਸਤਿਗੁ ਪ੍ਰਤਾਪ ਸਿੰਘ ਜੀ ਨੂੰ ਛੋਟੀ ਅਵਸਥਾ ਦੇ ਹੁੰਦਿਅ ਹੀ ਆਪਣੀ ਕਾਰ ਸੰਭਾਲ ਦਿਤੀ ਸੀ। ਸ੍ਰੀ ਸਤਿਗੁਰੂ ਜੀ ਨੇ ਛੋਟੀ ਅਵਸਥਾ ਤੋਂ ਹੀ ਕਾਰੋ ਬਾਰ ਸਾਂਭਲਿਆ ਸੀ, ਕਿਉਂਕਿ ਜੋ ਸਤਿਗੁਰੂ ਹੁੰਦਾ ਹੈ, ਉਸਦੇ ਵਿਚ ਅਵਸਥਾ ਦਾ ਕੋਈ ਸਬੰਧ ਨਹੀਂ ਹੁੰਦਾ। ਸਤਿਗੁਰੂ ਵਿਚ ਤਾਂ ਅਲਾਹੀ ਤਾਕਤ ਹੁੰਦੀ ਹੈ। ਸ੍ਰੀ ਸਤਿਗੁਰੂ ਜੀ ਨੇ ਏਸ ਅੰਧ ਘੋਰ ਕਲਜੁਗ ਵਿਚ ਸਿਖੀ ਨੂੰ ਕਾਇਮ ਰਖਿਆ। ਜਿਸਤਰਾਂ ਕੋਈ ਇਲਾਕਾ ਵਿਗੜ ਜਾਏ ਉਸਦੇ ਸੁਧਾਰ ਕਰਨ ਵਾਸਤੇ ਕੋਈ ਹੋਰ ਤਕੜਾ ਅਫਸਰ ਆ ਜਾਂਦਾ ਹੈ ਤੇ ਓਹ ਆਪਣੇ ਤੇਜ ਨਾਲ ਇਲਾਕੇ ਵਿਚ ਠੰਢ ਪਾ ਦਿੰਦਾ ਹੈ। ਦਿਨ ਬਦਿਨ ਸਮਾਂ ਬਦਲਦਾ ਜਾ ਰਿਹਾ ਹੈ। ਤੇ ਸ੍ਰੀ ਸਤਿਗੁਰੂ ਜੀ ਸਿਖੀ ਦੇ ਅਸੂਲਾਂ ਨੂੰ ਪਹਿਲੇ ਦੀ ਤਰਾਂ ਹੀ ਪਕਿਆਂ ਕੀਤੀ ਲਈ ਜਾਂਦੇ ਹਨ। ਚੰਗੀ ਮਤ ਵਾਲੇ ਮੁੰਡਿਆਂ ਨੂੰ ਤਾਂ ਹਰ ਇਕ ਮਾਸਟਰ ਪੜ੍ਹਾਈ ਕਰਵਾ ਸਕਦਾ ਹੈ। ਪਰ ਥੋੜੀ ਮਤ ਵਾਲਿਆਂ ਨੂੰ ਹਰਿ ਇਕ ਮਾਸਟਰ ਵਿਦਿਆ ਨਹੀਂ ਦੇ ਸਕਦਾ। ਸੋ ਏਸਤਰਾਂ ਘੋਰ ਕਲਜੁਗ ਵਿਚ ਇਹੋ ਹੀ ਸਤਿਗੁਰੂ ਜੀ ਹਨ ਜੇਹੜੇ ਕਿ ਸਾਡੇ ਵਰਗੇ ਅਲਪਗ ਜੀਆਂ ਨੂੰ ਸ਼ੁਭ ਉਪਦੇਸ਼ ਦੇਕਰ ਧਰਮ ਵਾਲੇ ਪਾਸੇ ਲਈ ਜਾਂਦੇ ਹਨ। ਜਿਸਤਰਾਂ ਕਿ ਢਾਈ ਲਖ ਪਾਠ ਅਗੇ ਸੰਗਤ ਤੋਂ ਕਰਵਾਇਆ ਅਤੇ ਹੋਰ ਭੀ ਅਨੇਕਾਂ ਅਖੰਡ ਪਾਠ, ਵਰਨੀਆਂ, ਸਾਧਾਰਨ ਪਾਠ ਤੇ ਜਪ ਪ੍ਰਯੋਗ ਕਰਵਾਏ। ਹੁਣ ਭੀ ਸਵਾ ਲਖ ਪਾਠ ਅਰੰਭ ਹਨ। ਜੇ ਸਵਾ ਲਖ ਗਿਣਨ ਲਗੀਏ ਤਾਂ ਸਿਰਫ ਗਿਣਨ ਨੂੰ ਹੀ ਕਿਤਨਾਂ ਵਕਤ ਲਗ ਸਕਦਾ ਹੈ। ਇਹ ਸਵਾ ਲਖ ਦਰਬਾਰ ਸਾਹਿਬ ਦਾ ਪਾਠ ਕਰਨਾ ਕੋਈ ਥੋੜੀ ਜੇਹੀ ਗਲ ਨਹੀਂ। ਇਹ ਸਭ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਕ੍ਰਿਪਾਲਤਾ ਹੈ ਹੋਰ ਕਿਸੇ ਜੀਅ ਦੀ ਕੀ ਤਾਕਤ ਹੈ ਕਿ ਏਡੇ ਕੰਮ ਨੂੰ ਮਥਾ ਲਾਵੇ। ਐਡੇ ਵਡੇ ਕੰਮ ਸਤਿਗੁਰੂ ਪ੍ਰਤਾਪਸਿੰਘ ਜੀ ਹੀ ਕਰ ਸਕਦੇ ਹਨ।

ਇਹ ਵੇਖਣ ਵਿਚ ਹੀ ਬੰਦੇ ਦਾ ਸਰੂਪ ਦਿਸਦੇ ਹਨ। ਪਰ ਨਹੀਂ ਇਹਨਾਂ ਵਿਚ ਪਤਾ ਨਹੀਂ ਕਿੰਨੀ ਕੁ ਅਲਾਹੀ ਤਾਕਤ ਹੈ। ਇਹਨਾਂ ਦੀ ਦੇਹ ਸ਼ਬਦ ਦੀ ਹੈ ਹਡ ਚੰਮ ਦੀ ਦੇਹ ਨਹੀਂ।

ਪਾਠਕ ਜਨ ਧਿਆਨ ਦੇਣ ਏਸ ਸਤਿਗੁਰੂ ਜੈਸਾ ਸਤਿਗੁਰੂ ਪੂਰਬਲੇ ਭਾਗਾਂ ਤੋਂ ਬਿਨਾਂ ਪ੍ਰਾਪਤ ਹੋਣਾ ਬੜਾ ਮੁਸ਼ਕਲ ਹੈ। ਸਾਧ ਸੰਗਤ ਨੂੰ (ਸਾਨੂੰ) ਸਦਾ ਲਈ ਇਹਨਾਂ ਦੇ ਚਰਨਾਂ ਵਿਚ ਅਰਦਾਸ ਕਰਨੀ ਚਾਹੀਦੀ ਹੈ ਕਿ ਸਾਡੀ ਤੇਰੇ ਚਰਨਾਂ ਨਾਲ ਤੋੜ ਨਿਭ ਜਾਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਤੇਰੇ ਬਿਨਾਂ ਹੋਰ ਸਾਨੂੰ ਕੋਈ ਥਾਂ ਨਹੀਂ। ਅਸੀਂ ਤੇਰੇ ਦਰ ਦੇ ਹੀ ਕੂਕਰ ਹਾਂ।

ਜੇ ਕੋਈ ਸਾਧ ੧੦੧ ਪਾਠ ਪਿੰਡਾਂ ਵਿਚੋਂ ਰਸਤਾਂ ਕਠੀਆਂ ਕਰਕੇ ਕਰਵਾ ਦਿੰਦਾ ਹੈ। ਤਾਂ ਇਲਾਕੇ ਵਿਚ ਇਸ਼ਤਿਹਾਰਾਂ ਦੇ ਨਾਲ ਘਰ ਭਰ ਦਿੰਦੇ ਹਨ ਕਿ ਫਲਾਣੇ ਸਾਧ ਨੇ ਬੜਾ ਕੰਮ ਕੀਤਾ ਏਥੇ ਸ੍ਰੀ ਸਤਿਗੁਰੂ ਜੀ ਐਡੇ ਵਡੇ ਕੰਮ ਕਰਕੇ ਵੀ ਆਪਣੀ ਵਡਿਆਈ ਕਰਨ ਨਹੀਂ ਦਿੰਦੇ। ਪਰ ਸਤਿਗੁਰੂ ਜੀ ਦੀ ਉਪਮਾਂ ਕਰ ਵੀ ਕੌਣ ਸਕਦਾ ਹੈ। ਜੀਅ ਦੀ ਕੀ ਤਾਕਤ ਹੈ ਕਿ ਪਾਤਸ਼ਾਹ ਦੀ ਉਸਤਤ ਕਰ ਸਕੇ। ਜਿਸਤਰਾਂ ਟਟੀਰੀ ਸਮੁੰਦਰ ਦਾ ਕੋਈ ਅੰਤ ਨਹੀਂ ਲੈ ਸਕਦੀ। ਏਸੇਤਰਾਂ ਹੀ ਜੀਅ ਸਤਿਗੁਰੂ ਜੀ ਦੀ ਉਪਮਾਂ ਕਿੰਨੀ ਕੁ ਕਰ ਸਕਦਾ ਹੈ। ਸ੍ਰੀ ਗ੍ਰੰਥ ਸਾਹਿਬ ਵਿਚ ਲਿਖਿਆ ਹੈ। ਕਿਆ ਤੇਰੀ ਉਪਮਾਂ ਆਖੀ ਜਾਏ। ਤੂੰ ਸਰਬੇ ਪੂਰ ਰਹਿਆ ਲਿਵਲਾਏ।

ਅਤਿ ਊਚਾ ਤਾਕਾ ਦਰਬਾਰਾ,
ਅੰਤ ਨਹੀਂ ਕਿਛ ਪਾਰਾਵਾਰਾ।

ਸ੍ਰੀ ਸਤਿਗੁਰੂ ਜੀ ਨੂੰ ਤਾਂ ਭੂਤ ਵਰਤਮਾਨ ਤੇ ਭਵਿਖਤ ਸਮੇਂ ਦੀ ਸੋਝੀ ਹੁੰਦੀ ਹੈ। ਤੇ ਆਦਮੀ ਨੂੰ ਆਪਣੇ ਆਪ ਦੀ ਵੀ ਨਹੀਂ ਹੁੰਦੀ। ਨਾਲੀ ਤੇ ਸ੍ਰੀ ਸਤਿਗੁਰੂ ਜੀ ਨੇ ਸਿਖਾਂ ਨੂੰ ਪ੍ਰੇਰਕੇ ਜਮੀਨ ਖਰੀਦੀ ਕਿਤਨੇ ਹੀ ਜੀਆਂ ਦਾ ਭਲਾ ਕੀਤਾ। ਥਾਉਂ ਥਾਂਈਂ ਠੀਕ ਤ੍ਰੀਕੇ ਨਾਲ ਹਰ ਇਕ ਸਿਖ ਨੂੰ ਆਪਣਾ ਹਕ ਦੇ ਦਿਤਾ। ਪਰ ਅਸੀਂ ਅਲਪਗ ਜੀਅ ਸਤਿਗੁਰੂ ਜੀ ਦੀ ਸਾਰ ਨੂੰ ਨਹੀਂ ਸਮਝ ਸਕਦੇ। ਜਿਹੜੇ ਜ਼ਮੀਨਾਂ ਲੈਕੇ ਫੇਰ ਨ ਸਮਾਂ ਲਗਣ ਦੇ ਕਾਰਨ ਵੇਚ ਗਏ ਸੀ। ਉਹ ਵੀ ਪਛਤੌਂਦੇ ਹਨ, ਜੇਹੜੇ ਏਥੇ ਬੈਠੇ ਰਹੇ ਉਹ ਵੀ ਪਛਤੌਂਦੇ ਹਨ। ਕਿ ਹੋਰ ਜ਼ਮੀਨ ਨ ਲੈ ਲਈ। ਕਿਉਂਕਿ ਇਹ ਟੁਕੜਾ ਧਰਤੀ ਦਾ ਬਹੁਤ ਵਧੀਆ ਹੈ। ਸਤਿਗੁਰੂ ਜੀ ਦੀ ਨਿਗ੍ਹਾ ਦਾ ਹੋਰ ਕਿਸੇ ਨੂੰ ਕੀ ਭੇਦ ਹੈ।

ਤੇਰੇ ਗੁਣ ਬਹੁਤੇ ਮੈ ਏਕ ਨ ਜਾਤਾ।
ਊਚ ਅਪਾਰ ਬੇਅੰਤ ਸੁਆਮੀ,
ਕਉਣ ਜਾਣੈ ਗੁਣ ਤੇਰੇ।

ਸੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਣਾ ਨੂੰ ਕੌਣ ਜਾਣ ਸਕਦਾ ਹੈ। ਕਿਉਂਕਿ ਲਿਖਿਆ ਹੈ— ਸਤਿਗੁਰ ਮੇਰਾ ਵਡ ਸਮਰਥਾ ;

ਜਿਸ ਜਿਸ ਪ੍ਰਾਣੀ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਭਰੋਸਾ ਹੈ ਉਸਦਾ ਬੇੜਾ ਪਾਰ ਹੋਣਾ ਹੈ ਨਹੀਂ ਤਾਂ ਭਾਵੇਂ ਕੋਈ ਕਿਤਨਾ ਹੀ ਜਪ ਤਪ ਕਰੇ ਬੇ ਅਰਥ ਹੀ ਹੈ।

## ਦਰਸ਼ਨ ਦਿਓ [ਸੰਤ ਸਿੰਘ 'ਬਾਈ' ਰੋੜੇ

ਪਿਆਰੀ ਪਿਆਰੀ ਮੌਂਹਦੀ ਮੋਂਹਦੀ,
ਪੌਣ ਚਲੀ ਸੋਂਹਦੀ ਸੋਂਹਦੀ,
ਖਿੰਡੀ ਖੁਸ਼ਬੋਈ
ਪਸ਼ੂ ਪੰਛੀ ਬਨ ਚਹਿਕੇ।
ਨਵੀਆਂ ਤਰੰਗਾਂ
ਤੇ ਉਮੰਗਾਂ ਕਿਤੋਂ ਜਾਗ ਪਾਈਆਂ
ਨੀਂਦਾਂ ਵਿਚੋਂ ਭਿੰਨੇ ਭਿੰਨੇ ਸੁਪਨੇ ਨੇ ਮਹਿਕੇ।
ਜਾਗੀ ਕਾਇਨਾਤ,
ਝਾਤ ਪਾਈ ਨਵੀਂ ਜ਼ਿੰਦਗੀ ਨੇ,
ਗੀਤੇ ਗੀਤ ਹੋਈ
ਨਸ਼ਿਆਈ ਗਹਿ ਗਹਿ ਕੇ।
ਪ੍ਰੀਤਮ ਪਿਆਰੇ ਚੀਨੀ ਵਾਲੇ,
ਮਾਹੀ 'ਬਾਈ' ਜੀ ਦੇ
ਦਿਓ ਨ ਦਰਸ!
ਜਿੰਦ ਮੇਰੀ ਪਈ ਸਹਿਕੇ।

# ਜਦੋਂ ਮਲੇਰ ਕੋਟਲੇ ਦੀ ਧਰਤੀ ਗਊ-ਭਗਤਾਂ ਦੇ ਖ਼ੂਨ ਨਾਲ ਰੰਗੀ ਗਈ

[ਸ੍ਰੀ ਲਾਲਾ ਹਰਦੇਵ ਸਹਾਇ ਜੀ ਦਿਲੀ

ਸੰਨ ੧੮੪੯ ਵਿੱਚ ਪੰਜਾਬ ਅੰਗ੍ਰੇਜ਼ੀ ਰਾਜ ਦੇ ਅਧੀਨ ਹੋਇਆ, ੫ ਮਈ ੧੮੪੯ ਨੂੰ ਗਵਰਨਰ ਜਨਰਲ ਨੇ ਸਭ ਤੋਂ ਪਹਿਲਾਂ ਪੰਜਾਬ ਵਿੱਚ ਬੁਚੜ ਖਾਨਾ ਖੋਲ੍ਹਣ ਦਾ ਹੁਕਮ ਜਾਰੀ ਕੀਤਾ। ਗਊ-ਬੱਧ ਸਕੀਮ ਨੂੰ ਸਫਲ ਕਰਨ ਲਈ ਗੁਰੂ ਕੀ ਨਗਰੀ ਅੰਮ੍ਰਿਤਸਰ ਵਿੱਚ ਸ੍ਰੀ (ਹਰਿ ਮੰਦਰ) ਸੁਨਹਿਰੀ ਮੰਦਰ ਦੇ ਪਾਸ ਘੰਟਾ ਘਰ ਦੇ ਮੈਦਾਨ ਵਿੱਚ ਤਥਾ ਲਹੌਰੀ ਦਰਵਾਜੇ ਦੇ ਬਾਹਰ ਸਰਕਾਰ ਨੇ ਕਸਾਈ ਖਾਨੇ ਖੋਲ੍ਹਣ ਦੀ ਆਗਿਆ ਦੇ ਦਿਤੀ। ਸਿਖਾਂ ਅਤੇ ਹਿੰਦੂਆਂ ਨੂੰ ਇਹਨਾਂ ਬੁਚੜ ਖਾਨਿਆਂ ਦੇ ਖੁਲ੍ਹਣ ਨਾਲ ਬੜਾ ਦੁਖ ਹੋਇਆ, ਪਰ ਆਲਸ, ਕਮਜ਼ੋਰੀ ਅਤੇ ਕੁਝ ਵਡੇ ਕਹਾਣ ਵਾਲੇ ਲੋਕਾਂ ਦੇ ਭੈੜੇ ਅਸਰ ਦੇ ਕਾਰਨ ਖੁਲ੍ਹਾ ਵਿਰੋਧ ਨ ਕਰ ਸਕੇ।

**ਅੰਮ੍ਰਿਤਸਰ**—ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮਧਾਰੀ ਸਿੱਖ ਅੰਗ੍ਰੇਜ਼ਾਂ ਦੀ ਕੁਟਲ ਨੀਤੀ ਦੀ ਪੜਤਾਲ ਕਰਨ ਲਈ ਅੰਮ੍ਰਿਤਸਰ ਪਹੁੰਚੇ। ਉਹ ਅੰਮ੍ਰਿਤਸਰ ਦੇ ਪਵਿਤ੍ਰ ਸਥਾਨ ਵਿੱਚ ਗਊ ਹਤਿਆ ਦਾ ਹੋਣਾ ਬ੍ਰਦਾਸ਼ਤ ਨਾ ਕਰ ਸਕੇ। ੧੪ ਅਤੇ ੧੫ ਜੂਨ ੧੮੭੧ ਈ: ਦੀ ਵਿਚਾਲੜੀ ਰਾਤੀਂ ਦੁਹਾਂ ਬੁਚੜ ਖਾਨਿਆਂ ਅਤੇ ਬੁਚੜਾਂ ਦਾ ਸਫਾਇਆ ਕਰ ਦਿਤਾ। ਪੁਲਿਸ ਨੇ ਅੰਮ੍ਰਿਤਸਰ ਦੇ ਕੁਝ ਨਿਰ ਦੋਸ਼ ਲੋਕਾਂ ਦਾ ਇਸ ਅਪਰਾਧ ਵਿੱਚ ਚਾਲਾਨ ਕਰ ਦਿਤਾ ਉਹਨਾਂ ਨੂੰ ਫਾਂਸੀ ਦੀ ਸਜ਼ਾ ਦਾ ਹੁਕਮ ਸੁਣਾ ਦਿਤਾ ਗਿਆ। ਜਦੋਂ ਨਾਮਧਾਰੀ ਗਊ ਭਗਤ ਭੈਣੀ ਸਾਹਿਬ ਗੁਰੂ—ਸਥਾਨ ਤੇ ਪਹੁੰਚੇ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਭ ਹਾਲਤ ਅਰਜ਼ ਕੀਤੇ ਤਦ ਸ੍ਰੀ ਸਤਿਗੁਰੂ ਜੀ ਨੇ ਅਦੇਸ਼ ਦਿਤਾ ਕਿ ਅੰਮ੍ਰਿਤਸਰ ਜਾਕੇ ਆਣੇ ਅਪਰਾਧ ਨੂੰ ਮਨਜ਼ੂਰ ਕਰ ਲੈਣ, ਨਾਮਧਾਰੀਆਂ ਨੇ ਅੰਮ੍ਰਿਤਸਰ ਪਹੁੰਚਕੇ ਕਤਲ ਦੇ ਸਭ ਸਾਧਨ ਹਾਜ਼ਰ ਕਰਕੇ ਦੋਸ਼ ਪਰਵਾਨ ਕਰ ਲਿਆ। ਅੰਮ੍ਰਿਤਸਰ ਦੇ ਸ਼ੈਸ਼ਨ ਜੱਜ ਮੇਜਰ ਡੇਵਿਡ ਨੇ ੩੧ ਅਗਸਤ ੧੮੭੧ ਨੂੰ ਸ੍ਰ. ਲਹਿਣਾ ਸਿੰਘ ਜੀ, ਸ੍ਰੀ ਫਤਿਹ ਸਿੰਘ ਜੀ ਸ੍ਰੀ ਹਾਕਮ ਸਿੰਘ ਜੀ ਤੇ ਸ੍ਰੀ ਬੀਹਲਾ ਸਿੰਘ ਜੀ ਨੂੰ ਫਾਂਸੀ ਅਤੇ ਦੂਜਿਆਂ ਦੂਹਾਂ ਸ੍ਰੀ ਲਹਿਣਾਂ ਸਿੰਘ ਜੀ ਤੇ ਸ੍ਰੀ ਲਾਲ ਸਿੰਘ ਨੂੰ ਕਾਲੇ ਪਾਣੀ ਦੀ ਸਜ਼ਾ ਦਿਤੀ। ੧੫ ਸਤੰਬਰ ੧੮੭੧ ਨੂੰ ਫਾਂਸੀ ਦੇਣ ਦਾ ਦਿਨ ਸੀ। ਏਹ ਗਊ ਭਗਤ ਬੀਰ ਨਿਸ ਚਿੰਤ ਹੋਕੇ ਹਰੀ ਕੀਰਤਨ ਕਰਦਿਆਂ ਖੁਦ ਆਪਣੇ ਗਲਾਂ ਵਿੱਚ ਫਾਂਸੀ ਫੰਦੇ ਪਾਕੇ ਵੀਰ ਗਤੀ ਨੂੰ ਪਰਾਪਤ ਕਰ ਗਏ।

**ਰਾਇ ਕੋਟ**—ਜਿਲਾ ਲੁਦਿਆਣਾ ਦੇ ਇਤਿਹਾਸਕ ਥਾਂ ਰਾਇਕੋਟ ਵਿੱਚ ਗੁਰਦਵਾਰੇ ਦੇ ਨੇੜੇ ਹੋਣ ਵਾਲੇ ਗਊ-ਬੱਧ ਦੀ ਸੂਚਨਾ ਪ੍ਰਾਪਤ ਕਰਕੇ ਨਾਮਧਾਰੀ ਸਿਖਾਂ ਨੂੰ ਬੜਾ ਦੁਖ ਹੋਇਆ। ੧੫ ਜੁਲਾਈ ੧੮੭੧ ਦੀ ਰਾਤ ਨੂੰ ੧੧ ਵਜੇ ਬੁਚੜ ਖਾਨਾ ਹਟਾਣ ਲਈ ਬੁਚੜਾਂ ਨਾਲ ਲੜਾਈ ਹੋ ਪਈ। ਕਈ ਬੁਚੜ ਮਾਰੇ ਗਏ। ਕਤਲ ਕੀਤੀਆਂ ਜਾਣ ਵਾਲੀਆਂ ਗਾਈਆਂ ਦੇ ਰੱਸੇ ਕੱਟਕੇ ਅਜ਼ਾਦ ਕਰ ਦਿਤੀਆਂ ਗਈਆਂ। ਮੁਕਦਮਾਂ ਚਲਿਆ। ਪੰਜ ਗਊ-ਭਗਤਾਂ ਨੂੰ ਫਾਂਸੀ ਦੀ ਸਜ਼ਾ ਦਿਤੀ ਗਈ। ਜਿਨ੍ਹਾਂ ਚੋ ਤਿੰਨ ੫ ਅਗਸਤ ੧੮੭੧ ਨੂੰ ਅਤੇ ਦੂੰਹਾਂ ਨੂੰ ੨੬ ਨਵੰਬਰ ੧੮੭੧ ਨੂੰ ਫਾਹੇ ਲਾਇਆ ਗਿਆ। ਇਹਨਾਂ ਵਿਚ ਦੋ ਨਿਰ-ਅਪਰਾਧ ਸਨ।

**ਮਲੇਰ ਕੋਟਲਾ**—ਨਿਰਦੋਸ਼ਨਾਮਧਾਰੀਆਂ ਨੂੰ ਫਾਂਸੀ ਅਤੇ ਮਲੇਰ-ਕੋਟਲਾ ਦੀ ਵਧੀ ਹੋਈ ਗਊ-

ਹੱਤਿਆ ਤੱਕਕੇ ਨਾਮਧਾਰੀਆਂ ਵਿੱਚ ਬੜਾ ਰੋਸ ਪੈਦਾ ਹੋਇਆ ਗਊ-ਰੱਖਿਆ ਨਮਿਤ ਆਪਣੇ ਪ੍ਰਾਣਾਂ ਦੀ ਅਹੂਤੀ ਦੇਣ ਲਈ ੧੪੦ ਵਿਅਕਤੀ ਜਿਨ੍ਹਾਂ ਚੋਂ ਕੁਝ ਇਸਤ੍ਰੀਆਂ ਅਤੇ ਬੱਚੇ ਵੀ ਸਨ। ੧੩ ਜਨਵਰੀ ੧੮੭੨ ਨੂੰ ਮਲੇਰ ਕੋਟਲੇ ਲਈ ਰਵਾਨਾਂ ਹੋ ਗਏ। ੧੫ ਜਨਵਰੀ ੧੮੭੨ ਨੂੰ ਮਲੇਰ ਕੋਟਲਾ ਦੇ ਬੁਚੜ ਖਾਨੇ ਤੇ ਧਾਵਾ ਬੋਲ ਦਿਤਾ, ਪੁਲਿਸ ਅਤੇ ਫੌਜਦਾ ਮੁਕਾਬਲਾ ਕਰਨ ਤੇ ਵੀ ਨਾਮਧਾਰੀ ਜੇਤੂ ਨਿਕਲੇ ਜਦੋਂ ਇਹ ਜਥਾ ਰੜ ਨਾਮੀ ਪਿੰਡ ਵਿਚ ਆਰਾਮ ਕਰ ਰਿਹਾ ਸੀ, ਪੁਲਿਸ ਨੇ ਧੋਖੇ ਨਾਲ ਇਹਨਾਂ ਗਊ ਭਗਤਾਂ ਨੂੰ ਗ੍ਰਿਫਤਾਰ ਕਰਕੇ ਸ਼ੇਰ ਪੁਰ ਦੇ ਕਿਲ੍ਹੇ ਵਿੱਚ ਬੰਦ ਕਰ ਦਿਤਾ। ੧੭ ਜਨਵਰੀ ੧੮੭੨ ਨੂੰ ਨਾਭਾ, ਪਟਿਆਲਾ, ਜੀਂਦ, ਆਦਿਕ ਸਿਖ ਰਿਆਸਤਾਂਤੋਂ ਤੋਪਾਂ ਮੰਗਵਾਕੇ ਮਲੇਰ ਕੋਟਲੇ ਦੇ ਮੈਦਾਨ ਵਿੱਚ ਰਖੀਆਂ ਗਈਆਂ, ਜਿਸ ਨੂੰ ਅੱਜ ਕੂਕਿਆਂ ਦਾ ਰੱਕੜ ਕਿਹਾ ਜਾਂਦਾ ਹੈ। ਧਰਮ ਵੀਰ ਗਊ ਰਖਿਅਕ ਅਜ਼ਾਦੀ ਦੇ ਗੀਤ ਗਾਉਂਦੇ ਹੋਏ ਤੇ ਭਾਰਤ ਮਾਤਾ ਦੀ ਜੈ ਦੇ ਨਾਅਰੇ ਲਾਉਂਦੇ ਹੋਏ ਇਸ ਮੈਦਾਨ ਵਿੱਚ ਆ ਗਏ। ਲੁਧਿਆਣੇ ਦੇ ਡਿਪਟੀ ਕਮਿਸ਼ਨਰ ਮਿ: ਕਾਵਨ ਨੇ ਕਮਿਸ਼ਨਰ ਅੰਬਾਲਾ ਦੀ ਆਗਿਆ ਦੀ ਪਰਵਾਹ ਨ ਕਰਦਿਆਂ ਬਿਨਾਂ ਮੁਕਦਮਾਂ ਚਲਾਏ ਅਤੇ ਸਫਾਈ ਦੇ ਲਏ ਬਿਨਾਂ ਹੀ ੪੯ ਨਾਮਧਾਰੀ ਸਿਖਾਂ ਨੂੰ ਤੋਪਾਂ ਨਾਲ ਉਡਾ ਦਿਤਾ। ਇਸ ਜਥੇ ਵਿੱਚ ਮਾਤਾ ਖੇਮ ਕੌਰ ਦਾ ੧੨ ਵਰ੍ਹੇ ਦਾ ਲੜਕਾ ਸ੍ਰੀ ਬਿਸ਼ਨ ਸਿੰਘ ਵੀ ਸੀ। ਉਸਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਬਨਣ ਤੋਂ ਇਨਕਾਰ ਕਰਨ ਤੇ ਛਡਣ ਦੀ ਗੱਲ ਆਖੀ ਗਈ, ਪਰ ਉਸਨੇ ਇਹ ਨਹੀਂ ਮੰਨੀ। ਗੁਰੂ ਜੀ ਦਾ ਨਿਰਾਦਰ ਸਹਿਨ ਨ ਕਰਦਿਆਂ ਉਸ ਬਹਾਦਰ ਬਾਲਕ ਨੇ ਕਾਵਨ (ਡਿਪਟੀ ਕਮਿਸ਼ਨਰ) ਦੀ ਦਾੜ੍ਹੀ ਨੂੰ ਫੜ ਲਿਆ ਅਤੇ ਉਸ ਵਕਤ ਤਕ ਨਹੀਂ ਛਡਿਆ ਜਦ ਤਕ ਉਸਦੇ ਹਥ ਤਲਵਾਰ ਨਾਲ ਨਹੀਂ ਕਟ ਦਿਤੇ।

ਇਸ ਜਥੇ ਦੇ ਜਥੇਦਾਰ ਸ੍ਰੀ ਸਰਦਾਰ ਹੀਰਾ ਸਿੰਘ ਨੇ ਸ਼ਹੀਦ ਹੋਣ ਲਗਿਆਂ ਕਿਹਾ:–"ਓਏ ਬਿੱਲਿਆ, ਯਾਦ ਰੱਖ ਅਸੀਂ ਛੇਤੀ ਹੀ ਫਿਰ ਜਨਮ ਲੈ ਕੇ ਆ ਰਹੇ ਹਾਂ। ਅਸੀਂ ਤੈਨੂੰ ਭਾਰਤ ਚੋਂ ਕੱਢ ਕੇ ਹੀ ਦਮ ਲਵਾਂਗੇ। ਅਤੇ ਭਾਰਤ ਵਿਚੋਂ ਗਊ ਹਤਿਆਰਿਆਂ ਦਾ ਨਾਸ ਕਰਕੇ ਧਰਮ ਦਾ ਝੰਡਾ ਲਹਿਰਾਵਾਂਗੇ।" ੧੮ ਜਨਵਰੀ ੧੮੭੨ ਨੂੰ ਫਿਰ ੧੬ ਨਾਮਧਾਰੀ ਕਾਵਨ ਦੀ ਆਗਿਆ ਅਨੁਸਾਰ ਤੋਪਾਂ ਨਾਲ ਉਡਾ ਦਿਤੇ ਗਏ। ੧੪ ਤੋਂ ੧੮ ਜਨਵਰੀ ਤੱਕ ੮੦ ਨਾਮਧਾਰੀ ਗਊ ਭਗਤਾਂ ਨੂੰ ਤੋਪਾਂ ਅਗੇ ਉਡਾਇਆ ਗਿਆ ਤੇ ਫਾਹੇ ਲਾਇਆ ਗਿਆ ਗਊ ਰਖਿਆ ਲਈ ੧੯ਵੀਂ ਸਦੀ ਵਿੱਚ ਨਾਮਧਾਰੀ ਗਊ ਭਗਤਾਂ ਨੇ ਸੱਭ ਤੋਂ ਵਡਾ ਬਲੀਦਾਨ ਕੀਤਾ। ਇਸ ਲਈ ਮੈਂ ਇਨ੍ਹਾਂ ਗਊ ਭਗਤਾਂ ਪ੍ਰਤੀ ਸ਼ਰਧਾਂਜਲੀ ਅਰਪਣ ਕਰਦਾ ਹਾਂ।

ਨਾਮਧਾਰੀ ਬੀਰਾਂ ਦੀਆਂ ਇਹਨਾਂ ਕੁਰਬਾਨੀਆਂ ਨੇ ਬ੍ਰਿਟਿਸ਼ ਸਾਮਰਾਜ ਅਤੇ ਉਸਦੇ ਦਲਾਲ ਭਾਰਤੀ ਰਾਜਿਆਂ, ਮਹਾਰਾਜਿਆਂ, ਜਗੀਰਦਾਰਾਂ, ਮਹੰਤਾਂ ਤੇ ਪੁਜਾਰੀਆਂ ਨੂੰ ਬਹੁਤ ਭੈ ਭੀਤ ਕਰ ਦਿਤਾ। ਜਿਸ ਤੋਂ ਡਰਕੇ ਉਹਨਾਂ ਨੇ ਇਸ ਅੰਦੋਲਨ ਦੇ ਜਨਮ ਦਾਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਤੇ ਉਹਨਾਂ ਦੇ ਨਿਕਟ ਵਰਤੀਆਂ ਨੂੰ ਗ੍ਰਿਫਤਾਰ ਕਰ ਲਿਆ। ਕੁਛ ਦਿਨ ਇਲਾਹਾਬਾਦ ਦੇ ਕਿਲੇ ਵਿੱਚ ਬੰਦ ਰਖਿਆ। ਉਸਤੋਂ ਬਾਦ ਰੰਗੂਨ ਵਿੱਚ ਭੇਜ ਦਿਤਾ। ਭੈਣੀ ਸਾਹਿਬ ਗੁਰਦੁਆਰੇ ਦਾ ਸਾਰਾ ਸਾਮਾਨ ਅਧਿਕਾਰ ਵਿੱਚ ਲੈ ਕੇ ਪੁਲਿਸ ਚੌਕੀ ਬਹਾ ਦਿਤੀ। ਜਿਥੇ–ਜਿਥੇ ਨਾਮਧਾਰੀ ਸਨ ਉਹਨਾਂ ਨਾਲ ਅਪਰਾਧੀਆਂ ਵਰਗਾ ਸਲੂਕ ਕੀਤਾ ਗਿਆ। ਕਿੰਨੇ ਹੀ ਬੇ-ਕਸੂਰ ਫੜਕੇ ਨਜ਼ਰ ਬੰਦ ਕੀਤੇ ਗਏ, ਪਟਿਆਲਾ ਦੇ ਰਾਜੇ ਨੇ ਨਾਮਧਾਰੀਆਂ ਤੇ ਸਖਤੀ ਕਰਕੇ ਅੰਗ੍ਰੇਜ਼ਾਂ ਦੀ ਸਹਾਇਤਾ ਹੀ ਨਹੀਂ ਕੀਤੀ ਆਪਣੇ ਰਾਜ ਵਿੱਚ ਰਹਿਣ ਵਾਲੇ ਨਾਮਧਾਰੀਆਂ ਨੂੰ ਕਸ਼ਟ ਦੇਣ ਲਈ ਖਾਸ ਹੁਕਮ ਨਾਮਾਂ ਜਾਰੀ ਕੀਤਾ। ਗਦਰ ਦੇ ਬਾਦ ਰਾਸ਼ਟਰ ਦੀ ਸੁਤੰਤ੍ਰਤਾ ਤੇ ਗਊ ਰਖਿਆ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੇ ਨਾਮਧਾਰੀਆਂ ਨੇ ਜੋ

ਬਲੀਦਾਨ ਕੀਤੇ ਹਨ ਉਹ ਭਾਰਤ ਦੇ ਇਤਿਹਾਸ ਵਿੱਚ ਚਿਰ-ਸਿਮਰਣੀ ਰਹਿਣਗੇ।

ਕਾਸ਼ ! ਇਹ ਭਾਰਤੀ ਕਹਾਣ ਵਾਲੇ ਅੰਗ੍ਰੇਜ਼ਾਂ ਦੇ ਟੁਕੜ ਖੋਰ ਭਾਰਤੀ ਸੁਤੰਤ੍ਰਤਾ ਤੇ ਗਊ ਰਖਿਆ ਲਈ ਕੀਤੇ ਜਾਣ ਵਾਲੇਸੰਗ੍ਰਾਮਦੇਨਾਲਜੇ ਗਦਾਰੀ ਨ ਕਰਦੇ ਤਾਂ ਅੱਜ ਭਾਰਤ ਦਾ ਨਕਸ਼ਾ ਕੁਝ ਹੋਰ ਹੀ ਹੁੰਦਾ।

# ਅੜਬੰਗੀ ਦੀ ਵਾਰ

[ਸੰਤ ਬਿਸ਼ਨ ਸਿੰਘ ਜੀ 'ਹਿਸਟੋਰੀਅਨ' ਨੰਗਲ

ਸ੍ਰੀ ਬਾਬਾ ਕਾਲਾ ਸਿੰਘ ਜੀ, ਆਪਣੇ ਪਿਤਾ ਤੋਂ, ਬਿਸ਼ਨ ਸਿੰਘ ਜੀ ਨੇ ਕਵਿਤਾਤੇ ਇਤਿਹਾਸਕ ਮਸਾਲਾ ਕਠਾ ਕਰਨ ਦੀ ਆਦਤ ਲਈ, ਅਤੇ ਦਸਾਂ ਨਵ੍ਹਾਂ ਦੀ ਕਿਰਤ ਕਰਦਿਆਂ ਸਮਾ ਕਢਕੇ ਕੁਝ ਨ ਕੁਝ ਲਿਖਦੇ ਰਹਿਣ ਦਾ ਰਾਹ ਛਡਿਆ ਨਹੀਂ। ਅਜ ਵੀ ਆਪ ਪਾਸੋਂ ਬਹੁਤ ਸਾਰੀਆਂ ਨਾਮਧਾਰੀ ਈਤਹਾਸ ਨਾਲ ਸਬੰਧਤ ਚੀਜ਼ਾਂ ਪ੍ਰਾਪਤ ਹੋ ਸਕਦੀਆਂ ਹਨ। ਇਹ ਵਾਰ ਲਿਖਕੇ ਆਪ ਨੇ ਮੇਰੇ ਉਪਰਲੇ ਕਥਨ ਨੂੰ ਹੀ ਸਚਾ ਸਾਬਤ ਕੀਤਾ ਹੈ। [ਕਵੀ.

ਪਉੜੀ: ਗੇਂਦਾ ਨਾਮ ਸਿਪਾਹੜਾ ਜਿਸਦੀ ਜਾਤ ਪਠਾਣ।
ਉਹ ਗੋਰਿਆਂ ਦਾ ਗੁਲਾਮ ਸੀ ਨਸਲੋਂ ਵਡਾ ਸ਼ੈਤਾਨ।
ਉਹਦਾ ਦਿਉ ਦੇ ਵਾਂਗਰ ਕਦ ਸੀ, ਰੰਗ ਕਾਲਾ ਧੂੰ ਸਮਾਨ।
ਨਾਸਾਂ ਉਖਲੀ ਚੌੜੀਆਂ, ਅਖਾਂ ਸੁਰਖ ਡਰਾਣ।
ਡੌਲੇ ਗੋਲੀ ਖਿੰਘਰੀ, ਖੂਨੀ ਹਾਥੀ ਸਾਨ।
ਪੈਰ ਵਡੇ ਲਮਢੀਂਗੜੇ ਤੁਰਦਾ ਆਕੜ ਖਾਨ।
ਹੰਕਾਰੀ ਪਰਲੇ ਸਿਰੇ ਦਾ, ਦਿਲ ਦਾ ਬੇਈਮਾਨ।
ਪਰ, ਬਾਰਬਟਨ ਅੰਗ੍ਰੇਜ਼ ਦਾ ਉਹ ਮੰਨਦਾ ਸੀ ਫਰਮਾਨ।

ਉਨ ਆਖਿਆ ਜਾ ਅੰਗ੍ਰੇਜ਼ ਨੂੰ ਮੈਂ ਲਈ ਤੁਹਾਡੀ ਮੱਤ।
ਹਾਂ ਵਫ਼ਾਦਾਰ ਸਰਕਾਰ ਦਾ ਮੇਰੀ ਏਹੋ ਇਜ਼ਤ ਪੱਤ।
ਮੈਂ ਦੁੰਬੇ ਖਾਵਾਂ ਦੋ ਦੋ ਪਾਣੀ ਥਾਂ ਪੀਵਾਂ ਰੱਤ।
ਜੋ ਅੜ ਜੈ ਮੇਰੇ ਸਾਹਮਣੇ ਮੈਂ ਪਾੜਾਂ ਫੜਕੇ ਲੱਤ।
ਹਨ ਬਾਗੀ ਜੋ ਅੰਗਰੇਜ਼ ਤੋਂ ਮੈਂ ਛਡੂੰ ਬਣਾ ਕੇ ਗੱਤ।
ਮੈਂ ਭੇੜਕੇ ਮਾਰਾਂ ਕੂਕਿਆਂ ਕੀ ਕਰਦੇ ਫਿਰਨ ਕੁਪੱਤ।

ਮੈਂ ਜੰਮਿਆ ਘਰ ਪਠਾਣ ਦੇ ਧਰਤੀ ਦਿਆਂ ਕੰਬਾ।
ਮੈਥੋਂ ਡਰਨ ਫਰੇਸ਼ਤੇ ਜਦੋਂ ਦਿਆਂ ਮੁਛਾਂ ਨੂੰ ਤਾ।
ਮੈਂ ਕਿਲਾ ਭੈਣੀ ਦਾ ਢਾਹ ਦਿਆਂ ਗੁਰਦੁਆਰਾ ਕਰਾਂ ਸਫਾ।
ਮੈਂ ਬੰਦ ਕਰਾਂ ਸਦਾ-ਵਰਤ ਨੂੰ ਜਾਂ ਲੰਗਰ ਦੇਵਾਂ ਢਾਹ।
ਮੈਂ ਕਰਾਂ ਬਿਅਦਬੀ ਗੁਰਾਂਦੀ ਮੈਂ ਜਾਣਾਂ ਸਭੇ ਦਾ।
ਮੈਂ ਲਹੂ ਪੀ ਲਵਾਂ ਸਿੰਘਾਂ ਦਾ ਹੈ ਮੈਨੂੰ ਕਸਮ ਖੁਦਾ।

ਉਹ ਆਇਆ ਭੈਣੀ ਬਣ ਹੌਲਦਾਰ, ਕਰਿਆ ਦੁਖੀ ਸੂ ਪੰਥ।
ਸੁਖੂ, ਘਮੰਡਾ ਯਾਰ ਸਨ ਅਤੇ ਗੇਂਦਾ ਬੜਾ ਕਲੰਥ।
ਸੀ ਮਾਇਆ ਖੋਂਹਦਾ ਲੰਗਰ ਦੀ ਉਨ ਸਖਤੀ ਕਰੀ ਬਿਅੰਤ।
ਉਹ ਸਿੰਘਾਂ ਨੂੰ ਫੜ ਕੁਟਦਾ ਜੋ ਬੰਦਗੀ ਵਾਲੇ ਸੰਤ।
ਦੁਖੀ ਹੋਇਆ ਗੁਰ ਪੰਥ ਸੀ ਸਭ ਸਾਧੂ ਸੰਤ ਮਹੰਤ।
ਇਹ ਸੁਣਿਆ ਸਭ ਭਗਵਾਨ ਸਿੰਘ, ਉਠ ਤੁਰਿਆ ਸੋਧਣ ਅੰਤ।

ਇਹ ਮਾਝੇ ਦਾ ਸੀ ਸੂਰਮਾ ਅਤੇ ਸੰਧੂ ਗੋਤ ਦਾ ਜੱਟ।
ਗੋਰਾ, ਲੰਮਾ ਸਰੂ ਕਦ ਅਤੇ ਚੌੜਾ ਵਾਂਗਰ ਫੱਟ।
ਇਨ ਚੁੰਘੀਆਂਮੱਝਾਂ ਵੀਹ ਵੀਹ ਡੰਡ ਪੇਲੇ ਵਾਂਗੂ ਨਟ।
ਇਹ ਗਤਕੇ ਸੌਂਚੀ ਖੇਡਦਾ, ਭਲਵਾਨੀਂ ਦਏ ਪਲੱਟ।
ਪਾ ਕਪੜੇ ਗੇਰੂ ਰੰਗ ਦੇ ਬਣ ਗਿਆ ਬੁੰਦੇਲੀ ਭੱਟ।
ਲੈ ਚਿਪੀ ਖੂੰਡਾ ਹਥ ਵਿਚ ਸਤਿਲੁਜ ਲੰਘਿਆ ਝੱਟ।
ਇਨਗੁਰਦੁਆਰੇ ਵਿਚ ਵੜਦਿਆਂ ਕੁਝ ਲਏ ਸਿਪਾਹੀ ਤੱਕ।
ਉਹ ਵੀ ਦੇਖਣ ਆਏ ਸਾਧ ਨੂੰ ਦਿਲ ਵਿਚ ਧਰਕੇ ਸ਼ੱਕ।
ਪਰ ਗੇਂਦਾ ਬੋਲਿਆ ਘੂਰਕੇ ਕੌਣ ਐਨਾਂ ਏਂ ਮੂੰਹ ਚੱਕ।
ਚੱਲ ਹਟ ਜਾ ਏਥੋਂ ਦੂਰ ਓਏ, ਨਹੀਂ ਲਾਹ ਦਊਂ ਫੜਕੇ ਸੱਕ।

ਸਾਧ ਹਲੀਮਾਂ ਬੋਲਦਾ, ਅਸੀਂ ਫੱਕਰ ਹਾਂ ਦਰਵੇਸ਼।
ਅਸੀਂ ਸਾਧੂ ਸੰਤ ਮਹਾਤਮਾਂ, ਆਏ ਵੇਖਣ ਸਤਿਗੁਰ-ਦੇਸ।
ਇਕ ਦੋ ਰਾਤਾਂ ਕਟਕੇ ਤੁੱਰ ਜਾਂ ਗੇ ਆਪਣੇ ਦੇਸ਼।
ਹੈ ਰਾਤ ਠੰਢੀ ਤੇ ਕਾਲ ਜਿਊਂ, ਹੁਣ ਜਾਣਾਂ ਨਿਰਾ ਕਲੇਸ਼।
ਨਾਲ ਫਕੀਰਾਂ ਮਸ਼ਕਰੀ ਇਹ ਪੈ ਜਾਵੇਗੀ ਪੇਸ਼।
ਹਨ ਝੇੜਾਂ ਇਹ ਨਾਵਾਜਬੀ, ਜੱਟ ਸਾਧ ਜ਼ੁਲਮ ਦਿਊ ਮੇਸ।
ਗੇਂਦਾ ਤੇ ਜੱਟ ਸਾਧ ਇਉਂ ਕਰਦੇ ਰਹੇ ਤਕਰਾਰ।
ਗੇਂਦੇ ਚੁੱਕ ਲਈ ਡਾਂਗ ਇਕ, ਬੋਲਿਆ ਨਾਲ ਹੰਕਾਰ।
"ਜਾਹ ਨਿਕਲ ਭੈਣੀ ਦੀ ਜੂਹ ਚੋਂ, ਨਹੀਂ ਤੇਰਾ ਕਰੂੰ ਸੁਧਾਰ।"
ਸੁਣ, ਤੁਰ ਚਲਿਆ ਭਗਵਾਨ ਸਿੰਘ, ਕੁਝ ਕਾਹਲੇ ਪੈਰ ਉਭਾਰ।
ਜਾ ਤਿੰਨ ਸੌ ਕਰਮ ਤੇ ਗਰਜਿਆ, ਜਾਹ ਮੁੜ ਜਾ ਹੋਸੇਂ ਖੁਆਰ।
ਮੈਂ ਅੜਬੰਗੀ ਉਹ ਹਾਂ, ਜਿੰਨੂੰ ਫੜ ਨ ਸਕੀ ਸਰਕਾਰ।

ਇਹ ਸੁਣਕੇ ਗੇਂਦਾ ਘੁਰਕਿਆ, "ਮੈਂ ਤੈਨੂੰ ਛਡਾਂ ਚਬਾ।
ਅੜਬੰਗੀ! ਟੇਢਾ ਕਰਦਿਆਂ ਤੈਨੂੰ ਮੇਰਾ ਨਹੀਂ ਪਤਾ।"
ਜੂਹ ਲੰਘੀ ਭੈਣੀ ਸਾਹਿਬ ਦੀ, ਤੱਕ ਸਿੰਘ ਦਾ ਭਰਿਆ ਦਾ।
ਲਾਹ ਸੁਟੀ ਚਾਦਰ ਉਪਰੋਂ, ਕਿਹਾ ਗੇਂਦੇ ਨੂੰ ਰੜਕਾ।
"ਅੱਜ ਸਦ ਲੈ ਖਾਂ ਤੂੰ ਪੁਤਰਾ, ਤੈਨੂੰ ਜਿਸ ਗੋਰੇ ਦਾ ਚਾ।

ਮੈਂ ਬਟਨ ਦਾ ਬਟਣਾਂ ਕਰ ਦਿਆਂ, ਪਰ ਤੇਰੀ ਆਈ ਕਜ਼ਾ।

ਸਤ-ਸੇਰੀ ਡਾਂਗਰੇਂਦੇ ਦੀ ਉਸ ਜਦੋਂ ਉਲੇਰੀ ਆਣ।
ਅਗੋਂ ਡੱਕੀ ਸਿੰਘ ਅੜਬੰਗ ਨੇ, ਉਪਰ ਹੀ ਆਪਣੀ ਤ੍ਰਾਣ।
ਫਿਰ ਸਿੰਘ ਮਾਰੀ ਦਾਅ ਸੋਚਕੇ, ਉਹ ਵਜੀ ਵਾਂਗ ਵਦਾਣ।
ਇਉਂ ਲਗੇ ਪਏ ਵਾਹੋ ਦਾਹੀ ਸੀ, ਦੋਇ ਤਾਕਤ ਨੂੰ ਅਜ਼ਮਾਣ।

ਅੜਬੰਗੀ ਕਹਿੰਦਾ ਗਰਜਕੇ, ਤੇਰੀ ਗੇਂਦਿਆ ਭੈੜੀ ਮੱਤ।
ਬੇ-ਅਦਬੀ ਕਰੇਂ ਗੁਰ ਧਾਮ ਦੀ, ਤੈਂ ਚੱਕੀ ਸੂਰਾ ਅੱਤ।
ਤੂੰ ਮਾਇਆ ਖੋਹੀ ਲੰਗਰ ਦੀ, ਅਤੇ ਲਾਹੀ ਸਿੰਘਾਂ ਦੀ ਪੱਤ।
ਮੈਂ ਆਇਆ ਮਾਝਿਓਂ ਚਲਕੇ, ਤੇਰਾ ਲੇਖਾ ਲਾਹਾਂ ਤੱਤ।
ਅੱਜ ਸਾਹ ਨੇ ਤੇਰੇ ਆਖਰੀ, ਮੈਂ ਫੜਕੇ ਪਾੜਾਂ ਲੱਤ।
ਕਹਿ, ਖੂੰਡਾ ਮਾਰਿਆ ਜੋਰਦੀ, ਹੋ ਪੁੱਠਾ ਡਿਗਾ ਧਰੱਤ।

ਇੱਕ ਹੋਰ ਜੁ ਖੂੰਡਾ ਮਾਰਿਆ, ਹੋਇਆ ਗੇਂਦਾ ਬੇ-ਪਰਾਣ।
ਉਹਦੀ ਹਿੱਕ ਤੇ ਚੱੜ੍ਹਕੇ ਨਚਿਆ, ਮਾਝੇ ਦਾ ਸੰਤ ਜੁਆਣ।
ਫਿਰ ਸੰਘੀ ਉਹਦੀ ਮਰੋੜਕੇ, ਲਹੂ ਪੀਤਾ ਇਸ ਬਲਵਾਣ।
ਢਾਈ ਚੁਲੀਆਂ ਰੱਤ ਦੀਆਂ ਪੀਤੀਆਂ, ਤੇ ਉਡ ਗਿਆ ਬਾਜ ਸਮਾਨ।
ਫਿਰ ਹੋਈ ਨ ਹਿੰਮਤ ਕਿਸੇ ਦੀ, ਜੋ ਲਘੇ ਸਿੰਘ ਸਤਾਣ।
ਇਉਂ, ਅੜਬੰਗੀ ਸੰਤ ਸੂਰਮੇ ਕੌਮਾਂ ਦੇ ਕੰਮੀ ਆਣ।

# ਗੁਰੂ ਰਾਮ ਸਿੰਘ ਆਏ

[ਸ੍ਰੀ ਜਵਾਲਾ ਸਿੰਘ ਜੀ "ਸੇਵਕ" ਰੋਪੜ

ਮਾਤਾ ਸਦਾ ਕੌਰ ਪਿਤਾ ਜੱਸਾ ਸਿੰਘ ਜੀ ਦੇ ਘਰ,
ਗਊਆਂ ਰਖਵਾਰਾ ਆਇਆ ਕ੍ਰਿਸ਼ਨ ਮੁਰਾਰ ਅੱਜ।
ਏਕਤਾ ਪਿਆਰ ਨੂੰ ਵਧਾਉਣ ਲਈ ਦੇਸ਼ ਵਿੱਚ,
ਮੇਹਰ ਕੀਤੀ ਆਣ ਅਵਤਾਰਾਂ ਅਵਤਾਰ ਅੱਜ।
ਭਾਈ ਨਾਲ ਭਾਈ ਦਾ ਪਿਆਰ ਪੈਦਾ ਕਰ ਦਿਤਾ,
ਵੱਡਾ ਪ੍ਰਤਾਪ ਤੇਰਾ ਵਿਚ ਸੰਸਾਰ ਅੱਜ।
ਨਾਮ ਅਤੇ ਦਾਨ ਅਸ਼ਨਾਨ ਆਕੇ ਦੱਸ ਦਿਤਾ,
ਸੀਸ ਤੇ ਸਜਾਉਣੀ ਦੱਸੀ ਸਿਧੀ ਦਸਤਾਰ ਅੱਜ।
ਚੋਰਾਂ ਤੇ ਉਚੱਕਿਆਂ ਨੂੰ ਰਾਹ ਸਿਧੇ ਪਾ ਦਿਤਾ,
ਕੰਨ ਚ' ਭਜਨ ਦੱਸ ਕੀਤਾ ਏ ਸੁਧਾਰ ਅੱਜ।
ਸੇਵਕ ਨਿਰਾਸਿਆਂ ਦੀ ਆਸ ਪੂਰੀ ਕਰਨੇ ਨੂੰ,
ਗੁਰੂ ਰਾਮ ਸਿੰਘ ਆਏ ਧਾਰ ਅਵਤਾਰ ਅੱਜ।

# ਖੂਨ ਡੋਲ੍ਹਿਆ ਕੂਕੇ ਮਸਤਾਨਿਆਂ ਨੇ

[ਮਾਸਟਰ ਸੁਹਿੰਦਰ ਸਿੰਘ ਜੀ 'ਟਿੱਕਾ' ਨਵੀਂ ਦਿਲੀ

ਸੀਨਾ ਧਰਤੀ ਦਾ ਪਾਟ ਕੇ ਹੋਇ ਲੀਰਾਂ, ਅਤੇ ਲਾਂਬੂ ਅਕਾਸ਼ ਨੂੰ ਲੱਗ ਜਾਵਣ।
ਸਾਗਰ ਸੁਕਣ ਪਹਾੜ ਹੋ ਗਰਕ ਜਾਂਦੇ, ਵਹਿਣ ਵਗਦੇ ਵਗਦੇ ਵੱਗ ਜਾਵਣ।
ਸੂਰਜ ਦਿਨੇ ਵੀ ਮੂੰਹ ਛਪਾ ਲੈਂਦਾ, ਚੰਨ ਤਾਰੇ ਵੀ ਹੋ ਅਲੱਗ ਜਾਵਣ।
ਖਿੜਿਆ ਗੁਲਸਤਾਂ ਫੇਰ ਸ਼ਮਸ਼ਾਨ ਬਣ ਜਾਇ, ਜਦੋਂ ਜ਼ਾਲਮ ਵਰੁਾਂਉਂਦੇ ਅੱਗ ਜਾਵਣ।
ਜਦੋਂ ਧਰਮ ਦੇ ਨਾਂ ਨੂੰ ਸੱਟ ਵੱਜੇ, ਅਣਖ ਸੂਰਿਆਂ ਦੀ ਲਾਵਾ ਬਣ ਜਾਵੇ।
ਜ਼ੋਰ ਜ਼ੁਲਮ ਨੂੰ ਜੜਾਂ ਤੋਂ ਪੱਟਣੇ ਲਈ, ਧਰਮੀਂ ਜੋਧਿਆਂ ਦੀ ਛਾਤੀ ਤਣ ਜਾਵੇ।
ਅੱਗ ਲੇਣ ਆਏ ਮਾਲਿਕ ਬਣ ਬੈਠੇ, ਕਹੀ ਗੱਲ ਨਾ ਕੋਈ ਸਹਾਰਦੇ ਨੇ।
ਤੂੰ ਹਿੰਦੂ ਏਂ ਸਿਖ ਦੇ ਕੋਲ ਨ ਬਹੁ, ਵੀਰ ਵੀਰ ਤੋਂ ਵੀਰ ਨੂੰ ਪਾੜਦੇ ਨੇ।
ਜਿਹੜਾ ਕਹੇ ਕਿ ਭਾਰਤ ਹੈ ਦੇਸ਼ ਸਾਡਾ, ਉਹਨੂੰ ਸੂਲੀਆਂ ਦੇ ਉਤੇ ਚਾੜ੍ਹਦੇ ਨੇ।
ਬੁਚੜਖਾਨਿਆਂ ਨੂੰ ਥਾਂ ਥਾਂ ਖੋਹਲ ਕੇ ਤੇ, ਸਾਡੇ ਸੀਨਿਆਂ ਨੂੰ ਪਏ ਸਾੜਦੇ ਨੇ।
ਸਦਾ ਰਹਿਣਾ ਨਹੀਂ ਕਿਸੇ ਜਹਾਨ ਅੰਦਰ, ਇਹ ਸੋਚ ਕੇ ਕੌਮੀ ਪਰਵਾਨਿਆਂ ਨੇ।
ਛੁਰੀ ਗਊ ਦੀ ਧੌਣ ਤੋਂ ਚੁਕਣੇ ਲਈ, ਲਹੂ ਡੋਲ੍ਹਿਆ ਕੂਕੇ ਮਸਤਾਨਿਆਂ ਨੇ।
ਚੜ੍ਹੀਆਂ ਲਾਲੀਆਂ ਚੜ੍ਹਦੀਆਂ ਕਲਾ ਅੰਦਰ, ਮਨੋ ਮਰਨ ਦੇ ਖੌਫ ਭੁਲਾ ਦਿਤੇ।
ਬੂਹੇ ਭੰਨ ਦਿਤੇ ਬੁਚੜ ਖਾਨਿਆਂ ਦੇ, ਗਾਈਆਂ ਖੋਹਲੀਆਂ ਬੁੱਚੜ ਮੁਕਾ ਦਿਤੇ।
ਹਨੂਮਾਨ ਨੇ ਲੰਕਾ ਨੂੰ ਫੂਕਿਆ ਸੀ, (ਇਹਨਾਂ) ਬੁੱਚੜਖਾਨਿਆਂ ਨੂੰ ਲਾਂਬੂ ਲਾ ਦਿਤੇ।
ਬਾਜ਼ ਆਏ ਨ ਜੋ ਆਪਣੇ ਕਾਰਿਆਂ ਤੋਂ, ਸਿੰਘਾਂ ਉਹਨਾਂ ਦੇ ਹੋਸ਼ ਭੁਲਾ ਦਿਤੇ।
ਅਣਖਾਂ ਜਾਗੀਆਂ ਅੱਖੀਆਂ ਚਮਕ ਪਈਆਂ, ਐਲਾਨ ਕੀਤਾ ਸ਼ਹੀਦੀ ਗਾਨਿਆਂ ਨੇ।
ਅਸੀਂ ਮਰਨਾਂ ਤੇ ਮਾਰਨਾ ਜਾਣਦੇ ਹਾਂ, ਲਹੂ ਡੋਲ੍ਹਿਆ ਕੂਕੇ ਮਸਤਾਨਿਆ ਨੇ।
ਕਾਬੂ ਆ ਗਏ ਜਣੇ ਨਿਹੰਗ ਦੂਲੇ, ਸਾਰੇ ਜਗਤ ਦੇ ਵਿਚ ਮਸ਼ਹੂਰ ਹੈ ਵੇ।
ਕਰੋ ਤੁਸੀਂ ਤੇ ਭਰੇ ਕੋਈ ਹੋਰ ਜਾਕੇ, ਚੀਨੀ ਵਾਲੇ ਨੂੰ ਨਾ ਮਨਜ਼ੂਰ ਹੈ ਵੇ।
ਅਸੀਂ ਦੇਵੀ ਆਜ਼ਾਦੀ ਦੇ ਹਾਂ ਆਸ਼ਿਕ, ਸੜਨਾਂ ਸ਼ਮਾਂ ਤੇ ਸਾਡਾ ਦਸਤੂਰ ਹੈ ਵੇ।
ਪੋਟਾ ਪੋਟਾ ਕਟੀਵਾਂ ਗੇ ਹਿੰਦ ਉਤੋਂ ਸਾਡੇ ਸੀਨੇ ਚ, ਬਲਦਾ ਤਨੂਰ ਹੈ ਵੇ।
ਸਿੰਘ ਬੁੱਕੇ ਫਿਰ ਹਿੰਦਦੀਸ਼ਾਨ ਖਾਤਰ, ਵਾਪਸ ਆਉਣਾਂਨਹੀ ਇਹਨਾਂ ਦੀਵਾਨਿਆਂ ਨੇ।
ਆਪਣੇ ਧਰਮ ਦੀ ਆਨ ਬਚਾਣ ਖਾਤਰ, ਲਹੂ ਡੋਲ੍ਹਣਾ ਕੂਕੇ ਮਸਤਾਨਿਆਂ ਨੇ।
ਮੋਤੀ ਕੌਮ ਦੇ ਹੀਰੇ ਵਰਿਆਮ ਸੂਰੇ, ਭਾਰਤ ਵਰਸ਼ ਦੀ ਸ਼ਾਨ ਚਮਕਾਨ ਲੱਗੇ।
ਕੂਕਾਂ ਮਾਰਨ ਇਲਾਹੀ ਤਰੰਗ ਅੰਦਰ, ਵਾਂਗ ਜੰਦ ਦੇ ਚੜ੍ਹਣ ਚੜ੍ਹਾਨ ਲੱਗੇ।
ਤੋਪਾਂ ਝੁਕੀਆਂ ਉਹਨਾਂ ਦੀ ਦੀਦ ਖਾਤਰ, ਮਿਲਣੀ ਲਈ ਉਹ ਕਰਨ ਸਾਮਾਨ ਲੱਗੇ।
ਚੜ੍ਹੀਆਂ ਲਾਲੀਆਂ ਰੱਤਿਆਂ ਚਿਹਰਿਆਂ ਤੇ, ਸੁਹਣੀ ਜਿੰਦੜੀ ਘੋਲ ਘੁਮਾਨ ਲੱਗੇ।
ਹੀਰਾ ਸਿੰਘ ਆਖੇ ਲਾ ਲੈ ਟਿੱਲ ਸਾਰਾ, ਨਹੀਂਉ ਚੱਲਣਾ ਤੜੇ ਤੋਪ ਖਾਨਿਆਂ ਨੇ।
ਅਸੀਂ ਸ਼ਮਾਂ ਆਜ਼ਾਦੀ ਤੇ ਸੜਨ ਵਾਲੇ, ਲਹੂ ਡੋਲ੍ਹਣਾ ਕੂਕੇ ਮਸਤਾਨਿਆਂ ਨੇ।
ਉਠਿਆ ਭੱਜਿਆ ਦੌੜਿਆ ਨਾਲ ਛੇਤੀ, ਆਕੇ ਕਾਵਨ ਨੂੰ ਤੋਪਚੀ ਸਰ ਕਹਿੰਦੇ।

ਜੀ ਤੋਪਾਂ ਇਹ ਮੈਥੋਂ ਨਾ ਚਲਦੀਆਂ ਨੇ, ਮੇਰੇ ਹਥਾਂ ਨੂੰ ਆ ਕੋਈ ਫੜ ਲੈਂਦੇ।
ਮੁੜ੍ਹਕਾ ਛੁੱਟਿਆ ਕਾਲਜੇ ਛੇਕ ਹੋਇਆ, 'ਕਾਵਨ' ਹਥ ਮੱਥੇ ਉਤੇ ਧਰ ਲੈਂਦੇ।
ਉਠ ਬਿਲਿਆ ਪਲੀਤੜਾ ਬਾਲ ਛੇਤੀ, ਛੇਤੀ ਮਾਰ ਮੈਨੂੰ ਮੇਰਾ ਹਰਿ ਕਹਿੰਦੇ।
ਹੀਰਾ ਸਿੰਘ ਆਖੇ ਰਬੀ ਹੁਕਮ ਆਇਆ, ਫਿੱਟ ਆਉਣਾਂ ਏ ਹੁਣ ਨਿਸ਼ਾਨਿਆਂ ਨੇ।
ਜਾਨ ਤਲੀ ਤੇ ਧਰੀ ਤੇ ਚਾ ਸਾਨੂੰ, ਸਿਰ ਦੇਣਾ ਏ ਕੂਕੇ ਮਸਤਾਨਿਆਂ ਨੇ।
ਗੋਲਾ ਚਲਿਆ ਚੱਲ ਗਿਆ ਸਿੰਘ ਨਾਲੇ, ਜੈਕਾਰਾ ਸ੍ਰੀ ਅਕਾਲ ਗਜਾਂਵਦਾ ਏ।
ਏਧਰ ਚੁਣ ਚੁਣ ਕੇ ਢੀਮਾਂ ਵਟਿਆਂ ਨੂੰ, ਢੇਰ ਸੂਰਾ ਵਰਿਆਮ ਪਿਆ ਲਾਂਵਦਾ ਏ।
'ਸ਼ੁਭ ਕਰਮਨ ਤੇ ਕਬਹੂੰ ਨਾ ਟਰੂੰ', ਵਿਚ ਮਸਤੀ ਦੇ ਆਣਕੇ ਗਾਂਵਦਾ ਏ।
"ਕੱਢ ਬਿਲਿਆ ਆਪਣੇ ਗੋਲਿਆਂ ਨੂੰ, ਮੇਰਾ ਸਾਥੀ ਅਗੇਰੇ ਪਿਆ ਜਾਂਵਦਾ ਏ।
ਕੀ ਹੋਇਆ ਜੇ ਪਹਿਲੋਂ ਕੋਈ ਉਕ ਗਏ ਨੇ, ਨਹੀਉਂ ਉਕਣਾ ਹੁਣ ਨਿਸ਼ਾਨਿਆਂ ਨੇ।
ਅਸਾਂ ਹਿੰਦ ਉਤੋਂ ਜਿੰਦ ਵਾਰਨੀ ਏ, ਖੂਨ ਡੋਲ੍ਹਣੇ ਕੂਕੇ ਮਸਤਾਨਿਆਂ ਨੇ"।
ਤੋਪਾਂ ਚਲੀਆਂ ਲਾਲ ਹੋ ਗਈ ਧਰਤੀ, ਛਿੱਟਾਂ ਲਹੂ ਦੀਆਂ ਅੰਬਰ ਤੇ ਪੈ ਗਈਆਂ।
ਚਮਕਣ ਉਹ ਸਿਤਾਰਿਆਂ ਵਾਂਗ ਬਣਕੇ, ਧੁੰਮਾਂ ਸਾਰੇ ਜਹਾਨ ਤੇ ਪੈ ਗਈਆਂ।
ਚੜ੍ਹੀਆਂ ਲਾਲ ਹਨੇਰੀਆਂ ਜੱਗ ਉਤੇ, ਉਹ ਜਾਂਦੀਆਂ ਜਾਂਦੀਆਂ ਕਹਿ ਗਈਆਂ।
ਹਥਾਂ ਨਾਲ ਜੋ ਦਿਤੀਆਂ ਬਿਲਿਆ ਤੈਂ, ਨਾਲ ਦੰਦੀਆਂ ਖੋਹਲਣੀਆਂ ਪੈ ਗਈਆਂ।
ਬਾਲ ਬੁਧ ਇਕ ਬੱਚਾ ਵੰਗਾਰ ਕਹਿੰਦੇ, "ਨਹੀਉਂ ਉਕਣਾ ਸਾਡੇ ਨਿਸ਼ਾਨਿਆਂ ਨੇ।
ਮੁਕ ਜਾਵਣੇ ਤੇਰਾ ਹੀ ਅੰਨ ਪਾਣੀ, ਖੂਨ ਡੋਲ੍ਹਿਐ ਕੂਕੇ ਮਸਤਾਨਿਆਂ ਨੇ।"
ਮੇਮ ਕਾਵਨ ਦੀ ਆਖਦੀ ਕਾਵਨੇ ਨੂੰ, "ਨਾ ਵੇ ਕਾਵਨਾ ਏਸ ਨੂੰ ਮਾਰ ਨਾਹੀਂ।
ਅੜਿਆ ਚੰਨ ਇਹ ਚੌਧਵੀਂ ਰਾਤ ਦਾ ਏ, ਵੇਖੀ ਜ਼ਿੰਦਗੀ ਦੀ ਕੋਈ ਬਹਾਰ ਨਾਹੀਂ।
ਭੋਲਾ ਭਾਲਾ ਇਹ ਬੀਬਾ ਮਾਸੂਮ ਬੱਚਾ, ਅਜੇ ਤਕਿਆ ਏਸ ਸੰਸਾਰ ਨਾਹੀਂ।
ਤੈਨੂੰ ਵਾਸਤੇ ਪਾ ਪਾ ਆਖਦੀ ਹਾਂ (ਇਹ) ਗੁਨਾਹਗਾਰ ਨਾਹੀ ਗੁਨਾਹਗਾਰ ਨਾਹੀਂ।"
ਹੰਝੂ ਮੇਮ ਦੇ ਵਿਚੋਂ ਆਵਾਜ਼ ਆਈ, ਸਦਾ ਰਹਿਣਾਂ ਨਹੀ ਤੇਰੇ ਜ਼ਮਾਨਿਆਂ ਨੇ।
ਤੈਨੂੰ ਜਾਂਦਿਆਂ ਰਾਹ ਵੀ ਲਭਣਾਂ ਨਹੀਂ, ਖੂਨ ਡੋਲ੍ਹਿਐ ਕੂਕੇ ਮਸਤਾਨਿਆਂ ਨੇ।
ਕਾਵਨ ਆਖਦਾ ਆਪਣੀ ਮੇਮ ਤਾਈਂ "ਵਿਚ ਗੁੱਸੇ ਦੇ ਹੋਈ ਭਰਪੂਰ ਐਂਵੇਂ।
ਲਾਲੋ ਲਾਲ ਹੋਈ ਕਾਹਨੂੰ ਝੱਲੀਏ ਨੀ, ਚਿਹਰਾ ਹੋਇਆ ਏ ਤੇਰਾ ਬੇ ਨੂਰ ਐਂਵੇਂ
ਲਿਖ ਦੇਵੇ ਮੈਂ ਸਿਖ ਨਹੀਂ ਸਤਿਗੁਰੂ ਦਾ, ਛਡ ਦਿਆਂ ਮੈਂ ਇਹਨੂੰ ਜ਼ਰੂਰ ਐਂਵੇਂ।
ਾ ਕਦ੍ਹੇ ਨਹੀਂ ਗੁਰੂ ਮੇਰਾ, ਝੱਲਾ ਨਹੀਂ ਜੋ ਮਾਰਾਂ ਬੇ-ਕਸੂਰ ਐਂਵੇਂ।
ਸੂਲਾਂ ਜਮਦੀਆਂ ਦੇ ਮੂੰਹ ਹੋਣ ਤਿੱਖੇ, ਤੰਗ ਕੀਤਾ ਏ ਏਸ ਦੇ ਤਾਹਨਿਆਂ ਨੇ।
ਮੇਰੀਆਂ ਤੋਪਾਂ ਤੇ ਸਾਹਵੇਂ ਪਿਆ ਆਖਦਾ ਏ, ਨਹੀਂਉ ਉਕਣਾ ਸਾਡੇ ਨਿਸ਼ਾਨਿਆਂ ਨੇ?
ਸੁਣਕੇ ਖੇਮਾਂ ਦੀ ਕੁੱਖ ਦੇ ਬੀਰ ਦੂਲੇ, ਕਾਵਨ ਦਾਹੜੀਉਂ ਫੜ ਹੁਝਕਾ ਦਿਤਾ।
ਡੌਰ ਭੌਰ ਹੋਇਆ ਕਾਵਨ ਮਰਨ ਲੱਗਾ, ਵਖਤ ਕਾਵਨ ਦੀ ਜਾਨ ਨੂੰ ਪਾ ਦਿਤਾ।
"ਫੇਰ ਬਕੇਂਗਾ ਸਿੰਘ ਨਹੀ ਸਤਿਗੁਰੂ ਦਾ, ਸੁਹਣੇ ਸਿੰਘ ਸਰਦਾਰ ਸੁਣਾ ਦਿਤਾ।
ਬਿਸ਼ਨ ਸਿੰਘ ਨੇ ਦਾਹੜੀ ਨੂੰ ਛਡਿਆ ਨਾ, ਅੰਗ ਅੰਗ ਨੂੰ ਓਸ ਕਟਵਾ ਦਿਤਾ।
ਕੌਮੀ ਅਣਖ ਅੰਦਰ 'ਟਿੱਕਾ' ਬੋਲ ਪਿਆ, "ਜੁਗ ਪਲਟਣੇ ਇਨ੍ਹਾਂ ਅਫਸਾਨਿਆਂ ਨੇ।
ਸੁਨਹਿਰੀ ਸ਼ਬਦ ਇਤਿਹਾਸ ਵਿਚ ਲਿਖੇ ਜਾਣੇ, ਖੂਨ ਡੋਲ੍ਹਿਆ ਕੂਕੇ ਮਸਤਾਨਿਆਂ ਨੇ

# ਸਤਿਗੁਰੂ ਰਾਮ ਸਿੰਘ ਜੀ ਦਾ
## ਸਿਆਸੀ ਦ੍ਰਿਸ਼ਟੀ ਕੋਣ

[ਸ੍ਰ: ਬੂਟਾ ਸਿੰਘ ਜੀ ਐਮ. ਏ.ਦਿਲੀ

ਬੂਟਾ ਸਿੰਘ ਜੀ ਬੜੇ ਪੱਕੇ ਨਾਮਧਾਰੀ ਅਤੇ ਸਰਕਾਰੀ ਸਰਵਿਸ ਕਰਨ ਵਾਲੇ ਘਰਾਣੇ ਵਿਚ ਜਨਮ ਲੈਕੇ ਉਚੀ ਤਾਲੀਮ ਵਾਲੇ ਬਹੁਤ ਘੱਟ ਨਾਮਧਾਰੀਆਂ ਵਿੱਚ ਆਪਣੀ ਥਾਂ ਬਣਾਈ ਹੈ। ਤੇ ਸਾਨੂੰ ਸਭ ਤੋਂ ਵਧ ਖੁਸ਼ੀ ਇਸ ਗੱਲ ਦੀ ਹੈ ਕਿ ਆਪ ਚੰਗੇ ਲੇਖਕ ਅਤੇ ਵਧੀਆ ਬੁਲਾਰੇ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਮੌਜੂਦਾ ਪਰਖ ਕਸਵੱਟੀਆਂ ਤੇ ਉਸ ਸਮੇ ਦੀ ਨਜ਼ਾਕਤ ਨੂੰ ਸੌਹੇਂ ਰਖ-ਦਿਆਂ, ਜਿਸ ਵਿੱਚ ਹਜ਼ੂਰ ਨੇ ਹਿੰਦੁਸਤਾਨ ਨੂੰ ਆਜ਼ਾਦੀ ਦਾ ਸਿਧਾ ਸੁਚਾ ਰਾਹ ਵਿਖਾਇਆ, ਆਪ ਬੜੀ ਉਮਦਗੀ ਨਾਲ ਪੇਸ਼ ਕਰਨ ਵਿੱਚ ਸਦਾ ਕਾਮਯਾਬ ਰਹੇ ਹਨ।

ਪੰਥ ਨੂੰ ਇਸ ਨੌਜੁਆਨ ਤੋਂ ਬਹੁਤ ਸਾਰੀਆਂ ਥੁੜਾਂ ਪੂਰੀਆਂ ਕਰਨ ਦੀ ਉਮੀਦ ਹੈ ਤੇ ਮੇਰੀ ਇੱਛਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਮੌਜੂਦਾ ਇਤਿਹਾਸਕ ਕਸਵੱਟੀਆਂ ਤੇ ਵਿਆਖਿਆ ਸਹਿਤ ਪੇਸ਼ ਕਰਨ ਲਈ ਆਪ ਕੁਝ ਪੁਸਤਕਾਂ ਜ਼ਰੂਰ ਲਿਖਣ। ਲੇਖ ਪਛੜਕੇ ਆਇਆਂ, ਅਤੇ ਪਹਿਲੇ ਪੇਜਾਂ ਵਿੱਚ ਥਾਂ ਨ ਰਹਿਣ ਕਰਕੇ ਜ਼ਰਾ ਦੁਰੇਡੇ ਥਾਂ ਦੇਣ ਦੀ ਮਜਬੂਰੀ ਦਾ ਪਛਤਾਵਾ ਹੈ। [ਕਵੀ.

ਸਤਿਗੁਰੂ ਰਾਮ ਸਿੰਘ ਜੀ ਦੇ ਦ੍ਰਿਸ਼ਟੀ ਕੋਣ ਨੂੰ ਸਾਮਰਾਜੀ ਤਾਕਤਾਂ ਨੇ ਨਿਰਾ ਸੁਧਾਰਕ ਤੇ ਧਾਰ-ਮਕ ਦ੍ਰਿਸ਼ਟੀ ਕੋਣ ਦਸਕੇ ਆਪਣੇ ਕਈਆਂ ਐਬਾਂ ਤੇ ਪਰਦਾ ਪਾਇਆ ਹੈ। ਉਹ ਨਹੀਂ ਸਨ ਚਹੁੰਦੇ ਕਿ ੧੮੫੭ਦੀਤਹਿਰੀਕ ਆਜ਼ਾਦੀ ਤੋਂ ਬਾਦ ਕਿਸੇ ਹੋਰ ਤਹਿਰੀਕ ਨੂੰ ਰਾਜਸੀ ਅੰਦੋਲਨ ਆਖਿਆ ਜਾਵੇ। ਰਾਜਸੀ ਅੰਦੋਲਨ ਆਖਣ ਨਾਲ ਉਹਨਾਂਦੇ ਰਾਜ ਦੀ ਭੰਡਣੀ ਹੁੰਦੀ ਸੀ। ਇਸ ਲਈ ਉਸ ਵਕਤ ਦੀ ਸਰਕਾਰ ਤੇ ਉਸ ਦੇ ਝੋਲੀ ਚੁਕਾਂ ਨੇ ਕੂਕਾ ਤਹਿਰੀਕ ਨੂੰ ਇਕ ਸੁਧਾਰਕ ਜਾਂ ਮਜ਼ਬੀ ਤਹਿਰੀਕ ਦਾ ਨਾਂ ਦਿਤਾ। ਏਸੇ ਹੀ ਪ੍ਰਾਪੇਗੰਡੇ ਦੇ ਅਸਰ ਥਲੇ ਆ ਕਈਆਂ ਅਜ ਦਿਆਂ ਵਿਦਵਾਨਾਂ ਨੇ ਬਗੈਰ ਸੋਚੇ ਸਮਝੇ ਨਾਮਧਾਰੀ ਲਹਿਰ ਨੂੰ ਸਿੱਖ ਸੁਧਾਰਕ ਲਹਿਰ ਕਿਹਾ। ਪਰ ਅੱਜ ਦੇ ਨਵੇਂ ਯੁਗ ਵਿੱਚ ਪੁਰਾਣੀਆਂ ਉਹ ਗਲਾਂ ਜਿਹੜੀਆਂ ਸਾਮ-ਰਾਜੀਆਂ ਦੇ ਅਸਰ ਥੱਲੇ ਕਹੀਆਂ ਤੇ ਲਿਖੀਆਂ ਗਈਆਂ ਅੱਜ ਆਪਣੇ ਆਪ ਥੋਥੀਆਂ ਸਾਬਤ ਹੋ ਰਹੀਆਂ ਹਨ।

ਹੁਣ ਸਵਾਲ ਉਠਦਾ ਹੈ ਕਿ ਜੇ ਸਤਿਗੁਰੂ ਰਾਮ ਸਿੰਘ ਜੀ ਦੀ ਤਹਿਰੀਕ ਧਾਰਮਕ ਜਾਂ ਸੁਧਾਰਕ ਨਹੀਂ ਸੀ ਤਾਂ ਕੀ ਸੀ? ਜਾਂ ਸਤਿਗੁਰੂ ਜੀ ਦਾ ਕੀ ਦ੍ਰਿਸ਼ਟੀ ਕੋਣ ਸੀ? ਇਨ੍ਹਾਂ ਦੁਹਾਂ ਸਵਾਲਾਂ ਦੇ ਜਵਾਬ ਲਈ ਕੁਝ ਇਤਿਹਾਸਕ ਘਟਨਾਵਾਂ ਪੇਸ਼ ਕਰਨ ਦੀ ਲੋੜ ਹੈ। ਤਾ ਕਿ ਨਾਮਧਾਰੀ ਲਹਿਰ ਦੇ ਸੰਚਾਲਕ ਦੀ ਸਿਆਸੀ ਤੇ ਮਜ਼ਬੀ ਵਿਚਾਰ ਧਾਰਾ ਨੂੰ ਰੋਸ਼ਨੀ ਵਿੱਚ ਲਿਆਂਦਾ ਜਾ ਸਕੇ।

ਸਤਿਗੁਰੂ ਰਾਮ ਸਿੰਘ ਦਾ ਯੁਗ ਉਹ ਯੁਗ ਸੀ ਜਦ ਜਾਗੀਰਦਾਰੀ ਆਪਣਾ ਆਖਰੀ ਦਮ ਤੋੜ ਰਹੀ ਸੀ ਤੇ ਉਸਦੀ ਜਗ੍ਹਾ ਨਵਾਂ ਸਰਮਾਇਆ ਦਾਰਾਨਾ ਨਿਜ਼ਾਮ ਆਪਣੇ ਪੈਰ ਫੈਲਾ ਰਿਹਾ ਸੀ। ਜਦ ਕਿਸੇ ਯੁਗ ਵਿੱਚ ਕੋਈ ਤਬਦੀਲੀ ਔਂਦੀ ਹੈ ਤਾਂ ਉਸ ਵੇਲੇ ਦੇ ਹਾਕਮਾਂ ਤੇ ਉਸ ਵੇਲੇ ਦੇ ਵਸ-ਨੀਕਾਂ ਨੂੰ ਇਹ ਪਤਾ ਨਹੀਂ ਲਗਦਾ, ਕਿ ਕੀ ਹੋ ਰਿਹਾ ਹੈ? ਤੇ ਕਿਉਂ ਹੋ ਰਿਹਾ ਹੈ? ਤੇ ਇਸਦਾ ਪ੍ਰਤੀਕਰਮ ਕੀ ਹੋਵੇਗਾ। ਸਾਰੀ ਜਨਤਾ ਵਿਚੋਂ ਇਕ ਅੱਧੀ ਵਿਅਕਤੀ ਨੂੰ ਇਸ ਰਾਜਸੀ ਯੁਗ-

ਗਰਦੀ ਦਾ ਅਹਿਸਾਸ ਹੁੰਦਾ ਹੈ। ਜੇਹੜੀ ਕਿ ਜ਼ਿੰਦਗੀ ਦਾ ਨਵਾਂ ਨੁਕਤਾ ਨਿਗਾਹ ਪੇਸ਼ ਕਰਦੀ ਹੈ। ਉਹ ਵਿਅਕਤੀ ਜਾਣਦੀ ਹੁੰਦੀ ਹੈ ਕਿ ਔਣ ਵਾਲ ਰੇਲੇ ਤੋਂ ਨਾਇਹ ਨਿਜ਼ਾਮਬਚਸਕੇਗਾ ਤੇ ਨਾਂ ਉਹ ਲੋਕ ਜਿਹੜੇ ਇਸਨੂੰ ਜਫੇ ਮਾਰੀ ਬੈਠੇ ਹਨ। ਜਦ ਉਹ ਵਿਅਕਤੀ ਆਪਣਾਂ ਨਵਾਂ ਦ੍ਰਿਸ਼ਟੀ ਕੋਣ ਪੇਸ਼ ਕਰਦੀ ਹੈ ਤਾਂ ਇਹ ਜ਼ਰੂਰੀਹੁੰਦਾ ਹੈਕਿ ਸ੍ਰਕਾਰ ਉਸਦੀ ਵਿਰੋਧਤਾ ਕਰੇ। ਹੱਕਾਂ ਵਾਲੇ ਆਪਣਾਂ ਹੱਕ ਮੰਗਦੇ ਹਨ, ਪਰ ਗਦੀਆਂ ਉਤੇ ਬੈਠੇ ਆਪਣੀਆਂ ਗਦੀਆਂ ਦੀ ਮਜ਼ਬੂਤੀ ਲਈ ਕਈ ਤਰ੍ਹਾਂ ਦੇ ਢੰਗ ਵਰਤਦੇ ਹਨ। ਉਹ ਆਪਣੇ ਮਜ਼ਬੀ ਪਿਠੂਆਂਕੋਲੋਂ ਉਹਨਾਂ ਜਨਤਾ ਦੇ ਪਿਆਰਿਆਂ ਨੂੰ ਫਤਵੇ ਦਵਾਂਦੇ ਹਨ। ਉਹਨਾਂ ਨੂੰ ਦੇਸ ਬਦਰ ਕੀਤਾ ਜਾਂਦਾ ਹੈ। ਆਪਣੀਆਂ ਜਾਗੀਰਾਂ ਲਈ ਆਪਣੇ ਪਾਸੋਂ ਸਾਮਾਨ ਦੇਕੇ ਦੇਸ-ਪਿਆਰਿਆਂ ਨੂੰ ਨੇਸਤੋ-ਨਾਬੂਦ ਕਰਨ ਦਾ ਜਤਨ ਕੀਤਾ ਜਾਂਦਾ ਹੈ। ਤੇ ਉਹਨਾਂਦਾ ਕਸੂਰ ਸਿਰਫ ਇਹ ਹੁੰਦਾ ਹੈ ਕਿ ਉਹ ਦੇਸ ਦਰਦੀ ਤੇ ਲੋਕ ਹਿਤੂ ਹੁੰਦੇ ਹਨ। ਗੁਰੂ ਨਾਨਕ ਜੀ ਨੇ ਵੀ ਅਜਿਹੇ ਢਹਿੰਦੇ ਸਮਾਜ ਨੂੰ ਤੱਕ ਕੇ ਕਿਹਾ ਸੀ:—

ਕਲਕਾਤੀ ਰਾਜੇ ਕਸਾਈ।

ਜਾਂ

ਰਾਜੇ ਸ਼ੀਂਹ ਮੁਕਦਮ ਕੁਤੇ।

ਇਹ ਦੋਵੇਂ ਗਲਾਂ ਗੁਰੂ ਨਾਨਕ ਜੀ ਤੋਂ ਬਗੈਰ ਹੋਰ ਕਿਸੇ ਕਿਉਂ ਨਾ ਕਹੀਆਂ? ਉਸਦੀ ਵਜ੍ਹਾ ਇਹ ਹੀ ਹੈ ਕਿ ਗੁਰੂ ਨਾਨਕ ਤੋਂ ਬਿਨਾਂ ਹੋਰ ਕੋਈ ਅੱਖ ਵੇਖ ਹੀ ਨਹੀਂ ਸਕਦੀ ਸੀ ਕਿ ਨਵੇਂ ਇਨਕਲਾਬ ਦਾ ਜਨਮ ਹੋ ਰਿਹਾ ਹੈ। ਤੇ ਇਹ ਕਿ ਇਸ ਢਹਿੰਦੀ ਸਮਾਜਕ ਤੇ ਰਾਜਸੀ ਬਣਤਰ ਵਿਚੋਂ ਸਿਖੀ ਪ੍ਰਚੰਡ ਹੋਵੇਗੀ।

ਜਿਵੇਂ ਕਿ ਉਪਰ ਇਸ਼ਾਰਾ ਕੀਤਾ ਗਿਆ ਹੈ ਕਿ ਹਾਲਾਤ ਨੂੰ ਹਰ ਆਦਮੀ ਨੀਝ ਨਾਲ ਨਹੀਂ ਵੇਖ ਸਕਦਾ, ਤੇ ਨਾ ਹੀ ਉਸ ਨੂੰ ਪਤਾ ਹੁੰਦਾ ਹੈ ਕਿ ਕੀ ਹੋਣ ਵਾਲਾ ਹੈ। ਸਤਿਗੁਰੂ ਰਾਮ ਸਿੰਘ ਦੇ ਯੁਗ ਵਿੱਚ ਬਗੈਰ ਆਪ ਜੀ ਦੇ ਕਿਸੇ ਨੂੰ ਪਤਾ ਨਹੀਂ ਸੀ ਲਗ ਸਕਿਆ ਕਿ ਇਨ੍ਹਾਂ ਉਚਿਆਂ ਬੁਰਜਾਂ ਦੀਆਂ ਨੀਹੀਆਂ ਖੋਖਲੀਆਂ ਹੋ ਚੁਕੀਆਂ ਹਨ, ਤੇ ਜਾਗੀਰਦਾਰੀ ਦੀ ਥਾਂ ਮਨੁਖਾਂ ਦੇ ਆਤਮ ਨਿਰਨੇ ਦਾ ਯੁਗ ਆ ਰਿਹਾ ਹੈ।

ਸਤਿਗੁਰੂ ਰਾਮ ਸਿੰਘ ਜੀ ਦੀ ਜ਼ਿੰਦਗੀ ਵਿੱਚ ਤੇ ਕੁਝ ਉਸ ਤੋਂ ਥੋੜਾ ਚਿਰ ਪਹਿਲਾਂ ਦੁਨੀਆਂ ਵਿੱਚ ਅਜਿਹੀਆਂ ਘਟਨਾਂ ਪੈਦਾ ਹੋ ਗਈਆਂ ਸਨ ਜਿਨਾਂ ਨੇ ਜ਼ਿੰਦਗੀ ਵਿੱਚ ਚੇਤਨਤਾ ਲੈ ਆਂਦੀ ਸੀ। ਪਰ ਇਸ ਚੇਤਨਤਾ ਦਾ ਅਹਿਸਾਸ ਕਿਸੇ ਉਚ ਕੋਟੀ ਦੇ ਰਾਜਸੀ ਜੀਵਨ ਵਾਲੇ ਨੂੰ ਹੋ ਸਕਦਾ ਹੈ ਜਿਸਦੇ ਸਾਹਮਣੇ ਪੰਜਾਬ ਹੀ ਨਹੀਂ ਬਲਕਿ ਦੁਨੀਆਂ ਦਾ ਨਕਸ਼ਾ ਮੌਜੂਦ ਹੋਵੇ। ਅੱਜ ਇਹ ਗਲ ਸਭ ਵਿਦਵਾਨ ਮੰਨਣ ਲਗ ਪਏ ਹਨ, ਕਿ ਆਪ ਜੀ ਦੇ ਸਾਹਵੇਂ ਦੁਨੀਆਂ ਦਾ ਨਕਸ਼ਾ ਸੀ ਤੇ ਆਪ ਜਾਣਦੇ ਸਨ ਕਿ ਇਸ ਨਕਸ਼ੇ ਵਿੱਚ ਤਬ-ਦੀਲੀਆਂ ਆ ਰਹੀਆਂ ਹਨ। ਤੇ ਇਨ੍ਹਾਂ ਤਬ-ਦੀਲੀਆਂ ਦੇ ਅਸਰ ਤੋਂ ਪੰਜਾਬ ਬਚ ਨਹੀਂ ਸਕੇ ਗਾ। ਏਸੇ ਹੀ ਯੁੱਗ ਵਿੱਚ ਅਮਰੀਕਾ ਦਿਆਂ ਕਿਸਾਨਾਂ ਤੇ ਕਿਰਤੀਆਂ ਨੇ ਜਾਰਜ ਵਾਸ਼ਿੰਗਟਨ ਦੀ ਅਗਵਾਈ ਵਿੱਚ ਲਾਠੀਆਂ ਤੇ ਕੁਹਾੜੀਆਂ ਨਾਲ ਬੁਰਜਵਾਜੀ ਅੰਗ੍ਰੇਜ਼ਾਂ ਦੇ ਮੂੰਹ ਮੋੜ ਦਿਤੇ, ਇਸ ਹੀ ਯੁਗ ਵਿੱਚ ਫਰਾਂਸ ਨੇ ਨੈਪੋਲੀਅਨ ਪੈਦਾ ਕੀਤਾ, ਇਨ੍ਹਾਂ ਹੀ ਦੋ ਸਦੀਆਂ ਵਿੱਚ ਅਨਵਰ ਕਰਾਮ ਵੇਲ ਨੇ ਇੰਗਲੈਂਡ ਦੀ ਬਾਦਸ਼ਾਹਤ ਤੇ ਸੱਟਾਂ ਲਾਈਆਂ। ਇਨ੍ਹਾਂ ਹੀ ਸਦੀਆਂ ਵਿੱਚ ਮੁਗਲ ਬਾਦਸ਼ਾਹਤ ਨੂੰ ਸਿਖਾਂ ਤੇ ਮਰਹਟਿਆਂ ਨੇ ਖੋਖਲਾ ਕੀਤਾ। ਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਾਮ੍ਹਣੇ ਇਨ੍ਹਾਂ ਤੋਂ ਇਲਾਵਾ ਰੂਸ ਤੇ ਮਧਯੋਰਪੀਨੀ ਕੌਮਾਂ ਦੀ ਕਸ਼-ਮਕਸ਼ ਵੀ ਸੀ। ਇਨ੍ਹਾਂ ਸਾਰੀਆਂ ਰਾਜਸੀ ਘਟਨਾਵਾਂ ਦਾ ਅਸਰ ਭਾਰਤ ਵਿੱਚ ਪੈ ਰਿਹਾ ਸੀ।

ਪਲਾਸੀ, ਮੈਸੂਰ, ਕਰਨਾਟਕ ਤੇ ਮਰਹਟਿਆਂ ਨਾਲ ਹੋਈਆਂ ਅੰਗ੍ਰੇਜ਼ਾਂ ਦੀਆਂ ਲੜਾਈਆਂ ਨੇ ਭਾਰਤ ਦੇ ਨਕਸ਼ੇ ਨੂੰ ਬਿਲਕੁਲ ਬਦਲ ਦਿਤਾ। ਤੇ ਜੋ ਕੁਝ ਕਸਰ ਬਾਕੀ ਰਹਿ ਗਈ ਸੀ ਤਾਂ ਉਹ ਮਹਾਰਾਜਾ ਰਣਜੀਤ ਸਿੰਘ ਜੀ ਨੇ ਅੰਗ੍ਰੇਜ਼ਾਂ ਨਾਲ

ਅੰਮ੍ਰਿਤਸਰਦੇ ਅਹਿਦਨਾਮੇ ਵਿੱਚ ਪੂਰੀ ਕਰਦਿਤੀ।

ਅਹਿਦ ਨਾਮਾ ਅੰਮ੍ਰਿਤਸਰ ਸਿਖ ਰਾਜ ਲਈ ਮਾਰੂ ਸਾਬਤ ਹੋਇਆ। ਕਿਉਂਕਿ ਮਹਾਰਾਜਾ ਰਣਜੀਤ ਸਿੰਘ ਨੂੰ ਆਪਣੀ ਤਾਕਤ ਵਧਾਣ ਵਾਸਤੇ ਕਾਬਲ ਦੇ ਕਠਨ ਪਾਸੇ ਵੱਲ ਧਿਆਨ ਦੇਣਾਂ ਪਿਆ ਜੇ ਇਹ ਅਹਿਦਨਾਮਾਂ ਨਾ ਹੋਇਆ ਹੁੰਦਾ ਤਾਂ ਉਹ ਔਕੜਾਂ ਜਿਹੜੀਆਂ ਮਹਾਰਾਜਾ ਜੀ ਤੋਂ ਬਾਦ ਆਈਆਂ ਕਦੇ ਨਾ ਔਂਦੀਆਂ। ਗੁਰੂ ਰਾਮ ਸਿੰਘਜੀ ਦੇ ਸਾਹਵੇਂ ਇਹ ਸਭ ਕੁਝ ਸੀ ਤਾਂ ਹੀ ਉਹਨਾਂ ਮਹਾਰਾਜਾ ਜੀ ਦੇ ਹੁੰਦਿਆਂ ਆਪਣੀ ਭਰ ਜਵਾਨੀ ਵਿੱਚ ਲਾਹੌਰ ਦਿਆਂ ਬਜਾਰਾਂ ਵਿਚ ਖੜੇ ਹੋ ਕੇ ਕਿਹਾ ਸੀ ਕਿ "ਨਵਿਆਂ ਵਾਜਿਆਂ ਦੀਆਂ ਸੁਰਾਂ ਨਿਕਲ ਰਹੀਆਂ ਹਨ। ਇਹ ਰਾਜ ਹੁਣ ਕਾਇਮ ਨਹੀਂ ਰਹਿਣਾਂ" ਇਨ੍ਹਾਂ ਇਨਕਲਾਬੀ ਸ਼ਬਦਾਂ ਦੇ ਮੂੰਹ ਤੋਂ ਨਿਕਲਣ ਬਾਦ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰ ਬੰਦ ਕਰ ਦਿਤਾ ਗਿਆ, ਪਰ ਕੁਝ ਸੂਝਵਾਨਾਂ ਦੀਆਂ ਸਿਫਾ-ਰਸ਼ਾਂ ਉਤੇ ਇਹ ਕਹਿਕੇ ਛੱਡ ਦਿਤਾ ਗਿਆ ਕਿ ਆਪ ਮਸਤਾਨੇ ਹਨ। ਮਸਤਾਨੇ ਦੀਆਂ ਗਲਾਂ ਨਵੇਂ ਯੁਗ ਲਈ ਭਵਿਖ ਬਾਣੀ ਸਨ।

ਗੁਰੂ ਰਾਮ ਸਿੰਘ ਜੀ ਨੂੰ ਪਤਾ ਸੀ ਕਿ ਸਿਖ ਰਾਜ ਦੇ ਅੰਦਰੂਨੀ ਹਾਲਾਤ ਕੀ ਹਨ ? ਜ਼ਮੀਨਾਂ ਜਾਗੀਰਾਂ, ਤੇ ਰਾਜ ਪ੍ਰਬੰਧ ਵਿੱਚ ਸਾਰਾ ਹੋਲਡ (ਪਕੜ) ਇਨ੍ਹਾਂ ਜਾਗੀਰਦਾਰਾਂ ਜਾਂ ਡੋਗਰਿਆਂ ਦਾ ਹੈ। ਜੇਹੜੇ ਕੇਸ ਦਾਹੜੀਆਂ ਰਖ ਵਕਤੀ ਤੌਰ ਤੇ ਸਿਖ ਸਜ ਗਏ ਹਨ। ਪਰ ਅਸਲ ਤਾਕਤ ਜਨਤਾ ਵਿੱਚ ਹੈ। ਉਹ ਲੋਕ ਜੇਹੜੇ ਫੌਜ ਵਿੱਚ ਬੰਦੂਕਾਂ ਤੇ ਤੋਪਾਂ ਚਲਾਂਦੇ ਹਨ ਅਸਲ ਵਿੱਚ ਉਹ ਕੁਝ ਵੀ ਨਹੀਂ ਹਨ। ਉਹ ਮਰਨਾਂ ਮਾਰਨਾ ਜਾਣਦੇ ਹਨ। ਤੇ ਓਹਨਾਂ ਦੀਆਂ ਜਾਨਾਂ ਦੀ ਕੀਮਤ ਕੋਈ ਹੋਰ ਵਸੂਲ ਕਰਦਾ ਹੈ। ਅਸਲ ਤਾਕਤ ਕੌਣ ਸਨ ? ਕਿਰਤੀ, ਕਿਸਾਨ, ਮਜ਼੍ਹਬੀ, ਸਿਖ, ਜਿਨ੍ਹਾਂ ਕੋਲ ਭੋਏਂ ਦਾ ਨਿਕਾ ਜਿਨਾਂ ਵੀ ਟੋਟਾ ਨਹੀਂ ਸੀ ਪਰ ਫੌਜ ਵਿੱਚ ਰਹਿੰਦਿਆਂ ਉਹ ਆਪਣੇ ਆਪ ਨੂੰ ਸਰ ਦਾਰ ਅਖਵਾਂਦੇ ਸਨ। ਜਦ ਉਹਨਾਂ ਹਥੋਂ ਬੰਦੂਕ ਖੋਹ ਲਈ ਜਾਂਦੀ ਸੀ ਤਾਂ ਉਹ ਫਿਰ ਕਾਮੇ ਦੇ ਕਾਮੇ ਹੀ ਰਹਿ ਜਾਂਦੇ ਸਨ। ਇਸ ਗਲ ਦੀ ਮਿਸਾਲ ਦਿਵਾਨ ਸਾਵਨ ਮਲ ਵਾਲੀ ਘਟਨਾ ਸਿਖ ਇਤਹਾਸ ਵਿਚ ਮੌਜੂਦ ਹੈ।

ਗੁਰੂ ਰਾਮ ਸਿੰਘ ਜੀ ਨੇ ਆਪਣੀ ਬਾਲ ਉਮਰ ਵਿਚ ਮਹਾਰਾਜਾ ਰਣਜੀਤ ਸਿੰਘ ਨੂੰ ਚੇਤਾ-ਵਨੀ ਦਿਤੀ। ਨੌ—ਨਿਹਾਲ ਸਿੰਘ ਰੈਜਮਿੰਟ ਵਿਚ ਰਹਿਕੇ ਸਿਖ ਸਰਦਾਰਾਂ ਨੂੰ ਸਲ੍ਹਾਵਾਂ ਦਿਤੀਆਂ। ਪਰ ਜਦ ਕੁਝ ਨਾ ਬਣਿਆਂ ਤਾਂ ਮੁਦਕੀ ਦੀ ਲੜਾਈ ਵੇਲੇ ਆਪਣੀ ਬੰਦੂਕ ਸਤਲੁਜ ਵਿਚ ਸੁਟ ਲੜਨ ਤੋਂ ਇਨਕਾਰ ਕਰ ਦਿਤਾ। ਉਸ ਵੇਲੇ ਆਪ ਜੀ ਦੇ ਭਣਵਈਏ ਕਾਬਲ ਸਿੰਘ ਨੇ ਆਪ ਜੀ ਨੂੰ ਤੋਪ ਨਾਲ ਬੰਨ ਦਿਤਾ ਸੀ। ਕਿਉਂਕਿ ਆਪ ਇਸ ਲੜਾਈ ਵਿਚ ਲੜਨ ਤੋਂ ਇਨਕਾਰੀ ਸਨ। ਹੁਣ ਇਹ ਸਵਾਲ ਉਠਦਾ ਹੈ ਕਿ ਜਦ ਸਿਖ ਅੰਗਰੇਜ਼ਾਂ ਨਾਲ ਲੜਨ ਲਈ ਤਿਆਰ ਬੈਠੇ ਸਨ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਕਿਉਂ ਇਨਕਾਰ ਕੀਤਾ ? ਅਜ ਤੋਂ ਪਹਿਲਾਂ ਇਸ ਸਵਾਲ ਦਾ ਕੋਈ ਜਵਾਬ ਨਹੀਂ ਸੀ ਦੇ ਸਕਦਾ ਪਰ ਹੁਣ ਦੇ ਯੁਗ ਵਿਚਇਤਿਹਾਸਕਘਟ-ਨਾਵਾਂ ਨੂੰ ਸਾਮ੍ਹਣੇ ਰਖਕੇ ਸਿਧ ਕੀਤਾਜਾ ਸਕਦਾਹੈ ਕਿ ਆਪ ਜੀ ਠੀਕ ਸਨ ਤੇ ਉਸ ਵੇਲੇ ਦੇ ਜੋਸ਼ੀਲੇ ਸਿਖ ਗਲਤ ਸਨ।

ਪਹਿਲੀ ਗਲ ਤਾਂ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਜੀਤੇ ਸਰਦਾਰਸ਼ਾਮਸਿੰਘਅਟਾਰੀਵਾਲੇ ਨੇ ਇਸ ਲੜਾਈ ਵਿਚ ਹਿਸਾ ਲੈਣ ਤੋਂ ਇਨਕਾਰ ਕੀਤਾ। ਸ਼ਾਮ ਸਿੰਘ ਨੇ ਉਸ ਵੇਲੇ ਦੇ ਗਲਤ ਆਗੂਆਂ ਆਖੇ ਲਗ ਆਪਣੀ ਜਾਨ ਗਵਾ ਦਿਤੀ ਪਰ ਸਤਿਗੁਰੂ ਰਾਮ ਸਿੰਘ ਜੀ ਜਾਣਦੇ ਸਨ ਕਿ ਸਿਖਾਂ ਨੇ ਅਜੇ ਇਕ ਹੋਰ ਅੰਦੋਲਣ ਵਿਚ ਹਿਸਾ ਪਾਣਾਂ ਹੈ। ਇਸ ਲਈ ਉਹ ਆਪਣੀ ਬੰਦੂਕ ਸੁਟ, ਆਪਣੇ ਪਿੰਡ ਆ ਗਏ।

ਅਸਲ ਗਲ ਇਹ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਜਾਣਦੇ ਸਨ ਕਿ ਬੁਰਜਵਾਜ਼ੀ ਸਿਖ ਸਰਦਾਰਾਂ ਵਿਚ ਤੇ ਫੌਜੀ ਸਿਖ ਸਿਪਾਹੀਆਂ ਵਿਚ

ਟਕਰ ਹੋਚੁਕੀ ਹੈ। ਸਰਦਾਰ ਇਨ੍ਹਾਂ ਕਿਰਤੀਆਂ ਨੂੰ ਲੜਾ ਆਪਣੀ ਖੁਦਗਰਜ਼ੀ ਨੂੰ ਪੂਰਾ ਕਰਨਾ ਚਾਹੁੰਦੇ ਹਨ। ਜੇ ਸਿਖ ਫੌਜ ਜਿਤ ਗਈ ਤਾਂ ਇਲਾਕਾ ਸਰਦਾਰਾਂ ਹਥ ਆਵੇਗਾ ਤੇ ਜੇ ਹਾਰ ਗਈ ਤਾਂ ਉਹ ਜਾਗੀਰਾਂ ਦੇ ਮਾਲਕ ਬਣ ਜਾਣਗੇ ਤੇ ਇਹ ਸਿਰ ਚੜ੍ਹੇ ਕਿਰਸਾਨ ਆਪਣੇ ਆਪ ਠਪੇ ਜਾਣਗੇ। ਜਦ ਸਤਿਗੁਰੂ ਰਾਮ ਸਿੰਘ ਜੀ ਨੂੰ ਇਨ੍ਹਾਂ ਧਰੋਹੀ ਸਰਦਾਰਾਂ ਦਾ ਪਤਾ ਲਗਾ ਤਾਂ ਉਹਨਾਂ ਲੜਨੋ ਇਨਕਾਰ ਕੀਤਾ। ਜੇ ਉਸ ਵੇਲੇ ਬਾਕੀ ਸਿਖ ਵੀ ਨਾ ਲੜਦੇ ਤਾਂ ਸਿਖ ਰਾਜ ਕਦੇ ਨਸ਼ਟ ਨਾ ਹੁੰਦਾ।

ਗੁਰੂ ਰਾਮ ਸਿੰਘ ਜੀ ਨੇ ਨੌਕਰੀ ਛਡ ਫਿਰ ਕਿਰਤੀ ਜੀਵਨ ਸ਼ੁਰੂ ਕੀਤਾ ਪਰ ਉਹਨਾਂ ਦੇ ਅੰਦਰ ਦੀ ਅਗ ਕਿਸੇ ਨਵੇਂ ਤੂਫਾਨ ਨੂੰ ਜਨਮ ਦੇਣਾ ਚਾਹੁੰਦੀ ਸੀ। ੧੮੫੭ ਦੀ ਤਹਿਰੀਕੇ ਆਜ਼ਾਦੀ ਦੇ ਅਸਫਲ ਹੋ ਜਾਣ ਕਰਕੇ, ਭਾਰਤ ਵਿਚ ਕੋਈ ਜੁਰਤ ਨਹੀਂ ਸੀ ਕਰ ਸਕਦਾ ਕਿ ਸਾਮਰਾਜੀ ਅੰਗਰੇਜ਼ਾਂ ਸਾਹਮਣੇਕੋਈ ਆਪਣੇ ਦੁਖ ਦਾ ਹਉਕਾ ਵੀ ਭਰ ਸਕੇ ਸਗੋਂ ਸਰਦਾਰਦਿਆਲਸਿੰਘਮਜੀਠਾ ਮਹੰਤ ਗੁਲਾਬ ਸਿੰਘ ਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਦੇ ਪੁਤਰ ਨੇ ਪੰਜਾਬ ਦੇ ਗਵਰਨਰ ਨੂੰ ਸ੍ਰੀ ਅੰਮ੍ਰਿਤਸਰ ਬੁਲਾ ਕੇ ਸਿਰੋ ਪਾ ਦਿਤੇ ਤੇ ਕਿਹਾ, ਤੁਸੀਂ ਸਾਡੇ ਮਾਈ ਬਾਪ ਹੋ। ਇਹ ਕੂਕੇ ਸਿਖ ਨਹੀਂ। (ਵੇਖੋ ਪੰਜਾਬ ਦੀਆਂ ਲਹਿਰਾਂ ਕ੍ਰਿਤ ਸ਼ਮਸ਼ੇਰ ਸਿੰਘ ਅਸ਼ੋਕ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁੜ ਰਾਜਸੀ ਉਸਾਰੀ ਲਈ ਇਕ ਨਵੀਂ ਲਹਿਰ ਚਲਾਈ। ਉਹ ਲਹਿਰ ਸੀ ਤਿਆਗਵਾਦੀ ਲਹਿਰ ਜਿਸ ਨੂੰ ਬਾਦ ਵਿਚ ਕੂਕਾ ਜਾਂ ਨਾਮਧਾਰੀ ਲਹਿਰ ਦਾ ਨਾਂ ਦਿਤਾ ਗਿਆ। ਮਾਰਕਸ਼ ਕਹਿੰਦਾ ਹੈ ਕਿ 'ਹਰ ਧਾਰਮਕ ਲਹਿਰ ਪਿਛੇ ਆਰਥਕ ਆਸ਼ਾ ਹੁੰਦਾ ਹੈ।' ਗੁਰੂ ਰਾਮ ਸਿੰਘ ਜੀ ਜਨਤਾ ਦੀ ਹਾਲਤ ਜਾਣਦੇ ਸਨ।

ਸਿਖਾਂ ਦੀਆਂ ਹਾਰਾਂ ਤੋਂ ਬਾਦ ਵੀ ਉਪ-ਰਲੀ ਸਿਖ ਸ੍ਰੇਣੀ ਓਵੇਂ ਹੀ ਐਸ਼ ਕਰਦੀਸੀ ਜਿਵੇਂ ਉਹ ਮਹਾਰਾਜਾ ਰਣਜੀਤ ਸਿੰਘ ਵੇਲੇ ਸੀ। ਪਰ ਆਮ ਜਨਤਾ ਪਿਸਦੀ ਜਾ ਰਹੀ ਸੀ। ਗੁਰੂ ਬਾਬੇ ਨੂੰ ਇਹ ਬੇ ਇਨਸਾਫੀ ਇਕ ਅਖ ਨਾ ਭਾਈ ਤਾਂ ਉਹਨਾਂ ਆਮ ਜਨਤਾ ਨੂੰ ਤਿਆਗਵਾਦੀ ਬਨਾ ਕਮਰ ਕਸੇ ਲਵਾਏ। ਤੇ ਕਿਹਾ ਤੁਸੀਂ ਸੰਤ ਵੀ ਹੋ ਤੇ ਸਪਾਹੀ ਵੀ ਹੋ।

ਪੰਜਾਬ ਵਿਚ ਕਿਸੇ ਨੂੰ ਆਪਣੇ ਪਾਸ ਹਥਿ-ਆਰ ਰਖਣਾ ਮਨਾ ਸੀ। ਇਸ ਗਲ ਦੀ ਵੀ ਅਜ਼ਮਾਇਸ਼ ਹੋ ਚੁਕੀ ਸੀ ਕਿ ਸਿਧੀ ਟਕਰ ਨਾਲ ਬਿਨਾ ਕਿਸੇ ਸਰੋਸਾਮਾਨੀ ਦੇ ਹਾਰ ਦਾ ਮੂੰਹ ਵੇਖਣਾ ਹੈ। ਇਸ ਲਈ ਗੁਰੂ ਰਾਮ ਸਿੰਘ ਜੀ ਨੇ ਜਨਤਾ ਵਿਚ ਸਭ ਤੋਂ ਪਹਿਲਾਂ ਦ੍ਰਿੜ੍ਹ ਵਿਸ਼ਵਾਸ ਤੇ ਫੌਲਾਦੀ ਆਚਰਨ ਦੀ ਉਤਪਤੀ ਕੀਤੀ। ਜਦ ਇਹ ਵਿਸ਼ਵਾਸ ਪੈਦਾ ਹੋ ਗਿਆ ਕਿ ਅਸੀਂ ਇਕ ਹਾਂ ਤੇ ਵਡੇ ਛੋਟੇ ਵਿਚ ਕੋਈ ਫਰਕ ਨਹੀਂ ਤਾਂ ਜ਼ਿੰਦਗੀ ਵਿਚ ਨਵਾਂ ਮੋੜਾ ਆਇਆ। ਰਬ ਦਾ ਨਾਂ ਚਤਾਰਦਿਆਂ ਦੇਸ਼ ਤੋਂ ਕੁਰਬਾਣ ਹੋ ਜਾਣ ਦੀ ਸ਼ਕਤੀ ਆਪ ਜੀ ਨੇ ਜਨਤਾ ਵਿਚ ਪੈਦਾ ਕਰ ਦਿਤੀ। ਪਰ ਇਸ ਉਭਰ ਰਹੀ ਸ਼ਕਤੀ ਨੂੰ ਨਵੇ ਤਰੀਕੇ ਨਾਲ ਹੀ ਵਰਤਣਾ ਵਡੀ ਸਿਆਣਪ ਸੀ। ਇਸ ਸ਼ਕਤੀ ਦਾ ਅਨੁਮਾਣ ਇਸਤਰਾਂ ਲਾਇਆ ਜਾਂਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਜਾਗੀਰਦਾਰਾਂ ਤੋਂ ਬਗੈਰ ਸਾਰਾ ਪੰਜਾਬ ਕੂਕਾ ਹੋ ਗਿਆ ਸੀ। ਤੇ ਉਹ ਹਰ ਹੋਣੀ ਨਾਲ ਟਕਰਾ ਜਾਣਾ ਚਾਹੁੰਦਾ ਸੀ।

ਨਾਮਧਾਰੀ ਜੋਸ਼ੀਲੇ ਸਿਖ ਫਿਰ ਕੋਈ ਮੁਦਕੀ ਦਾ ਮੈਦਾਨ ਟੋਲ ਰਹੇ ਸਨ। ਪਰ ਉਹ ਅਗੰਮੀ ਸ਼ਕਤੀ ਗੁਰੂ ਰਾਮ ਸਿੰਘ ਜੀ ਕਿਸੇ ਹੋਰ ਵੇਲੇ ਦੀ ਉਡੀਕ ਵਿਚ ਸਨ। ਉਹ ਨਹੀ ਸਨ ਚਾਹੁੰਦੇ ਕਿ ਇਨਾਂ ਹੀਰਿਆਂ ਨੂੰ ਮੁੜ ਜ਼ਾਇਆ ਕਰ ਦਿਤਾ ਜਾਵੇ। ਉਹ ਚਾਹੁੰਦੇ ਸਨ ਕਿ ਭਾਰਤ ਦੀ ਸਾਰੀ ਜਨਤਾ ਵਿਚ ਇਹ ਚੇਤਨਤਾ ਲਿਆਂਦੀ ਜਾਵੇ ਕਿ ਅਸੀਂ ਆਪਣੀ ਕਿਸਮਤ ਦੇ ਆਪ ਮਾਲਕ ਹਾਂ, ਤੇ ਆਪਣੇ ਦੇਸ ਤੇ ਬਗਾਨਾ ਰਾਜ

ਨਹੀਂ ਕਬੂਲ ਸਕਦੇ। ਸਿਖਾਂ ਵਿਚ ਜੋਸ਼ ਉਠਦਾ ਗਿਆ ਉਧਰ ਗੁਰੂ ਰਾਮ ਸਿੰਘ ਜੀ ਉਹਨਾਂ ਨੂੰ ਸ਼ਾਂਤ ਕਰਨ ਦੇ ਉਪਰਾਲੇ ਸੋਚਦੇ ਰਹੇ ਤੇ ਨਾਲ ਹੀ ਦੂਜਿਆਂ ਦੇਸ਼ਾਂ ਨਾਲ ਆਪਣੇ ਸੰਬੰਧ ਜੋੜਨ ਦਾ ਜਤਨ ਕਰਦੇ ਰਹੇ।

ਨਪੋਲੀਅਨ ਦੀ ਨੀਲ ਦੀ ਹਾਰ ਨੇ ਯੋਰਪੀਨਾਂ ਤਾਕਤਾਂ ਵਿਚ ਨਵਾਂ ਮੋੜਾ ਲੈ ਆਂਦਾ ਸੀ। ਰੂਸ ਅੰਗਰੇਜ਼ਾਂ ਤੇ ਫਰਾਸੀਸੀਆਂ ਨੂੰ ਇਕ ਅਖ ਨਹੀਂ ਸੀ ਭਾਂਦਾ। ਰੂਸ ਨੇ ਨਪੋਲੀਅਨ ਦੇ ਦੰਦ ਖਟੇ ਕਰ ਦਿਤੇ ਤੇ ਉਹ ਇਕ ਵਡੀ ਤਾਕਤ ਵਿਚ ਆ ਚੁਕੇ ਸਨ। ਉਧਰ ਕਾਬਲ ਅੰਗਰੇਜ਼ ਦੇ ਸਖਤ ਵਿਰੁਧ ਸੀ। ਉਹ ਮੌਕਾ ਤਾੜਦਾ ਸੀ ਕਿ ਕਦ ਉਹ ਅੰਗਰੇਜ਼ ਕੋਲੋਂ ਆਪਣੀਆਂ ਪਿਛਲੀਆਂ ਲੜਾਈਆਂ ਦਾ ਬਦਲਾ ਚੁਕਾਵੇ। ਨਿਪਾਲ ਤੇ ਭੁਟਾਨ ਦੇ ਇਲਾਕੇ ਅਜੇ ਤਕ ਆਜ਼ਾਦ ਸਨ ਤੇ ਉਹਨਾਂ ਦੀਆਂ ਸਰਕਾਰਾਂ ਨੂੰ ਵੀ ਫਿਕਰ ਸੀ ਕਿ ਕਿਸੇ ਦਿਨ ਇਹ ਮਕਾਰ ਕੌਮ (ਅੰਗਰੇਜ਼) ਸਾਨੂੰ ਨਾ ਹੜਪ ਕਰ ਜਾਵੇ। ਇਨਾਂ ਤਿਨਾਂ ਤਾਕਤਾਂ ਨੂੰ ਮੁਖ ਰਖਕੇ ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਤਾਕਤਾਂ ਨਾਲ ਗੰਢ ਤਰੁਪ ਕਰਨੇ ਸ਼ੁਰੂ ਕੀਤੇ। ਹਕੂਮਤ ਕੋਈ ਨਿਆਣੀ ਨਹੀਂ ਸੀ ਉਸਨੂੰ ੧੮੫੭ ਦੇ ਹਥ ਲਗ ਚੁਕੇ ਸਨ। ਇਸ ਲਈ ਕੂਕਿਆਂ ਤੇ ਅੰਗਰੇਜ਼ਾਂ ਵਿਚ ਠੰਢੀ ਲੜਾਈ ਸ਼ੁਰੂ ਹੋ ਗਈ। ਕੂਕੇ ਹਰ ਥਾਂ ਤੇ ਆਪਣੇ ਜੋਸ਼ ਦਾ ਮੁਜ਼ਾਹਰਾ ਕਰਦੇ ਸਨ। ਪਰ ਸਤਿਗੁਰੂ ਰਾਮ ਸਿੰਘ ਜੀ ਇਨਾਂ ਭਾਵਕ ਸਿਖਾਂ ਨੂੰ ਡਕ ਡਕ ਰਖਦੇ। ਤੇ ਵੇਲੇ ਦੀ ਉਡੀਕ ਕਰ ਰਹੇ ਸਨ।

ਅੰਗਰੇਜ਼ ਗੌਰਮਿੰਟ ਚਾਹੁੰਦੀ ਸੀ ਕਿ ਜੇ ਕੋਈ ਮੌਕਾ ਮਿਲੇ ਤਾਂ ਕੂਕਿਆਂ ਦੀ ਤਾਹਰੀਕ ਨੂੰ ਖਤਮ ਕੀਤਾ ਜਾਏ ਕਿਉਂਕਿ ਹਕੂਮਤ ਨੂੰ ਪਤਾ ਲਗ ਚੁਕਾ ਸੀ। ਗੁਰੂ ਸਾਹਿਬ ਨੇ ਆਪਣਿਆਂ ਜਥਿਆਂ ਵਿਚ ਨੌਜਵਾਨ ਤੇ ਨਗਾਰਿਆਂ ਵਾਲੇ ਆਦ ਸਭ ਸ਼ਾਮਲ ਕਰ ਲਏ ਸਨ। ਜਦ ਅਨੰਦਪੁਰ ਦੇ ਹੋਲੇ ਤੇ ਸਚੇ ਪਾਤਸ਼ਾਹ ਜੀ ਗਏ ਤਾਂ ਕਿਹਾ ਜਾਂਦਾ ਹੈ ਕਿ ਉਹ ਇਕ ਫੌਜੀ ਜਲੂਸ ਸੀ ਜਾਂ ਇਕ ਫੌਜੀ ਮੁਜ਼ਾਹਿਰਾ ਸੀ, ਜਿਸ ਵਿਚ ਨਗਾਰਚੀ ਤੇ ਘੋੜ ਸਵਾਰ ਵੀ ਸਨ।

ਗੁਰੂ ਰਾਮ ਸਿੰਘ ਜੀ ਨੇ ਨਿਪਾਲ, ਕਾਬਲ ਤੇ ਰੂਸ ਨਾਲ ਸਾਰੀਆਂ ਗੋਂਦਾਂ ਗੁੰਦੀਆਂ। ਏਲਚੀ ਭੇਜੇ ਵੀ ਗਏ ਤੇ ਉਨਾਂ ਵਲੋਂ ਆਏ ਵੀ ਪਰ ਅਜੇ ਸਕੀਮ ਅਧਵਾਟੇ ਹੀ ਸੀ ਕਿ ਮਲੇਰ ਕੋਟਲੇ ਦਾ ਸਾਕਾ ਹੋ ਗਿਆ। ਤੇ ਨਵੀਆਂ ਹੋਣੀਆਂ ਦਬੀਆਂ ਰਹਿ ਗਈਆਂ। ਤੇ ਦੁਸ਼ਮਨਾਂ ਨੂੰ ਮੌਕਾ ਮਿਲ ਗਿਆ ਕਿ ਗੁਰੂ ਰਾਮ ਸਿੰਘ ਜੀ ਕੋਲ ਕੋਈ ਸਿਆਸੀ ਪ੍ਰੋਗਰਾਮ ਨਹੀਂ ਸੀ ਉਹ ਧਾਰਮਕ ਆਗੂ ਸਨ।

ਅਜ ਤੋਂ ਕੁਝ ਸਾਲ ਪਹਿਲੇ ਮੈਂ ਸਤਿਜੁਗ ਰਾਹੀਂ ਇਹ ਗਲ ਸਪਸ਼ਟ ਕੀਤੀ ਸੀ, ਕਿ ਨਾਮਧਾਰੀ ਅੰਦੋਲਨ ਰਾਜਸੀ ਇਨਕਲਾਬੀ ਸੀ ਇਸ ਗਲ ਦੀ ਪ੍ਰੋੜ੍ਹਤਾ ਦਸੰਬਰ ਦੇ ਰੂਸੀ ਅਖਬਾਰ ( ਸੋਵੀਅਤ–ਦੇਸ ) ਨੇ ਕਰ ਦਿਤੀ।

ਸਤਿਗੁਰੂ ਰਾਮ ਸਿੰਘ ਜੀ ਦਾ ਦ੍ਰਿਸ਼ਟੀ ਕੋਣ ਨਿਰਾ ਸੁਧਾਰਕ ਹੀ ਨਹੀਂ ਸੀ ਬਲਕਿ ਉਹ ਭਾਰਤ ਵਿਚ ਹਰ ਹੀਲੇ ਜਨਤਾ ਦਾ ਆਪਣਾ ਰਾਜ ਚਹੁੰਦੇ ਸਨ ਤਾਂ ਕਿ ਭਾਰਤ ਵਾਸੀ ਆਪਣੀ ਤਕਦੀਰ ਦੇ ਆਪ ਮਾਲਕ ਬਣ ਜਾਣ।

---

**ਬਸੰਤ**

ਫੁਲਾਂ ਨੇ ਧਰਤੀ ਰੰਗ ਦਿਤਾ ਕੋਇਲਾਂ ਨੇ ਕੂ ਕੂ ਲਾਈ ਏ।
ਸੁਤੇ ਹੋਏ ਭੌਰੇ ਜਾਗ ਉਠੇ ਕਲੀਆਂ ਚੋਂ ਖੁਸ਼ਬੋ ਆਈ ਏ।
ਮੁਰਝਾਈ ਰੁਖ ਵੀ ਲਗਰ ਉਤੇ ਹਰ ਇਕ ਵਿਚ ਖੁਸ਼ੀ ਸਮਾਈ ਏ।
ਵਿਛੜੀਆਂ ਅਜ਼ਲੀ ਰੂਹਾਂ ਨੇ ਅੱਜ ਫਿਰ ਗਲਵਕੜੀ ਪਾਈ ਏ।
ਅਲਸਾਈਆਂ ਰੀਝਾਂ ਮਚਲ ਪਈਆਂ ਅਜ ਜ਼ਿੰਦਗੀ ਮੁੜ ਸਧਰਾਈ ਏ।
ਕਿਉਂਕਿ ਪ੍ਰਭੂ ਚੀਨੀ ਵਾਲੇ ਦੀ ਅੱਜ ਸ਼ਾਹ ਸਵਾਰੀ ਆਈ ਏ।

# ਘਰ ਘਰ ਆਪਣੇ ਜੇਹਾ ਕਰਨ ਵਾਲਾ

[ਸ੍ਰੀ ਪਿਆਰਾ ਸਿੰਘ ਜੀ "ਵਿਰਦੀ" ਨਵੀਂ ਦਿਲੀ

ਦੁਨੀਆਂ ਦੇ ਇਤਿਹਾਸ ਵਿਚ ਸਦਾ ਹੀ ਦੋ ਰਾਜ ਬਰੋ ਬਰਾਬਰ ਚਲੇ ਆਏ ਹਨ। ਇਕ ਬਾਬਰ ਦਾ ਤਖਤ ਭਾਵ ਦੁਨਿਆਵੀ ਰਾਜ ਤੇ ਦੂਜਾ ਬਾਬੇ ਦਾ ਤਖਤ ਭਾਵ ਧਰਮ ਦਾ ਰਾਜ। ਰਾਵਨ ਦੇ ਨਾਲ ਦੁਨੀਆਂ ਦਾ ਭਾਰ ਹੌਲਾ ਕਰਨ ਵਾਸਤੇ ਮਹਾਰਾਜਾ ਰਾਮ ਚੰਦਰ ਜੀ ਨੂੰ ਆਉਣਾ ਪਿਆ, ਰਾਜਾ ਕੰਸ ਦੇ ਵੇਲੇ ਸ੍ਰੀ ਭਗਵਾਨ ਕ੍ਰਿਸ਼ਨ ਜੀ ਮਹਾਰਾਜ ਜੀ ਨੂੰ ਬਾਬਰ ਦੇ ਰਾਜ ਵੇਲੇ ਸ੍ਰੀ ਨਾਨਕ ਦੇਵ ਜੀ ਨੂੰ, ਪਾਪੀ ਔਰੰਗਜ਼ੇਬ ਦੇ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਅਵਤਾਰ ਧਾਰਿਆ। ਤੇ ਅੰਗਰੇਜ ਦੀ ਹਕੂਮਤ ਵੇਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੀ ਪਵਿਤਰ ਧਰਤ ਵਿਚ ਅਵਤਾਰ ਧਾਰਿਆ। ਉਸ ਵੇਲੇ ਦੀ ਸਿਖੀ ਨਾਮ ਮਾਤਰ ਹੀ ਰਹਿ ਗਈ ਸੀ, ਉਸ ਭਿਆਨਕ ਸਮੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਜ਼ਦੂਰਾਂ ਕਿਰਤੀਆਂ, ਕਿਰਸਾਨਾਂ ਨੂੰ ਉਹਨਾਂ ਦੇਸ ਦੇ ਬਹਾਦਰਾਂ ਨੂੰ, ਦੇਸ਼ ਵਾਸਤੇ ਮਰ ਮਿਟਣ ਵਾਲੇ ਅਣਖੀਲੇ ਜੁਆਨਾਂ ਨੂੰ, ਜਿਨਾਂ ਨੂੰ ਸਮਾਜ ਨੇ ਅਛੂਤ ਕਹਿ ਕੇ ਸਮਾਜ ਵਿਚੋਂ ਦਰਕਾਰ ਦਿਤਾ ਸੀ ਉਹਨਾਂ ਸਾਰਿਆਂ ਨੂੰ ਅਕੱਠਾ ਕੀਤਾ। ਦੇਸ਼ ਦੇ ਬਹਾਦਰ ਸੂਰਬੀਰਾਂ ਨੂੰ ਜਟ, ਤਰਖਾਣ, ਛੀਂਬੇ, ਖਤਰੀ, ਚਮਿਆਰ, ਨਾਈ, ਸੁਨਿਆਰ, ਮੁਸਲਮਾਨ ਆਦਿ ਤੇ ਹੋਰ ਸਾਰੀਆਂ ਪਛੜੀਆਂ ਹੋਈਆਂ ਜਾਤੀਆਂ ਨੂੰ ਬੁਲਾਕੇ, ਜੇਹੜੀਆਂ ਕਿ ਅਜ ਤੱਕ ਸਾਮਰਾਜ ਦੇ ਜ਼ੁਲਮ ਤੋਂ ਸਹਿਮੀਆਂ ਹੋਈਆਂ ਸਨ, ਇਕ ਵਾਰ ਫਿਰ ਜੋਸ਼ ਵਿਚ ਲਿਆਂਦਾ ਤੇ ਪੰਜਾਬ ਵਿਚ ਆਈ ਨਵੀਂ ਨਵੀਂ ਗੁਲਾਮੀ ਬਰਦਾਸ਼ਤ ਨਾ ਕਰਕੇ ਸਭ ਤੋਂ ਪਹਿਲਾਂ ਵੇਲੇ ਦੇ ਹਾਕਮ ਅੰਗਰੇਜ਼ ਨੂੰ ਭਾਰਤ ਛਡ ਜਾਣ ਲਈ ਕਿਹਾ ਤੇ ਬਗਾਵਤੀ ਜਹਾਦ ਦਾ ਨਾਅਰਾ ਮਾਰਿਆ। ਇਸ ਆਜਾਦੀ ਦੀ ਕੂਕ ਨੂੰ, ਇਸ ਆਜ਼ਾਦੀ ਵਾਸਤੇ ਆਪਣੀਆਂ ਜਾਨਾ ਘੋਲ ਘੁਮਾਨ ਵਾਲੀ ਜਥੇਬੰਦੀ ਨੂੰ ਸਰਕਾਰੀ ਰੀਕਾਰਡ ਵਿਚ 'ਕੂਕਾ' ਨਾਮ ਦੇ ਨਾਲ ਯਾਦ ਕੀਤਾ ਗਿਆ। ਇਸ ਗੁਲਾਮੀ ਦੇ ਵਿਰੁਧ ਆਜਾਦੀ ਦਾ ਝੰਡਾ ਸਤਿਗੁਰਾਂ ਨੇ ਪਹਿਲੀ ਵਿਸਾਖ ਮੁਤਾਬਕ ੧੩ ਅਪਰੈਲ ੧੯੫੭ ਵਾਲੇ ਦਿਨ ਸ੍ਰੀ ਭੈਣੀ ਸਾਹਿਬ, ਪੰਜਾਬ ਦੀ ਪਵਿਤਰ ਧਰਤੀ ਵਿਚ ਲਹਿਰਾਇਆ। ਸਾਰੇ ਆਜਾਦੀ ਦੇ ਪਰਵਾਨਿਆਂ ਨੂੰ (ਖੰਡੇ ਦੀ ਪਹੁਲ) ਅੰਮਰਤ ਛਕਾਕੇ ਮੁਰਦਾ ਦਿਲਾਂ ਵਿਚ ਜਾਨ ਪਾਈ। ਮੁਰਝਾਈ ਹੋਈ ਸਿਖੀ ਨੂੰ ਸੁਰਜੀਤ ਕੀਤਾ। ਗਿਆਨੀ ਗਿਆਨ ਸਿੰਘ ਜੀ ਇਸ ਪ੍ਰਕਾਰ ਲਿਖਿਆ ਹੈ:-

'ਪਾਇ ਇਹ ਹੁਕਮ ਪ੍ਰਮੇਸ਼ ਕਾ ਵਿਸ਼ੇਸ਼ ਫਿਰ,
ਰਾਮ ਮਿਰਗੇਸ਼ ਉਪਦੇਸ਼ ਦੇਣ ਲਾਗਿਓ।
ਹੁਕੇ ਛਡਵਾਇ ਰਖਵਾਇ ਕੇਸ਼ ਮੋਨਿਓਂ ਕੇ,
ਸੁਧਾ ਛਕ ਥਾਇ ਸਿਖ ਭਾਗ ਜਿਨੇ ਜਾਗਿਓ।
ਫੈਲਿਓ ਜਸ ਭਾਰੀ ਸਿਖ ਥੀਏ ਤਾਂਹ ਕੇ ਅਪਾਰੀ,
ਸਿੰਘ ਪੰਥ ਬਿਰਧਾਯੋ ਨਾਮ ਰਸ ਪਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠਗੀ ਤਜ ਥੀਏ ਸੰਤ ਸਤਿਜੁਗ ਆ ਗਿਓ।"
(ਪੰਥ ਪ੍ਰਕਾਸ਼)

ਅਜ਼ਾਦੀ ਦੇ ਪਰਵਾਨਿਆਂ ਨੇ ਸਭ ਬਦੇਸ਼ੀ ਚੀਜ਼ਾਂ ਦੇ ਬਾਈਕਾਟ ਤੇ ਅੰਗਰੇਜ਼ ਨਾਲ ਨਾ ਮਿਲਵਰਤਣ ਨੂੰ ਰੱਬੀ ਹੁਕਮ ਜਾਣ ਕੇ ਪਰਵਾਨ ਕੀਤਾ।

ਸਤਿਗੁਰਾਂ ਨੇ ਗੁਲਾਮੀ ਦੀਆਂ ਜੜ੍ਹਾਂ ਪੁਟਣ ਵਾਸਤੇ ਹਰ ਇਕ ਸੁਤੰਤਰਤਾ ਦੇ ਪਤੰਗੇ ਦੇ ਹਥ ਇਕ ਇਕ ਉਨ ਦੀ ਮਾਲਾ ਦਿਤੀ ਤੇ ਪ੍ਰਮਾਤਮਾ ਦਾ ਜਾਪ ਕਰਨ ਵਾਸਤੇ ਕਿਹਾ। ਇਹ ਉਹ ਮਾਲਾ ਸੀ ਜਿਸ ਬਾਬਤ ਅੰਗਰੇਜ ਦੇ ਪੁਛਨ ਤੇ

# ਪ੍ਰਦੇਸੀ ਪਰਾਹੁਣਿਆਂ ਨਾਲ



੧੭ ਨਵੰਬਰ ੧੯੫੭ ਦਿੱਲੀ–ਸ਼ਾਕਾਹਾਰੀ (ਨ ਮਾਸ ਖਾਣ ਵਾਲੇ) ਪ੍ਰਦੇਸੀ ਪਰਹੁਣਿਆਂ ਨਾਲ ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀ ਸੰਗਤ ।

ਸਤਿਗੁਰਾਂ ਦਸਿਆ ਸੀ ਕਿ ਇਹ ੧੦੮ ਗੋਲੇ ਵਾਲੀ ਤੋਪ ਹੈ ਜਿਸ ਦੇ ਗੋਲੇ ਦਾ ਵਾਰ ਕਦੀ ਵੀ ਖਾਲੀ ਨਹੀਂ ਜਾਂਦਾ। ਇਸ ਹੀ ਤੋਪ ਦੇ ਗੋਲੇ ਨੇ ਅੰਗਰੇਜਾਂ ਦੀਆਂ ਜੜ੍ਹਾਂ ਪਾਤਾਲ ਵਿਚੋਂ ਕਢ ਦਿਤੀਆਂ ਤੇ ਅੰਗਰੇਜ ਦੀ ਹਕੂਮਤ ਡੋਲਣ ਲਗ ਪਈ। ਪਰਥੋੜੇ ਜਹੇ ਦੇਸ਼ ਧਰੋਹੀਆਂ ਦਾ ਸਦਕਾ ਸਾਨੂੰ ਜ਼ਿਆਦਾ ਦੇਰ ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੇ ਹੋਇ ਰਹਿਨਾ ਪਿਆ। ਨਹੀਂ ਤਾਂ ਅਜ ਤੋਂ ਪੌਣੀ ਸਦੀ ਪਹਿਲਾਂ ਹੀ ਭਾਰਤ ਆਜ਼ਾਦ ਹੋਇਆ ਹੁੰਦਾ ਤੇ ਸਾਡਾਦੇਸ਼ ਸ਼ਰੋਮਣੀ ਦੇਸ਼ਾਂ ਵਿਚ ਗਿਣਿਆਂ ਜਾਂਦਾ। ਨਾ ਫਰਮਾਨੀ ਤੇ ਨਾਮਿਲਵਰਤਨ ਕਾਰਨ ਸਤਿਗੁਰਾਂ ਨੂੰ ਜਲਾ-ਵਤਨ ਕੀਤਾ ਗਿਆ। ਤੇ ਫੇਰ ਫਰੰਗੀ ਨੇ ਸਤਿ-ਗੁਰਾਂ ਪਾਸੋਂ ਪੁਛ ਕੀਤੀ ਕਿ ਹੁਣ ਕੀ ਕਰੋਗੇ। ਤਾਂ ਸਤਿਗੁਰਾਂ ਫਰਮਾਇਆ ਕਿ "ਤੁਸੀਂ ਇਕ ਰਾਮ ਸਿੰਘ ਨੂੰ ਕੈਦ ਕੀਤਾ ਹੈ ਤੇ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾਂ। ਤੇ ਜੋ ਅਗ ਪੰਜਾਬ ਵਿਚ ਲਾ ਆਇਆ ਹਾਂ ਉਹ ਬੁਝੇਗੀ ਨਹੀਂ ਸਗੋਂ ਲਾਟਾਂ ਛਡੇਗੀ, ਤੇ ਤੇਰੇ ਅਗੇ ਪਾਣੀ ਹੋਵੇਗਾ ਤੇ ਪਿਛੇ ਅੱਗ ਹੋਵੇਗੀ, ਤੈਨੂੰ ਭਜਦਿਆਂ ਰਾਹ ਨਹੀਂ ਥਿਆਇਗਾ।"

ਸਮਾਂ ਬੀਤਦਾ ਗਿਆ ਆਪ ਦੇ ਹੁਕਮ ਅਨੁ-ਸਾਰ ਅਜ਼ਾਦੀ ਦੇ ਘੋਲ ਦਾ ਪਿੜ ਵਧਦਾ ਗਿਆ। ਨਵੇਂ ਨਵੇਂ ਘੋਲੂ ਸ਼ਾਮਲ ਹੁੰਦੇ ਗਏ। ਹਰਇਕ ਨੇ ਹੀ ਸਤਿਗੁਰਾਂ ਦੇ ਦਸੇ ਅਸੂਲਾਂ ਤੇ ਫੁਲ ਚੜ੍ਹਾਏ। ਉਹਨਾਂ ਅਸੂਲਾਂ ਬਾਬਤ ਸ੍ਰੀ ਨੌ ਨਿਹਾਲ ਸਿੰਘ ਜੀਲਾਇਲਿਦਿਸਤਰਾਂ ਕਵਿਤਾ ਵਿਚ ਦਸਦੇਹਨ:—

ਸਿਖੀ ਡੁਬਦੀ ਆਨ ਬਚਾਈ।
ਇੰਗਲਸ਼ ਰਾਜ ਦੀ ਜੜ ਹਿਲਾਈ।
'ਨਾ ਮਿਲ-ਵਰਤਨ' ਚਾਲ ਚਲਾਈ।
'ਬਾਈਕਾਟ' ਦੀ ਚਾਲ ਪੜ੍ਹਾਈ।
'ਸੁਦੇਸ਼ੀ' ਦੀ ਵਰਤ ਸਿਖਾਈ।
'ਛਡ ਭਾਰਤ' ਦੀ ਅਵਾਜ਼ ਉਠਾਈ।
'ਸੁਤੰਤ੍ਰਤਾ' ਦੀ ਲਹਿਰ ਚਲਾਈ।
'ਗਊ ਰਖਸ਼ਾ' ਦੀ ਕਸਮ ਖਿਲਾਈ।
'ਅਹਿੰਸਾ' ਦੀ ਜੰਗ ਸਿਖਾਈ।
ਕਾਂਗਰਸ ਨੇ ਓਹੀ ਅਪਨਾਈ।
ਜੋ ਗੁਰ ਸਾਡੇ ਬਿਧੀ ਬਤਾਈ।
ਗਾਂਧੀ ਨੇ ਮੁੜ ਫੇਰ ਚਲਾਈ।
ਜਿਸ ਦੇ ਨਾਲ ਆਜ਼ਾਦੀ ਪਾਈ।

ਸਤਿਗੁਰੂ ਜੀ ਦੇ ਇਸ ਕਾਲਜ ਵਿਚ ਜੋ ਕੋਈ ਵੀ ਦਾਖਲ ਹੋਇਆ ਉਸ ਨੂੰ ਇਹ ਸਬਕ ਕਦੀ ਵੀ ਨਹੀਂ ਭੁਲਿਆ, ਸਗੋਂ ਹੋਰਾਂ ਨੂੰ ਵੀ ਯਾਦ ਕਰਵਾਇਆ। ਆਪ ਦੀ ਛੋਹ ਨਾਲ ਕੋਇ ਹਜਾਰਾਂ ਹੀ ਪਤੰਗੇ ਪੈਦਾ ਹੋਏ। ਮਹਾਤਮਾ ਗਾਂਧੀ ਵੀਇਸੇਹੀਕਾਲਜਦਾਵਿਦਿਆਰਥੀਮਲੂਮਹੁੰਦਾਹੈ।

ਭਾਰਤ ਦੀ ਅਜ਼ਾਦੀ ਵਾਸਤੇ ਆਜ਼ਾਦੀ ਦੇ ਪ੍ਰਵਾਨਿਆਂ ਨੇ ਹਸ ਹਸ ਕੇ ਫਾਸੀਆਂ ਗਲਾਂ ਵਿਚ ਪਾਈਆਂ। ਗਊ ਰਕਸ਼ਾ ਤੇ ਆਪਣੇ ਦੇਸ ਨੂੰ ਰਾਜਨੀਤਕ ਸੁਤੰਤਰਤਾ ਦਿਵਾਣ ਵਾਸਤੇ ਇਕ ਦੂਜੇ ਤੋਂ ਅਗੇ ਵਧਕੇ ਤੋਪ ਦੇ ਗੋਲੇ ਅਗੇ ਉਡਣ ਤੋਂ ਗੁਰੇਜ ਨਹੀਂ ਕੀਤਾ। ਜਿਸ ਸੁਤੰਤ੍ਰਤਾ ਨੂੰ ਅਜ ਅਸੀਂ ਮਾਣ ਰਹੇ ਹਾਂ ਇਸ ਸੁਤੰਤਰਤਾ ਦੀਆਂ ਨੀਹਾਂ ਵਿਚ ਉਹਨਾਂ ਸਤਿਗੁਰੂ ਦੇ ਪਿਆਰੇ ਆਸ਼ਕਾਂ, ਕੂਕਿਆਂ, ਦੇਸ਼ ਪੁਜਾਰੀਆਂ, ਸੰਤ ਸਿਪਾ-ਹੀਆਂ, ਕੌਮੀ ਪ੍ਰਵਾਨਿਆਂ ਦਾ ਖ਼ੂਨ ਹੈ ਜਿਨਾਂ ਨੇ ਸੁਤੰਤ੍ਰਤਾ ਦੀ ਸ਼ਮਾਂ ਤੇ ਸੜਦਿਆਂ ਮੌਤ ਨੂੰ ਮਜਾਖਾਂ ਕੀਤੀਆਂ, ਤੇ ਅੰਗੇਜ਼ ਨੂੰ ਰਾਜ ਨੀਤਕ ਤਰੀਕੇ ਨਾਲ ਭਾਰਤ ਵਿਚੋਂ ਕਢਿਆ। ਉਹਨਾਂ ਅਮਰ ਸ਼ਹੀਦਾਂ ਦਾ ਨਾਂ ਭਾਰਤ ਦੇ ਇਤਿਹਾਸ ਵਿੱਚ ਜ਼ਰੂਰ ਸੁਨਹਿਰੀ ਅਖਰਾਂ ਨਾਲ ਲਿਖਿਆ ਜਾਵੇਗਾ।

ਸਤਿਗੁਰਾਂ ਦੇ ਸਿਖਾਏ ਹੋਏ ਕਈ ਅਸੂਲਾਂ ਨੂੰ ਅੱਜ ਦੇ ਅਜ਼ਾਦ ਭਾਰਤ ਦੀ ਸਰਕਾਰ ਨੇ ਭੀ ਅਪ-ਣਾਇਆ ਹੈ। ਜਿਸ ਦਾ ਸਦਕਾ ਪੰਡਿਤ ਜਵਾਹਰ ਲਾਲ ਜੀ ਨਹਿਰੂ ਨੂੰ ਦੁਨੀਆਂ ਪੂਜ ਰਹੀ ਹੈ। ਜਿਸਦਾ ਸਦਕਾ ਅੱਜ ਭਾਰਤੀ ਦੁਨੀਆਂ ਦੇ ਪਲੇਟ ਫਾਰਮ ਤੇ ਉਚੀ ਗਰਦਨ ਕਰਕੇ ਚੱਲ ਸਕਦਾ ਹੈ, ਤੇ ਕਹਿ ਸਕਦਾ ਹੈ ਕਿ ਮੈਂ ਵੀ 'ਅਜ਼ਾਦੀ ਦੇ ਦੇਵਤਾ' ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਿਆਰੇ ਆਜ਼ਾਦ ਭਾਰਤ ਦਾ ਇਕ ਵਾਸੀ ਹਾਂ।

# ਨਾਮਧਾਰੀ-ਅਜ਼ਾਦੀ ਦੇ ਪਰਵਾਨੇ

[ਸ਼੍ਰੀ ਰਾਜਿੰਦਰ ਜੀ ਐਮ. ਏ. ਦੀ ਕਲਮ ਤੋਂ

ਚਾਰ ਪੰਜ ਸੌ ਸਾਲਦੀਬਦੇਸੀਗੁਲਾਮੀ ਤੋਂ ਮਗਰੋਂ ਕਈ ਘਾਲਾਂ ਘਾਲ ਕੇ, ਅਣਗਿਣਤ ਕੁਰਬਾਨੀਆਂ ਦੇਕੇ ਭਾਰਤ ਨੂੰ ਸਵੈਤੰਤਰਤਾ ਦਾ ਮੂੰਹ ਵੇਖਣਾ ਨਸੀਬ ਹੋਇਆ। ਪੰਜਾਬ ਰਾਜ ਨੂੰ ਇਹ ਮਾਣ ਪ੍ਰਾਪਤ ਹੈ ਕਿ ਇਸ ਨੇ ਬਦੇਸ਼ੀ ਸਾਮ-ਰਾਜ ਨੂੰ ਖਤਮ ਕਰਨ ਵਿਚ ਆਪਨਾ ਸਭ ਤੋਂ ਵਧ ਹਿੱਸਾ ਪਾਇਆ ਹੈ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਅਸੀਂ ਸਹੀਅਰਥਾਂਵਿਚਪੰਜਾਬੀਆਂ ਦਾ ਰਾਜ ਜਾਂ ਭਾਰਤ ਵਾਸੀਆਂ ਦਾ ਰਾਜ ਕਹਿ ਸਕਦੇ ਹਾਂ। ਮਹਾਰਾਜ ਸਾਹਿਬ ਆਪਣੀ ਸਾਰੀ ਉਮਰ ਇਨ੍ਹਾਂ ਜਤਨਾਂ ਵਿਚ ਹੀ ਸਰਗਰਮ ਰਹੇ ਕਿ ਭਾਰਤ ਵਿਚੋਂ ਬਦੇਸ਼ੀ ਗੁਲਾਮੀ ਨੂੰ ਖਤਮ ਕਰਨ ਲਈ ਪੰਜਾਬ ਦੀਆਂ ਹੱਦਾਂ ਨੂੰ ਹੋਰ ਵਿਸ਼ਾਲ ਕੀਤਾ ਜਾਏ। ਪਰ ਅਫਸੋਸ ਉਹ ਬਹੁਤਾ ਚਿਰ ਨਾ ਜੀ ਸਕੇ ਅਤੇ ਭਾਰਤੀਆਂ ਨੂੰ ਮੰਝਧਾਰ ਵਿਚ ਹੀ ਛਡ ਭਾਰਤ ਨੂੰ ਸਦਾ ਲਈ ਵਿਛੋੜਾ ਦੇ ਗਏ। ਇੰਨ੍ਹਾਂ ਦੇ ਚਲਾਣੇ ਮਗਰੋਂ ਅੰਗ੍ਰੇਜ਼ੀ ਸਲਤਨਤ ਨੇ ਪੰਜਾਬ ਵਿਚ ਵੀ ਪੱਕਿਆਂ ਪੈਰਾਂ ਤੇ ਆਪਣੇ ਪੈਰ ਪਸਾਰ ਲਏ।

ਪਰ ਨਿਰਸੰਦੇਹ ਅਸੀਂ ਇਹ ਕਹਿ ਸਕਦੇ ਹਾਂ ਕਿ ਮਹਾਰਾਜਾ ਰਣਜੀਤ ਸਿੰਘ ਨੇ ਭਾਰਤ ਵਾਸੀਆਂ ਤੇ ਖਾਸ ਕਰਕੇ ਪੰਜਾਬੀਆਂ ਦੇ ਦਿਲਾਂ ਵਿਚ ਦੇਸ਼ ਪਿਆਰ ਦੀ ਸਪਿਰਟ ਨੂੰ ਪ੍ਰਜ੍ਵੱਲਤ ਕੀਤਾ ਸੀ। ਪੰਜਾਬ ਦੇ ਪ੍ਰਸਿਧ ਕੌਮ ਪ੍ਰਸਤ ਮੁਸਲ-ਮਾਨ ਕਵੀ ਸ਼ਾਹ ਮੁਹੰਮਦ ਦੇ ਕਹਿਣ ਅਨੁਸਾਰ 'ਇਕ ਸਰਕਾਰ ਬਾਝੋਂ' ਪੰਜਾਬੀ ਫੌਜਾਂ ਦੇ ਸਾਰੇ ਜਤਨ ਅਸਫਲ ਹੋ ਗਏ। ਇਸ ਮਗਰੋਂ ਪੰਜਾਬੀਆਂ ਵਲੋਂ ਆਪਣੇ ਦੇਸ਼ ਨੂੰ ਸਾਮਰਾਜੀ ਗੁਲਾਮੀ ਤੋਂ ਛੁਟਕਾਰਾ ਪਾਣ ਲਈ ਸਮੇਂ ਸਮੇਂ ਜਦੋ ਜਹਿਦ ਹੁੰਦੀ ਰਹੀ ਜੋ ੧੮੫੭ ਵਿਚ ਸਾਰੇ ਦੇਸ਼ ਵਿਚ ਅਪਣੇ ਸਿਖਰ ਤੇ ਪੁਜਗਈ ਸੀ। ਬੰਬਈ,ਕਲਕਤਾ ਗਵਾਲੀਅਰ, ਝਾਂਸੀ, ਗਲ ਕੀ ਭਾਰਤ ਦੇ ਕੋਨੇ ਕੋਨੇ ਵਿਚ ੧੮੫੭ ਮਗਰੋਂ ਅੰਗ੍ਰੇਜ਼ਾਂ ਵਿਰੁਧ ਇਕ ਜ਼ਬਰਦਸਤ ਲਹਿਰ ਫੈਲ ਗਈ ਅਤੇ ਜੇ ਅਸੀਂ ਇਹ ਕਹਿ ਲਈਏ ਕਿ ਪੰਜਾਬ ਰਾਜ ਇਸ ਸੁਤੰ-ਤਰਤਾ ਲਹਿਰ ਵਿਚ ਅਗਵਾਈ ਕਰਦਾ ਰਿਹਾ ਹੈ ਤਾਂ ਇਸ ਵਿਚ ਕੋਈ ਅਤਿ ਕਥਨੀ ਨਹੀਂ ਹੋਵੇਗੀ ਭਾਂਵੇ ਅੰਗਰੇਜ਼ਾਂ ਵਲੋਂ ਇਸ ਲਹਿਰ ਨੂੰ ਕੁਚਲਣ ਲਈ ਬੜੇ ਜ਼ੁਲਮ ਹੁੰਦੇ ਰਹੇ ਪਰ ਇਸ ਜ਼ੁਲਮ ਦਾ ਅਸਰ ਸਗੋਂ ਇਸ ਦੇ ਉਲਟ ਹੋਇਆ ਨਿਰਾ ਭਾਰਤ ਵਿਚ ਨਹੀਂ ਸਗੋਂ ਸੰਸਾਰ ਦੇ ਹਰ ਦੇਸ਼ ਵਿਚੋਂ ਅੰਗਰੇਜ਼ੀ ਸਾਮਰਾਜ ਸ਼ਾਹੀ ਵਿਰੁਧ ਅਵਾਜ਼ਾਂ ਉਠਣ ਲਗ ਪਈਆਂ।

ਇਸ ਖੂਨੀ ਇਨਕਲਾਬ ਦੇ ਨਾਲ ਨਾਲ ਪੰਜਾਬ ਵਿਚ ਇਕ ਅਹਿੰਸਾਤਮਕ ਲਹਿਰ ਵੀ ਉਗਮ ਰਹੀ ਸੀ ਜਿਸ ਨੂੰ ਨਾਮਧਾਰੀ ਜਾਂ ਕੂਕਾ ਲਹਿਰਦੇ ਨਾਂ ਨਾਲ ਯਾਦ ਕੀਤਾਜਾਂਦਾ ਹੈ। ਇਸ ਲਹਿਰ ਦੇ ਪ੍ਰਸਿਧ ਆਗੂ ਸਨ ਬਾਬਾ ਰਾਮ ਸਿੰਘ ਜੀ ਜਿਨ੍ਹਾਂਦੀ ਅਗਵਾਈ ਹੇਠ ਅੰਗ੍ਰੇਜ਼ਾਂ ਦੀ ਤਾਕਤ ਨੂੰ ਖਤਮ ਕਰਨ ਲਈ ਨਾਮਧਾਰੀ ਅਨੁਆਈਆਂ ਨੇ ਬਹੁਤ ਕੁਰਬਾਨੀਆਂ ਦਿਤੀਆਂ। ਅੰਗਰੇਜ਼ਾਂ ਨੇ ਇਸ ਅੰਦੋਲਨ ਨੂੰ ਕੁਚਲਣ ਲਈ ਅਣਗਿਣਤ ਜ਼ੁਲਮ ਕੀਤੇ। ਉਨ੍ਹਾਂ ਬਾਬਾ ਰਾਮ ਸਿੰਘ ਤੇ ਕਈ ਇਕ ਸਾਥੀਆਂ ਨੂੰ ਦੇਸ਼ ਨਿਕਾਲਾ ਦੇ ਦਿੱਤਾ। ਕੂਕਾ ਲਹਿਰ ਦੇ ਗੜ੍ਹ ਭੈਣੀ ਸਾਹਿਬ ਵਿਚ ਪੂਰੇ ਪੰਜਾਹ ਸਾਲ ਤਕ ਤਾਜ਼ੀਰੀ ਪੁਲਸ ਦੀ ਚੌਂਕੀ ਬਿਠਾਈ ਰਖੀ। ਨਿਰਾ ਇਹੀ ਨਹੀਂ ਬਾਬਾ ਰਾਮ ਸਿੰਘ ਜੀ ਦੇ ਇਸ ਜਨਮ ਅਸਥਾਨ ਭੈਣੀ ਸਾਹਿਬ ਨੂੰ ਜਾਣ ਵਾਲੇ ਹਰ ਸਖਸ਼ ਦੀ ਤਲਾਸ਼ੀ ਲਈ ਜਾਂਦੀ ਸੀ। ਬਾਬਾ ਜੀ ਦੇ ਘਰ ਦੇ ਹਰ ਜੀ ਨੂੰ ਕਿਤੇ ਵੀ ਜਾਣ ਲਈ ਪੁਲਸ ਅਧਿਕਾਰੀਆਂ ਤੋਂ ਉਚੇਚੇ ਤੌਰ ਤੇ ਆਗਿਆ ਲੇਣੀ ਪੈਂਦੀ ਸੀ ਅਤੇ ਸਬੰਧਤ ਥਾਵਾਂ

ਪੁਰ ਪਹੁੰਚਣ ਤੇ ਉਨ੍ਹਾਂਨੂੰ ਉਥੋਂ ਦੇ ਥਾਣਿਆਂ ਵਿਚ ਹਾਜ਼ਰੀ ਦੇਣੀ ਪੈਂਦੀ ਸੀ। ਗਲਤੀ ਨਾਲ ਵੀ ਜੇ ਕਿਤੇ ਪੰਜ ਨਾਮਧਾਰੀ ਇਕੱਠੇ ਹੋ ਜਾਂਦੇ ਸਨ ਤਾਂ ਉਹ ਜੇਹਲ ਭੇਜ ਦਿਤੇ ਜਾਂਦੇ ਸਨ। ਨੰਬਰਦਾਰਾਂ ਅਤੇ ਚੌਂਕੀ ਦਾਰਾਂ ਨੂੰ ਇਹ ਪੱਕੇ ਹੁਕਮ ਸਨ ਕਿ ਉਹ ਨਾਮਧਾਰੀਆਂ ਦੀ ਹਰ ਹਰਕਤ ਉਪਰ ਸਖਤ ਨਿਗਰਾਨੀ ਰਖਣ। ਪਰ ਫਿਰ ਵੀ ਇੰਨ੍ਹਾਂ ਸਖਤੀਆਂ ਦੇ ਹੁੰਦਿਆਂ ਨਾਮਧਾਰੀਆਂ ਨੇ ਲਗਾਤਾਰ ਤਿਆਗ ਅਤੇ ਜਦੋ ਜਹਿਦ ਦੀ ਮਿਸਾਲ ਕਾਇਮ ਕਰਕੇ ਸਵਾਧੀਨਤਾ ਸੰਗ੍ਰਾਮ ਦੀ ਅੱਗ ਨੂੰ ਆਪਣੇ ਖੂਨ ਨਾਲ ਪ੍ਰਜਵਲਤ ਰਖਿਆ। ਦਰ ਅਸਲ ਇਸ ਲਹਿਰ ਨੂੰ ਸੰਤ ਸਰੂਪ ਬਾਬਾ ਬਾਲਕ ਸਿੰਘ ਜੀ ਨੇ ਜਨਮ ਦਿਤਾ ਸੀ ਬਾਬਾ ਬਾਲਕ ਸਿੰਘ ਜੀ ਆਪਣੀ ਸਾਰੀ ਉਮਰ ਪੰਜਾ-ਬੀਆਂ ਵਿੱਚ ਅੰਗ੍ਰੇਜ਼ਾਂ ਵਿਰੁਧ ਸੁਤੰਤ੍ਰਤਾ ਸੰਗ੍ਰਾਮ ਜਾਰੀ ਰਖਣ ਲਈ ਪ੍ਰਚਾਰ ਕਰਦੇ ਰਹੇ। ਬਾਬਾ ਰਾਮ ਸਿੰਘਜੀਦੀ ਅਗਵਾਈ ਵਿੱਚ ਇਸ ਅੰਦੋਲਨ ਨੂੰ ਨਵੀਂ ਸ਼ਕਤੀ ਮਿਲੀ। ਇਨ੍ਹਾਂ ਨੇ ਆਪਣੇ ਪਿੰਡ ਭੈਣੀ ਸਾਹਿਬ ਨੂੰ ਅੰਦੋਲਨ ਦਾ ਗੜ੍ਹ ਬਣਾਕੇ ਕਈ ਜ਼ਿਲਿਆਂ ਵਿੱਚ ਸੂਬਿਆਂ ਦੀ ਨਿਯੁਕਤੀ ਕੀਤੀ।

ਨਿਰਾ ਰਾਜਸੀ ਪੱਖ ਤੋਂ ਹੀ ਇਹ ਲਹਿਰ ਇਨ ਕਲਾਬੀ ਨਹੀਂ ਸੀ ਸਗੋਂ ਸਮਾਜਕ ਖੇਤਰ ਵਿੱਚ ਵੀ ਇਸ ਨੇ ਇਕ ਸੁਧਾਰਵਾਦੀ ਮੋੜ ਲਿਆਂਦਾ। ਬਾਬਾ ਰਾਮ ਸਿੰਘ ਜੀ ਨੇ ਜ਼ਾਤ ਪਾਤ ਕਰਨ ਵਿਧ-ਵਾਵਾਂ ਦੇ ਮੁੜ ਵਿਆਹ ਤੋਂ ਪਾਬੰਦੀ ਹਟਾਉਣ, ਨਸ਼ਿਆਂ ਦੇ ਤਿਆਗ ਅਤੇ ਬਦੇਸ਼ੀ ਰਾਜ ਨਾਲ ਨਾ ਮਿਲਵਰਤਣ ਦਾ ਹੁਕਮ ਦਿੱਤਾ। ਉਨ੍ਹਾਂ ਆਪਣੇ ਅਨੁਆਈਆਂ ਨੂੰ ਇਹ ਵੀ ਹਦਾਇਤ ਕੀਤੀ ਕਿ ਉਨ੍ਹਾਂ ਦਾ ਕੋਈ ਵੀ ਬੱਚਾ ਸਕੂਲ ਨ ਜਾਵੇ। ਕੋਈ ਅਨੁਆਈ ਅਦਾਲਤ ਦਾ ਆਸਰਾ ਨਾ ਲਵੇ। ਆਪਣੇ ਝਗੜੇ ਆਪਸੀ ਨਬੇੜੇ ਨਾਲ ਸੁਲਝਾਏ ਜਾਣ, ਬਦੇਸ਼ੀ ਚੀਜ਼ਾਂ ਅਤੇ ਡਾਕਖਾਨਿਆਂ ਆਦਿ ਦਾ ਪੂਰੀ ਤਰ੍ਹਾਂ ਬਾਈਕਾਟ ਹੋਵੇ, ਤੇ ਤਨ, ਮਨ, ਨਾਲ ਗਊ–ਰਖਸ਼ਾ ਕੀਤੀ ਜਾਵੇ। ਪੰਜਾਬ ਦੇ ਇਨਸਪੇਕਟਰ ਜਨਰਲ ਪੁਲਸ ਨੇ ਉਸ ਵੇਲੇ ਸਰਕਾਰ ਨੂੰ ਆਪਣੀ ਰਾਏ ਦਿਤੀ ਕਿਕੂਕੇਬ੍ਰਿਟਿਸ਼ ਰਾਜ ਲਈ ਇਕ ਭਿਆਨਕ ਖਤਰਾ ਪੈਦਾ ਕਰ ਸਕਦੇ ਹਨ। ਇਨ੍ਹਾਂ ਖਿਆਲਾਂ ਕਰਕੇ ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸੂਬੇ ਨਜ਼ਰ ਬੰਦ ਕਰ ਦਿੱਤੇ ਗਏ, ਨਾਮਧਾਰੀਆਂ ਅਤੇ ਬ੍ਰਿਟਿਸ਼ ਅਧਿਕਾਰਾਆਂ ਦੇ ਦਰਮਿਆਨ ਪਹਿਲਾ ਲੜਾਈ ੧੮੬੯ ਨੂੰ ਹੋਈ ਜਦੋਂ ਪੁਲਸ ਦੇ ਇਕ ਇਨਸਪੇਕਟਰ ਤੇ 'ਕਰਾਈ ਵਾਲਾ' ਤੇ ਹਮਲਾ ਕੀਤਾ ਗਿਆ ਅਤੇ ਉਥੇ ਖਾਲਸਾ ਰਾਜ ਦੀ ਸਥਾਪਨਾ ਦਾ ਐਲਾਨ ਕੀਤਾ ਗਿਆ। ਓਸੇ ਸਾਲ ਬਾਬਾ ਰਾਮ ਸਿੰਘ ਜੀ ਨੇ ਸਹਾਇਤਾ ਲਈ ਮਹਾਰਾਜਾ ਨਿਪਾਲ ਪਾਸ ਆਪਣੇ ਦੂਤ ਭੇਜੇ ਸਨ।

ਇਸ ਮਗਰੋਂ ਹਰ ਪਾਸੇ ਪੂਰੇ ਜੋਸ਼ ਨਾਲ ਇਹ ਲਹਿਰ ਫੈਲ ਗਈ। ਫੌਜਾਂ ਨੂੰ ਆਪਣੇ ਪੱਖ ਵਿੱਚ ਕਰਨ ਦੇ ਜਤਨ ਹੋਣ ਲਗ ਪਏ। ਸੂਬਾ ਬਿਸ਼ਨ ਸਿੰਘ ਕਾਬਲ ਵਿੱਚ, ਨਰੈਣ ਸਿੰਘ ਗਵਾਲੀਅਰ ਵਿੱਚ, ਅਤੇ ਕਾਹਨ ਸਿੰਘ ਕਾਂਸੀ ਵਿੱਚ, ਸੈਨਕਾਂ ਨੂੰ ਆਪਣੇ ਪੱਖ ਵਿੱਚ ਲਿਔਣ ਲਈ ਜਤਨ ਕਰਨ ਲਗੇ। ਸੰਨ ੧੮੭੨ ਵਿੱਚ ਇਕ ਸੌ ਨਾਮਧਾਰੀਆਂ ਨੇ ਮਲੇਰ ਕੋਟਲੇ ਦੇ ਸਰਕਾਰੀ ਅਸਲੇ ਖਾਨੇ ਤੇ ਕਬਜ਼ਾ ਕਰਨ ਦਾ ਫੈਸਲਾ ਕੀਤਾ। ਉਥੇ ਜਾਂਦੇ ਹੋਏ ਇਨ੍ਹਾਂ ਨੇ ਮਲੌਦ ਦੇ ਸਰਦਾਰ ਦੇ ਘਰ ਨੂੰ ਰੌਂਦ ਸੁਟਿਆ। ਨਵਾਬ ਦੇ ਖਜ਼ਾਨੇ ਤੇ ਕਬਜਾਕਰਨ ਦਾ ਜਤਨ ਬੀਰਤਾ ਭਰਿਆਸੀ ਪ੍ਰੰਤੂਅਸਫਲ ਰਿਹਾ।

ਲੁਧਿਆਣੇ ਦੇ ਡਿਪਟੀ ਕਮਿਸ਼ਨਰ ਐਲ ਕਾਵਨ ਨੇ ਫੌਜੀ ਸਹਾਇਤਾ ਬੁਲਾ ਭੇਜੀ ਅਤੇ ਉਸ ਨੇ ਪਟਿਆਲਾ ਨਾਭਾ ਅਤੇ ਜੀਂਦ ਦੀਆਂ ਰਿਆ-ਸਤਾਂ ਨੂੰ ਵੀ ਮਦਦ ਦੇਣ ਲਈ ਬਿਨੈ ਕੀਤਾ ਇਸੇ ਦੌਰਾਨ ਨਾਮਧਾਰੀਆਂ ਦਾ ਦਲ ਗ੍ਰਿਫਤਾਰ ਕਰ ਲਿਆ ਗਿਆ। ਇਨ੍ਹਾਂ ਵਿਚੋਂ ੬੮ ਨੂੰ ਜਿਨ੍ਹਾਂ ਵਿੱਚ ਦੋ ਇਸਤ੍ਰੀਆਂ ਵੀ ਸਨ, ਮਲੇਰ ਕੋਟਲੇ ਵਿੱਚ ਐਲ ਕਾਵਨ ਦੇ ਸਾਮ੍ਹਣੇ ਪੇਸ਼ ਕੀਤਾ ਗਿਆ। ਦੋਵਾਂ ਇਸਤ੍ਰੀਆਂ ਨੂੰ ਪਟਿਆਲੇ ਦੀ ਫੌਜ ਦੇ ਹਵਾਲੇ ਕਰ ਦਿਤਾ ਗਿਆ ਅਤੇ ਬਾਕੀ ਨਾਮਧਾਰੀਆਂ ਨੂੰ ਉਨ੍ਹਾਂ ਉਪਰ ਮੁਕੱਦਮਾਂ ਚਲੌਣ ਦੀ ਲੋੜ ਸਮਝੇ ਬਿਨਾਂ

ਹੀ ਕਾਵਨ ਦੇ ਹੁਕਮ ਨਾਲ ਤੋਪਾਂ ਨਾਲ ਉਡਾ ਦਿੱਤਾ ਗਿਆ। ਹਾਲਾਂਕਿ ਕਾਵਨ ਦੇ ਇਕ ਵਡੇ ਅਫਸਰ ਕਮਿਸ਼ਨਰ ਫੋਰਸਿਥ ਨੇ ਉਸ ਨੂੰ ਅਜੇਹਾ ਨਾ ਕਰਨ ਦਾ ਹੁਕਮ ਦਿੱਤਾ ਸੀ। ਜਦੋਂ ਆਖਰੀ ਜਥੇ ਨੂੰਤੋਪਾਂਅਗੇਖਲ੍ਹਾਰਿਆਜਾਰਿਹਾਸੀਤਾਂ ਕਾਵਨ ਨੂੰ ਫੋਰਸਿਥ ਦਾ ਹੁਕਮ ਮਿਲਿਆ ਕਿ ਕੈਦੀਆਂ ਉਪਰਮੁਕੱਦਮਾਂ ਚਲਾਇਆ ਜਾਵੇ ਤੇ ਮੁਕੱਦਮੇ ਦੇ ਫੈਸਲੇਮਗਰੋਂ ਹੀ ਦੰਡ ਦਿਤਾਜਾਵੇ ਪੰਤੂ ਕਾਵਨਨੇ ਜਵਾਬਵਿਚ ਲਿਖਿਆ ਹੁਣ ਤੋਪਾਂਨਾਲ ਬੰਨ੍ਹੇ ਗਏ ਨਾਮਧਾਰੀਆਂ ਨੂੰ ਦਿਤੇ ਜਾਣ ਵਾਲੇ ਮੌਤ ਦੰਡ ਨੂੰ ਰੋਕਣਾ ਸੰਭਵ ਨਹੀਂ।'

ਬਾਬਾ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ੧੨ ਪ੍ਰਮੁਖ ਸਾਥੀ ਗ੍ਰਿਫਤਾਰ ਕਰਕੇ ਰੰਗੂਨ ਭੇਜ ਦਿੱਤੇ ਗਏ। ਉਨ੍ਹਾਂ ਨੂੰ ਉਸੇ ਸਥਾਨ ਤੇ ਰਖਿਆ ਗਿਆ ਜਿਥੇ ਮੁਗਲ ਸਮਰਾਟ ਬਹਾਦਰ ਸ਼ਾਹ ਨੂੰ ਰਖਿਆ ਗਿਆ ਸੀ। ਉਨ੍ਹਾਂ ਨੂੰ ੧੩ ਸਾਲ ਤੀਕ ਬਹੁਤ ਸਖਤ ਤਕਲੀਫਾਂ ਦਿੱਤੀਆਂ ਗਈਆਂ। ਗੁਰੂ ਸਾਹਿਬ ਇਥੇ ਨਜ਼ਰਬੰਦੀ ਦੀ ਹਾਲਤ ਵਿਚ ਵੀ ਰੂਸੀ ਤੁਰਕਿਸਤਾਨ ਦੇ ਗਵਰਨਰ ਰਾਹੀਂ ਰੂਸ ਤੋਂ ਸਹਾਇਤਾ ਪਰਾਪਤ ਕਰਨ ਲਈ ਚਿੱਠੀ ਪਤਰ ਲਿਖਦੇ ਰਹੇ। ਪਰ ਅੰਗ੍ਰੇਜ਼ਾਂ ਨੂੰ ਇਸ ਦਾ ਪਤਾ ਚਲ ਗਿਆ ਅਤੇ ਉਨ੍ਹਾਂ ਨੇ ਗੁਰਚਰਨ ਸਿੰਘ ਆਦਿ ਕਈ ਵਿਅਕਤੀਆਂ ਨੂੰ ਇਸ ਅਪ-ਰਾਧ ਵਿਚ ਸਖਤ ਦੰਡ ਦਿੱਤਾ। ਬਾਬਾ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਤੋਂ ਨਾਮਧਾਰੀਆਂ ਦੀਆਂ ਰਾਜਨੀਤਕ ਸਰਗਰਮੀਆਂ ਨੂੰ ਬਹੁਤਧੱਕਾ ਲਗਾ। ਫਿਰ ਵੀ ਉਨ੍ਹਾਂ ਦੇ ਸ਼ਰਧਾਲੂ ਰਾਸ਼ਟਰੀ ਸੰਗ੍ਰਾਮ ਦਾ ਪੂਰਾ ਪੂਰਾ ਸਮਰਥਣ ਕਰਦੇ ਰਹੇ।

ਸ੍ਰੀ ਮਹਾਰਾਜ ਪਰਤਾਪ ਸਿੰਘ ਜੀ ਦੀ ਅਗ-ਵਾਈ ਹੇਠ ਕਈ ਨਾਮਧਾਰੀ ਦੇਸ਼ ਭਗਤਾਂ ਨੇ ਕੌਮੀ ਲਹਿਰ ਹੇਠ ਹਿੱਸਾ ਲਿਆ। ਦੇਸ਼ ਦੇ ਆਜ਼ਾਦ ਹੋ ਜਾਣ ਮਗਰੋਂ ਸਾਰੇ ਨਾਮਧਾਰੀ ਕੌਮੀ ਸਰਕਾਰ ਦੀ ਦੇਸ਼ ਉਸਾਰੂ ਨੀਤੀ ਨੂੰ ਸਫਲ ਬਨੌਣ ਵਾਸਤੇ ਪੂਰਾ ਪੂਰਾ ਸਹਿਯੋਗ ਦਿੰਦੇ ਰਹੇ ਹਨ।

# ਪ੍ਰੀਤਮ ਯਾਦ

[ਸ੍ਰੀ ਦਲਬੀਰ ਸਿੰਘ ਜੀ 'ਤਰਸ' ਅਸਟਰੇਲੀਆ

ਭਖਦੀ ਛੱਡ ਗਿਓਂ ਇੱਕ ਚੰਗਾੜੀ,
ਗਾਂਧੀ ਜੀ ਕੁਝ ਫੂਕਾਂ ਲਾਈਆਂ,
ਮੱਚਦੀ ਮੱਚਦੀ ਬਣ ਗਈ ਭਾਂਬੜ,
ਸੇਕੀ ਗਈ ਸਰਕਾਰ ਵੇ।

ਮਲੇਰ ਕੋਟਲਾ ਧਰਤੀ ਵਿਚੋਂ
ਵਤਨ ਸ਼ਹੀਦੀ ਵੀਰਾਂ ਵਿਚੋਂ
ਖੂਨ ਡੁਲ੍ਹੇ ਦੀਆਂ ਬੂੰਦਾਂ ਵਿਚੋਂ
ਗੂੰਜ ਪਈ ਭੁੰਕਾਰ ਵੇ।

ਆਸ ਤੇਰੀ ਨੇ ਪੂਰਨ ਛੂਹੀ
ਮਾਤ ਆਜ਼ਾਦੀ ਮਸਤਕ ਚੁੰਮਿਆਂ
ਚੌਂਹੀ ਕੂੰਟੀ ਚਾਨਣ ਵੱਗਿਆ
ਦੂਹੀਂ ਪਿਆ ਨਿਖ਼ਾਰ ਵੇ।

ਪੂਰਨ ਚੰਦਨ ਤਾਰੀਂ ਘਿਰਿਆ
ਤੱਕ ਤੱਕ ਧਰਤੀ ਖੀਵੀ ਹੋਵੇ
ਲੈ ਫਰਿਆਦਾਂ ਸੀ ਜੋ ਰੋਂਦੀ
ਤੇਰੇ ਆ ਦਰਬਾਰ ਵੇ।

'ਰਾਮਸਰ' ਦਿਆਂ ਕੰਢਿਆਂ ਉਤੇ
ਯਾਦ ਤੇਰੀ ਵਿਚ ਝਰ ਝਰ ਪੈਂਦੀ
ਨਾਮ ਨਸ਼ੇ ਦੀਆਂ ਲੋਰਾਂ ਲੈਂਦੀ
ਮਧਰਾਂ ਭਰੀ ਫੁਹਾਰ ਵੇ।

ਇਸ਼ਕ ਰਤੜੇ ਬਣੇ ਦੀਵਾਨੇ
ਪਿਆਸ ਮਿਲਣ ਦੀ ਬਣ ਬਣ ਤੜਪੇ
ਹਿਜ਼ਰ ਤੇਰੇ ਦੀਆਂ ਘੜੀਆਂ ਵਿਚੋਂ
ਛੈਣਿਆਂ ਦੀ ਛਣਕਾਰ ਵੇ।

ਕਿਉਂ ਜਾ ਕੇ ਪਰਦੇਸੀ ਲਾਈਆਂ ?
ਅਸਾਂ ਤੱਕਣ ਲਈ ਅਡੀਆਂ ਚਾਈਆਂ
ਰਾਹਾਂ ਦੇ ਵਿਚ ਮਹਿਕ ਵਿਛਾਈ
'ਪਰਤਾਪ' ਖਿੜੀ ਗੁਲਜ਼ਾਰ ਵੇ।

ਇਕ ਝਾਤੀ ਤੇ ਮਾਰ ਪ੍ਰੀਤਮ !
ਇਕੋ ਝਾਤੀ ਮਾਰ ਵੇ।

# ਬਸੰਤ ਜਾਂ ਬਸ–ਅੰਤ

[ਗਿਆਨੀ ਈਸ਼ਰ ਸਿੰਘ ਜੀ 'ਦਰਦ' ਸਰਹੰਦ

ਚੀਨੀ ਵਾਲੇ ਚੋਜੀ ਪ੍ਰੀਤਮ ਨੇ ਗੁਲਾਮ ਹੋ ਰਹੀ ਭਾਰਥ ਦੀ ਨਬਜ ਟਟੋਲਕੇ ਨਾਮਿਲਵਰਤਨ ਦਾ ਅਜੇਹਾ ਨੁਸਖਾ ਲਭਿਆ ਜਿਸਦੇ ਵਰਤਣ ਨਾਲ ਸਦੀਆਂ ਦੀ ਗੁਲਾਮ ਭਾਰਥ ਆਜ਼ਾਦ ਹੋ ਗਈ, ਆਪਣਾ ਆਪਣਿਆਂ ਦੇ ਹਥ ਆ ਗਿਆ। ਜਿਨ੍ਹਾਂ ਸ਼ਹੀਦਾਂ ਦਾ ਸਦਕਾ ਗੁਲਾਮੀ ਜਾਲ ਤਾਰ ਤਾਰ ਹੋਇਆ, ਅਤੇ ਜਿਨ੍ਹਾਂ ਸਦਕ ਮਾਂ ਦੀਆਂ ਬੇੜੀਆਂ ਟੁਟੀਆਂ, ਅਜ ਓਹਨਾਂ ਦੀ ਯਾਦ ਮਨਾਉਣੀ ਭੀ ਮੇਰੇ ਖਿਆਲ ਵਿਚ ਬਗਾਵਤ ਮੰਨੀ ਜਾਂਦੀ ਹੈ। ਮੈਨੂੰ ਪਿਛਲੇ ਦਿਨੀਂ ਲੁਦਿਆਣੇ ਦੀ ਕਿਸੇ ਸਟੇਜ ਪੁਰ ਬੋਲਣ ਦਾ ਸਮਾ ਮਿਲਿਆ, ਮੈਂ ਥਿਉਰੈਟੀਕਲ (ਇਲਮੀ) ਜੀਵਨ ਦੀ ਥਾਂ ਪ੍ਰੈਕਟੀਕਲ (ਅਮਲੀ) ਜੀਵਨ ਬਨਾਣ ਲਈ ਮਿਸਾਲਾਂ ਦੇ ਰਿਹਾ ਸਾਂ। ਮੈਨੂੰ ਕੋਟਲੇ ਦਾ ਰਕੜ, ਮਲੌਦ ਦੀਆਂ ਜੂਹਾਂ ਦੀ ਘਟਨਾ ਬੇਚੈਨ ਕਰ ਰਹੀ ਸੀ, ਜਿਨ੍ਹਾਂ ਦੀ ਵੰਨਗੀ ਦਸਣੀ ਮੈ ਆਪਣਾ ਫਰਜ਼ ਸਮਝਦਾ ਸਾਂ ਪਰ ਪਿੰਡਾਲ ਵਿਚ ਬੈਠੇ ਕੁਝ ਪਿਛਾਂ ਖਿਚੂ ਸਰੋਤੇ ਤਲਮਿਲਾ ਉਠੇ ਤੇ ਕਹਿਣ ਲਗੇ "ਜੋ ਤੁਸੀਂ ਕੋਈ ਦਸਮੇ ਗੁਰੂ ਦਾ ਪ੍ਰਸੰਗ ਸੁਣਾਓ।" ਮੈਂ ਹੈਰਾਨ ਹਾਂ ਕਿ ਲੋਕ ਕਹਾਣੀਆਂ ਕਿਉਂ ਸੁਣਨਾ ਚਾਹੁੰਦੇ ਹਨ ! ਕੁਝ ਕਰਨਾ ਕਿਉਂ ਨਹੀਂ ਜਾਣਦੇ ਕੀਹ ਸਾਡੇ ਪੁਰਬ ਮਨਾਉਣੇ ਇਕ ਰਸਮ ਨਹੀਂ ? ਜੇ ਅਸੀਂ ਸਰਹੰਦ (ਫਤਹਗੜ੍ਹ) ਮੇਲੇ ਪੁਜਕੇ ਸ਼ਰਾਬਾਂ ਪੀਕੇ ਮਾਸ ਖਾਂਦੇ ਹਾਂ, ਤਾਂ ਗੁਰਮਤ ਨੂੰ ਮਖੌਲ ਨਹੀਂ ਕਰਦੇ ? ਆਖਣ ਨੂੰ ਸਿਖੀ ਦੀ ਠੇਕੇਦਾਰੀ ਚੁਕੀ ਫਿਰਦੇ ਹਾਂ ! ਪਰ ਅਮਲੀ ਜੀਵਨ-ਜੀਣਾ ਪਾਪ ਸਮਝਦੇ ਹਾਂ। ਚੀਨੀ ਵਾਲੇ ਪ੍ਰੀਤਮ ਨੇ ਉਸ ਸਮੇਂ ਸਾਨੂੰ ਅਮਲੀ ਜੀਵਨ ਲਈ ਪ੍ਰੇਰਨਾ ਦਿਤੀ ਸੀ।

ਅਜ ਅਸੀਂ ਕੇਵਲ ਬਜੁਰਗਾਂ ਦੇ ਕਾਰਨਾਮੇ ਸੁਣ ਛਡਦੇ ਹਾਂ, ਉਹਨਾਂ ਵਰਗਾ ਜੀਵਨ ਢਾਲਣ ਦੀ ਇਛਾ ਨਹੀਂ ਕਰਦੇ।

ਫੋਕੇ ਵਿਖਾਵਿਆਂ ਨਾਲ ਜੀਵਨ ਉਚੇ ਨਹੀਂ ਹੁੰਦੇ। "ਗੁਰ ਕਹਿਆ ਸਾ ਕਾਰ ਕਮਾਵਹੁ।" ਸਾਨੂੰ ਗੁਰੂਦੇ ਕਹਿਣ ਪੁਰ ਅਮਲਕਰਨਾ ਚਾਹੀਦਾ ਹੈ। ਜਿਵੇਂ ਖੰਡ ਖੰਡ ਆਖਣ ਨਾਲ ਮੂੰਹ ਮਿਠਾ ਨਹੀਂ ਹੁੰਦਾ ਜਦੋਂ ਤਕ ਫੱਕਾ ਨਾਂ ਮਾਰੀਏ—ਇਵੇਂ ਹੀ ਥਿਉਰੀਆਂ ਦਾ ਘੋਟਾ ਲਾਇਆਂ ਜੀਵਨ ਨਹੀਂ ਬਦਲਦੇ ਜਦੋਂ ਤਕ ਅਮਲ ਨਾ ਕਰੀਏ।

ਲੋੜ ਹੈ ਅਮਲੀ ਜੀਵਨ ਦੀ, ਆਉ, ਅਜ ਪਾਵਨ ਮੂਰਤ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਜਨਮ ਦਿਨ ਪੁਰ ਬੇਨਤੀ ਕਰੀਏ, ਕਿ ਹੇ ਸਤਿਗੁਰੂ ਸਾਨੂੰ ਆਪਣੇ ਘਰਦੇ ਸਿਖ ਬਣਾ ਅਸੀਂ ਤੇਰੇ ਤੇ ਤੇਰੇ ਸਿਖਾਂ ਦੇ ਪਾਏ ਪੂਰਨਿਆਂ ਪੁਰ ਤੁਰੀਏ। ਜਿਹੜੇ ਤੇਰੇ ਦਰ ਘਰ ਪ੍ਰਵਾਨ ਹੋ ਗਏ।

ਜਿਨ੍ਹਾਂ ਤੇ ਪੈ ਗਈ ਮੇਹਰ ਦੀ ਨਜ਼ਰ ਓਹ ਤਾਂ ਭਵਜਲੋਂ ਹੋ ਗਏ ਪਾਰ, ਤੇ ਉਹਨਾਂ ਲਈ ਸੁਲਖਣੀ ਬਸੰਤ ਹੈ। ਪਰ ਜੇਹੜੇ ਰਹਿ ਗਏ ਕੇਵਲ ਕਥਕੜ ਤੇ'ਮਨ ਹਰ ਮੁਖਹੋਰ'ਦੇਧਾਰਨੀ,ਉਹਨਾਂਦੇ ਭਾ ਦੀ ਤਾਂ ਸਚ ਮੁਚ ਬਸ ਅੰਤ ਹੈ ਇਸ ਵਾਸਤੇ ਉਸਦੇ ਹੋਣ ਲਈ ਅਮਲੀ ਜੀਵਨ ਜੀਣ ਦੀ ਕੋਸ਼ਸ਼ ਕਰੋ।

## ਰੁਬਾਈ

[ਗੁਰਚਰਨ ਸਿੰਘ 'ਪੰਛੀ' ਪਿਥੋ

ਮੁਦਤਾਂ ਹੋਈਆਂ ਦਾਤਿਆ ਨਾ ਪਾਇਆ ਫੇਰਾ, ਸਭ ਪਾਸੇ ਸਾਨੂੰ ਦਿਸਦਾ ਤੇਰੇ ਬਾਝ ਹਨੇਰਾ।
ਹੁਣ ਬਹੁੜੀਂ ਚੀਨੀ ਵਾਲਿਆ ਨਾ ਦੇਰੀ ਲਾਈਂ, ਹੋਵਾਂ ਪੰਛੀ ਉਡਕੇ ਪਤਾ ਕਰਲਾਂ ਤੇਰਾ।

# ਯਾਦ

[ਸ੍ਰੀ ਪੰਡਿਤ ਮਨਸਾ ਸਿੰਘ ਜੀ 'ਕੌਮੀ' ਬਾਜਾ

ਸ੍ਰੀ ਕੌਮੀ ਜੀ ਦਾ ਸਾਰਾ ਜੀਵਨ ਹੀ ਬੜਾ ਸਧਰਾਂ ਭਰਿਆ ਹੈ। ਜਵਾਨੀ ਕੌਮੀ ਤਹਿਰੀਕ ਵਿਚ ਨਾਮਧਾਰੀਆਂ ਦੀ ਸਰਗਰਮ ਨੁਮਾਇੰਦੀ ਕਰਦਿਆਂ ਬੀਤੀ ਤੇ ਪਕੀ ਉਮਰ ਵਿਦਿਆ ਅਧਿਐਨ ਕਰਨ ਅਤੇ ਹੋਰਨਾਂ ਨੂੰ ਵਿਦਿਆ ਦਾ ਦਾਨ ਦੇਣ ਵਿਚ ਗੁਜ਼ਰੀ ਅਤੇ ਗੁਜ਼ਰ ਰਹੀ ਹੈ।ਅਸਾਂ ਨਾਮਧਾਰੀ ਮਹਾਂ ਵਿਦਿਆਲਾ ਭੈਣੀ ਸਾਹਿਬ ਵਿਚ ਬਚਪਣ ਆਪਦੀ ਸਿਖਿਆ ਤੇ ਸੰਗਤ ਵਿਚ ਗੁਜ਼ਾਰਿਆ ਹੈ। ਪੰਥਕ ਉਨਤੀ ਦੀ ਲਗਨ ਆਪ ਵਿਚ ਭਰਪੂਰ ਹੈ। ਤੇ ਏਹ ਲੇਖ ਵੀ ਓਸੇ ਦਾ ਪ੍ਰਗਟਾਵਾ ਹੈ। [ਕਵੀ.

ਇਤਿਹਾਸ ਤੇ ਯਾਦ ਕੌਮਾਂ ਦੀ ਜਾਨ ਹੁੰਦੀ ਹੈ ਜਿਸ ਕੌਮ ਦਾ ਮੁਕੱਮਲ ਇਤਿਹਾਸ ਨਹੀਂ ਅਤੇ ਦੇਸ਼ ਉਤੇ ਕੁਰਬਾਨ ਹੋਏ ਕੌਮੀ ਪਰਵਾਨਿਆਂ ਦੀ ਯਾਦ ਨਹੀ ਉਹ ਕੌਮ ਹੈ ਹੀ ਕੀ, ਗਵਾਂਢੀ ਕੌਮਾਂ ਉਸ ਦੀਆਂ ਕੁਰਬਾਨੀਆਂ ਉਸ ਦੇ ਸੂਰਬੀਰਾਂ ਧਰਮਾਤਮਾਂ ਤੇ ਹੋਰ ਕੌਮੀ ਖਿਦਮਤਗਾਰਾਂ ਬਾਬਤ ਕੀ ਜਾਣ ਸਕਦੀਆਂ ਹਨ ?, ਮੁਕੱਮਲ ਇਤਿ-ਹਾਸ ਤੇ ਯਾਦਗਾਰ ਤੋਂ ਖਾਲੀ ਕੌਮ ਕਦੇ ਚੜ੍ਹ-ਦੀਆਂ ਕਲਾ ਵਿਚ ਨਹੀਂ ਦੇਖੀ ਜਾਂਦੀ।

ਆਦਿ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਜਿਤਨੇ ਗੁਰੂ ਅਤੇ ਸਿਖ ਸ਼ਹੀਦ ਹੋਏ ਸਭ ਦੀਆਂ ਯਾਦਗਾਰਾਂ ਕਾਇਮ ਹਨ ਉਹਨਾਂ ਨੂੰ ਤੱਕਕੇ ਆਉਣ ਵਾਲੀ ਜਨਤਾ ਨੂੰ ਉਤਸ਼ਾਹ ਪੈਦਾ ਹੁੰਦਾ ਹੈ, ਬੜੇ ਉਚੇ ਪਵਿਤਰ ਅਸੂਲਾਂ ਦੀ ਸੰਥਾ ਮਿਲ ਦੀ ਹੈ। ਜੇਕਰ ਅਸੀਂ ਅੱਸੀ ਸ਼ਹੀਦ ਪਰਵਾਨਿਆਂ ਦੀ ਜੋ ਮਲੇਰ ਕੋਟਲੇ ਦੇ ਉਸ ਕੂਕਾ ਰੜ ਵਿਚ, ਜਿਥੇ ਕਿ ਉਹ ਬਿਨਾ ਕਿਸੇ ਆਰਥਕ ਲਾਲਚ ਤੋਂ ਚਾਂਈ ਚਾਂਈ ਤੋਪਾਂ ਅਗੇ ਉਡੇ ਸਨ, ਦੀ ਯਾਦ ਕਾਇਮ ਕਰੀਏ, ਤਾਂ ਕਿਤਨਾਂ ਭਾਰਤ ਵਰਸ਼ ਦੀ ਜਨਤਾ ਨੂੰ ਲਾਭ ਹੋ ਸਕਦਾ ਹੈ। ਹਾਂ ਇਕ ਦਹਾਕੇ ਤੋਂ ਪਹਿਲੇ ਮਲੇਰ ਕੋਟਲੇ ਦੇ ਕੂਕਾ ਰੜ ਦਾ ਨਾਂ ਲੈਣਾ ਭੀ ਬੜਾ ਭਾਰੀ ਜੁਰਮ ਸਮਝਿਆ ਜਾਂਦਾ ਸੀ ਜਿਹਾ ਕਿ ੧੯੯੨ ਦੇ ਬਸੰਤ ਅੰਕ ਵਿਚ ਮਲੇਰ ਕੋਟਲੇ ਦੇ ਰੜ ਵਿਚ ਧਰਮੀ ਜੋਧਿਆਂ ਉਤੇ ਚਲਦੀਆਂ ਤੋਪਾਂ ਦਾ ਸੀਨ ਵਿਖਾਇਆਂ ਬਰ-ਤਾਨੀਆਂ ਦੀ ਹਕੂਮਤ ਇਸ ਸਚਾਈ ਨੂੰ ਜਰ ਨਾ ਸਕੀ ਤੇ ਬਸੰਤ ਅੰਕ ਜਬਤ ਕਰ ਲਿਆ ਅਤੇ ੩ ਹਜ਼ਾਰ ਰੁਪੈ ਪ੍ਰੈਸ ਨੂੰ ਜਰਮਾਨਾ ਕੀਤਾ। ਪਰ ਅਜ ਏਹ ਡਰ ਨਹੀਂ ਅਜ ਸਾਡੀ ਅਪਨੀ ਹਕੂਮਤ ਹੈ ਫੇਰ ਕਿਉਂ ਢਿੱਲ ਕੀਤੀ ਜਾਵੇ ? ਸਮੂਚੇ ਨਾਮ ਧਾਰੀ ਪੰਥ ਦਾ ਏਹ ਫਰਜ਼ ਹੈ ਜਿਥੇ ਜਿਥੇ ਵੀ ਧਰਮ ਉਤੇ ਸਿਖ ਸ਼ਹੀਦ ਹੋਏ ਓਥੇ ਓਥੇ ਹੀ ਸ਼ਹੀਦ ਗੰਜ ਤਿਆਰ ਕਰਵਾਏ ਜਾਣ।

ਹਰ ਨਾਮਧਾਰੀ ਘਰ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਦਿਹਾੜਾ ਬੜੀ ਸਜ ਧਜ ਨਾਲ ਮਨਾਣਾ ਚਾਹੀਦਾ ਹੈ, ਜਿਸ ਕਰਕੇ ਚੜ੍ਹਦੇ ਤੋਂ ਲਹਿੰਦੇ ਤੱਕ ਆਮ ਪਬਲਕ ਨੂੰ ਪਤਾ ਲਗੇ ਕਿ ੧੮੭੨ ਵਾਲੇ ਬਸੰਤ ਪੰਚਮੀ ਦੇ ਦਿਨ ਸ੍ਰੀ ਯੁਤ ਬਾਬਾ ਜਸਾ ਸਿੰਘ ਜੀ ਦੇ ਗ੍ਰਹਿ, ਸ੍ਰੀ ਪੂਜਯ ਮਾਤਾ ਸਦਾ ਕੌਰ ਦੀ ਕੁਖੋਂ ਉਹ ਪਵਿਤ੍ਰ ਹਸਤੀ ਪ੍ਰਗਟ ਹੋਈ ਕਿ ਜਿਸ ਨੂੰ ਸਤਿਜੁਗ ਦੇ ਸਮੇ ਤੋਂ ੧੪ ਕਰੋੜ ਬ੍ਰਹਮਾਂ ਦੇ ਪੁਤ੍ਰ ਉਡੀਕ ਰਹੇ ਸਨ ਇਸ ਮੌਕੇ ਪਰ ਮਿਲਵੇਂ ਨਾਮਧਾਰੀ ਪਰਵਾਰ ਵੀ ਉਤਸ਼ਾਹ ਪੂਰਵਕ ਏਹ ਦਿਹਾੜਾ ਮਨਾਣ। ਸਾਡੀ ਬਸੰਤ ਪੰਚਮੀ ਮਨਾਈ ਤਦੇ ਸੋਭਾ ਪਾਵੇ ਗੀ ਜੇ ਅਸੀਂ ਗੁਰੂ ਅਤੇ ਸ਼ਹੀਦ ਅਸਥਾਨਾਂ ਦੀ ਯਾਦਗਾਰ ਨੂੰ ਬੜੇ ਉਚੇ ਪ੍ਰੋਗ੍ਰਾਮ ਦੇ ਅਨੁਸਾਰ ਕਾਇਮ ਕਰੀਏ ਅਤੇ ਸ੍ਰੀ ਸਤਿਗੁਰੂ ਜੀ ਦੇ ਪਵਿਤ੍ਰ ਆਚਰਨ ਨੂੰ ਕਿਸੇ ਸੋਹਣੇ ਯੋਗ ਤਰੀਕੇ ਨਾਲ ਜਨਤਾ ਵਿਚ ਪ੍ਰਚਾਰੀਏ ਅਤੇ ਉਸ ਤੇ ਆਪ ਅਮਲ ਕਰੀਏ।

# ਅਜ਼ਾਦੀ ਦਾ ਦੇਵਤਾ

[ਸ੍ਰੀ ਗਿਆਨੀ ਅਜੀਤ ਸਿੰਘ ਜੀ ਸਹਿਮੀ ਅੰਮਰਤਸਰ

**ਸੰਸਾਰ** ਇਕ ਵੱਡਾ ਸਿਨਮਾਂ—ਘਰ ਹੈ, ਜਿਸਦੇ ਅਕਾਰ ਤੇ ਕਈ ਤਸਵੀਰਾਂ ਔਂਦੀਆਂ ਹਨ ਅਤੇ ਆਪਣੇ ਆਪਣੇ ਕਰਤੱਬ ਦਿਖਾਕੇ ਚਲੀਆਂ ਜਾਂਦੀਆਂ ਹਨ। ਪਰ ਉਨ੍ਹਾਂ ਵਿੱਚੋਂ ਕਈ ਤਸਵੀਰਾਂ ਦੇ ਕਰਤੱਬ ਆਪਣੀ ਮਿਸਾਲਆਪ ਹੀ ਹੁੰਦੇ ਹਨ। ਉਨ੍ਹਾਂ ਦਾ ਨਾਮ ਇਵੇਂ ਚਮਕਿਆ ਹੈ ਜਿਵੇਂ ਅਕਾਸ਼ ਤੇ ਰਾਤ ਦੇ ਸਮੇਂ ਚਮਕ ਰਹੇ ਗੂਹੜੇ ਤਾਰੇ ਜਿਹੜੇ ਕਿ ਕਿਸੇ ਦੀ ਵੀ ਨਜ਼ਰ ਤੋਂ ਓਹਲੇ ਨਹੀਂ ਹੋ ਸਕਦੇ। ਇਨ੍ਹਾਂ ਦਾ ਨਾਮ ਰਹਿੰਦੀ ਦੁਨੀਆਂ ਤੱਕ ਹਰ ਜੀਵ ਦੀ ਜ਼ਬਾਨ ਤੇ ਹੋਵੇਗਾ।

ਨਾਮਧਾਰੀ ਪੰਥ ਦੇ ਸੰਚਾਲਕ, ਭਾਰਤ ਵਰਸ਼ੀਆਂ ਨੂੰ ਆਜ਼ਾਦੀ ਦੀ ਸੰਥਾ ਦੇਣ ਲਈ, ਧਰਮ, ਸਿੱਖੀ ਤੇ ਆਚਰਣ ਤੋਂ ਡਿੱਗ ਚੁੱਕੀ ਜਨਤਾ ਨੂੰ ਸਿੱਧੇ ਮਾਰਗ ਲੌਣ ਲਈ, ਜ਼ੁਲਮ ਮਿਟਾਵਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਿਤਾ ਜੱਸਾ ਸਿੰਘ ਤੇ ਮਾਤਾ ਸਦਾ ਕੌਰ ਜੀ ਦੀ ਕੁਖੋਂ ਪਿੰਡ ਭੈਣੀ ਸਾਹਿਬ ਜ਼ਿਲਾ ਲੁਧਿਆਣਾਂ ਦਾ ਸ਼ੁਭ ਜਨਮ ਉਸ ਪਵਿਤ੍ਰ ਦਿਹਾੜੇ ਹੋਇਆ ਜਿਸਨੂੰ ਕਿ ਬਸੰਤ ਪੰਚਮੀਂ ਦੇ ਪਿਆਰੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

ਆਪ ਜੀ ਦਾ ਆਗਮਨ ਕੀ ਹੋਇਆ ਸੁੱਕੀ ਹੋਈ ਫੁਲਵਾੜੀ ਨੂੰ ਪਾਣੀ ਮਿਲ ਗਿਆ ਤੇ ਮੁੜ ਸੁਰਜੀਤ ਹੋ ਗਈ। ਬਸੰਤ ਤੋਂ ਪਹਿਲਾਂ ਪੱਤ-ਝੱੜ ਨੇ ਹਰ ਚੀਜ਼ ਦਾ ਜੋਬਨ ਖੋਹ ਲਿਆ ਸੀ। ਹਰਿਆਵਲ ਨੂੰ ਪਤਾ ਨਹੀਂ ਕਿਥੇ ਛੁਪਾ ਕੇ ਰਖ ਲਿਆ ਸੀ, ਸੋ ਬਸੰਤ ਆਈ, ਹਰ ਪਾਸੇ ਬਸੰਤੀ ਰੰਗ ਤੇ ਹਰਿਆਵਲ ਦਾ ਪ੍ਰਕਾਸ਼ ਹੋ ਗਿਆ। ਬਨਾਸਪਤੀ ਤੇ ਨਵਾਂ ਜੋਬਨ ਤੇ ਖੇੜਾ ਠਾਠਾਂ ਮਾਰਨ ਲੱਗ ਪਿਆ। ਠੰਢੀ—ਠੰਢੀ ਪੌਣ ਨੇ ਵੀ ਲੋਰੀਆਂ ਦੇਣੀਆਂ ਸ਼ੁਰੂ ਕੀਤੀਆਂ ਅਤੇ ਉਨ੍ਹਾਂ ਦੀ ਖੜ-ਖੜਾਹਟ ਚੋਂ ਇਹ ਮਹਿਸੂਸ ਹੋਣ ਲਗਾ ਕਿ ਸਾਰੇ ਰਲ—ਮਿਲ ਬਸੰਤ—ਰਾਣੀ ਨੂੰ ਵਧਾਈ ਦਾ ਪੈਗਾਮ ਭੇਜ ਰਹੇ ਹਨ।

ਭਾਰਤ ਵਰਸ਼ੀਆਂ ਨੂੰ ਅਜ਼ਾਦੀ ਦੀ ਸੰਥਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਦਿਤੀ। ਇਨ੍ਹਾਂ ਨੇ ਦੇਖਿਆ ਅੰਗ੍ਰੇਜ਼ ਭਾਰਤ ਨੂੰ ਲੁਟੀ ਜਾ ਰਹੇ ਹਨ। ਅਤੇ ਭਾਰਤ ਵਾਸੀ ਸੁਖ ਦੀ ਨੀਂਦੇ ਸੁਤੇ ਸਭ ਕੁਝ ਲੁਟਾਈ ਜਾ ਰਹੇ ਹਨ। ਇਨ੍ਹਾਂ ਨੇ ਜਨਤਾ ਨੂੰ ਟੁੰਬਿਆ ਤੇ ਅਜ਼ਾਦੀ ਲਈ ਬਹੁਤ ਸਾਰੀਆਂ ਕੁਰਬਾਨੀਆਂ ਦਿਤੀਆਂ। ਅਹਿੰਸਾ ਨੂੰ ਉਭਾਰਿਆ ਅਤੇ ਸੁਦੇਸ਼ੀ ਮਾਲ ਦੀ ਵਰਤੋਂ ਲਈ ਪ੍ਰੇਰਨਾਂ ਕੀਤੀ। ਏਕਤਾ ਤੇ ਜ਼ੋਰ ਦਿਤਾ। ਗੁਰਬਾਣੀ ਵਿੱਚ ਔਂਦਾ ਹੈ ਕਿ:—

ਸਭੇ ਸਾਂਝੀ ਵਾਲ ਸਦਾਇਣ,<br>ਕੋਇ ਨਾ ਦਿਸੈ ਬਾਹਰਾ ਜੀਓ।

ਸਤਿਗੁਰੂ ਜੀ ਨੇ ਕਿਹਾ ਕਿ ਏਕਾ ਬਹੁਤ ਵੱਡੀ ਤਾਕਤ ਹੈ। ਸਭ ਭਾਈ ਭਾਈ ਹਨ।

ਜ਼ਾਤ ਪਾਤ ਦੀ ਨਫਰਤ ਨੂੰ ਦੂਰ ਕੀਤਾ, ਜਿਨ੍ਹਾਂ ਅਸੂਲਾਂ ਨੂੰ ਸ੍ਰੀ ਮਹਾਤਮਾਂ ਗਾਂਧੀ ਜੀ ਨੇ ਅਪਣਾਕੇ ਅਜ਼ਾਦੀ ਜਿੱਤੀ ਉਸਦਾ ਅਰੰਭ ਸ੍ਰੀ ਸਤਿਗੁਰੂ ਜੀ ਨੇ ਹੀ ਕੀਤਾ ਸੀ।

ਜਿਵੇਂ ਸ਼ਮਹ ਤੇ ਪਤੰਗ, ਜਾਲ ਬਾਲ ਸੁਟੇ ਅੰਗ, ਹੋਕੇ ਮਸਤ ਮਲੰਗ ਸਦਾ ਬਲਦਾ ਰਹੇ।<br>ਵੇਖਾਂ ਦਰਸ ਪਿਆਰਾ ਜੋ ਹੋਂਦਾ ਦਿਲ ਨੂੰ ਸਹਾਰਾ, ਦੁਖਾਂ ਦਰਦਾਂ ਦਾ ਸਾਰਾ ਗਮ ਟਲਦਾ ਰਹੇ।<br>ਤਾਂ ਬਸੰਤ ਸੁਹਾਵੇ ਮੇਰਾ ਚੀਨੀ ਆਵੇ, ਆਕੇ ਦਰਸ ਦਿਖਾਵੇ ਦੁਖ ਸੱਲ ਦਾ ਲਹੇ।<br>ਏਹੀ ਮੰਗ ਮੇਰੀ ਪਿਆਰੇ ਚਾਹਵਾਂ ਚੀਨੀ ਦੇ ਨਜ਼ਾਰੇ, ਆਕੇ ਗੁਰੂ ਦੇ ਦਵਾਰੇ ਸੁਖ ਫਲਦਾ ਰਹੇ।

[ਭਾਈ ਮਿਲਖਾ ਸਿੰਘ ਜੀ, ਫਤਿਆਬਾਦ

# ਸ਼ੁਭ ਆਗਮਨ

ਅਰਸ਼ਾਂ ਦਾ ਮਾਲਕ ਹੈ ਫਰਸ਼ਾਂ ਤੇ ਆਇਆ।
ਸੂਰਜ ਤੋਂ ਵਧਕੇ ਹੈ ਜਲਵਾ ਸਵਾਇਆ!
ਖੇੜਾ ਬਸੰਤੀ, ਅਗੰਮੀ ਹੈ ਮਾਇਆ।
ਜੱਸੇ ਦੇ ਚਾਨਣ ਨੇ ਹੈ ਜੱਗ ਰੁਸ਼ਨਾਇਆ!
ਖੁਸ਼ੀਆਂ ਦਾ ਸਾਗਰ ਅਜ ਉਮਡਦਾ ਆਇਆ।
ਗੰਧਰਬਾਂ ਨੇ ਗਾਇਆ ਤੇ ਮਾਹੀ ਰਿਝਾਇਆ।
ਗਊ ਤੇ ਗਰੀਬਾਂ ਦਾ ਦਰਦੀ ਸਵਾਇਆ।
"ਗੁਪਤ" ਚਰਨੀਂ ਡਿਗਕੇ ਮੈਂ ਬਖਸ਼ਸ਼ ਨੂੰ ਪਾਇਆ।

[ਸੰਤ ਖੁਸ਼ਹਾਲ ਸਿੰਘ ਜੀ 'ਗੁਪਤ' ਬਨਾਰਸ ਕੈਂਟ

ਵੇਖੋ ਨੀ ਉਹ ਕੌਣ ਆਈ, ਟੋਕਰੀ ਫੁਲਾਂ ਦੀ ਲਿਆਈ,
ਚਾਈਂ ਚਾਈਂ ਰੰਗ ਰੱਤੀ ਸ਼ਗਨੀਂ ਸਜਾਈ ਏ।
ਠੰਢੀ ਮਿੱਠੀ ਪੌਣ ਨੇ ਸੁਨੇਹਾ ਕੰਨ ਵਿੱਚ ਦਿਤਾ,
ਪੰਚਮੀ ਬਸੰਤ ਦੀ, ਜੋ ਪ੍ਰਭੂ–ਮਨ ਭਾਈ ਏ।
ਸਖੀਆਂ ਸਹੀਲੀਆਂ ਨੂੰ ਨਾਲ ਲੈ ਕੇ ਸਿਹਰੇ ਗੁੰਦੀ,
ਪ੍ਰੀਤਮ ਉਡੀਕ ਵਿੱਚ ਬੈਠੀ ਸਧਰਾਈ ਏ।
ਪੁੰਨੀ ਆਸ ਪੰਚਮੀ ਦੀ, ਪ੍ਰੀਤਮ ਦੀਦਾਰ ਦਿਤਾ,
ਚੀਨੀ ਵਾਲੇ ਮਾਹੀ ਦੀ ਤਰੰਗ ਜੀ ਵਧਾਈ ਏ।

[ਸ਼੍ਰੀ ਕਰਮ ਸਿੰਘ ਜੀ 'ਤਰੰਗ' ਅੰਮ੍ਰਿਤਸਰ

## ਮਾਂ ਦੀ ਨਸੀਹਤ

ਸੇਵਾ ਤੇ ਨਾ ਮੋੜੀਂ ਮੁਖ ਜ਼ਿੰਦਗੀ ਜੇ ਲੋੜੇ ਪੁਤ, ਅੰਤ ਹੋਣ ਕੋਹੜੀ ਦਗਾ ਦੇਣ ਜਿਹੜੇ ਸਜਣਾਂ।
ਸਿੰਘਣੀ ਦਾ ਦੁਧ ਪੀਕੇ ਲਾਜ ਨ ਲਵਾ ਲਈਂ ਐਵੇਂ, ਸੂਰਮੇ ਦਾ ਕੰਮ ਵੇ ਮਦਾਨ ਵਿਚ ਗਜਣਾਂ।
ਬੰਨ੍ਹਕੇ ਸ਼ਹੀਦੀ ਗਾਨਾ ਵਰੀਂ ਲਾੜੀ ਮੌਤ ਤਾਂਈਂ, ਕੈਰਾਂ ਦੇ ਨਾ ਵਾਂਗ ਤੂੰ ਮਦਾਨ ਵਿਚੋਂ ਭਜਣਾਂ।
ਤੋਪ ਨਾਲ ਖੇਲੀਂ ਹੋਲੀਂ ਘੋਲੀਂ ਜਿੰਦੂ ਲਾਲ ਮੇਰੇ, ਅੰਤ ਨੂੰ ਸਰੀਰ ਤੈਨੂੰ ਪੈਣਾ ਏ ਇਹ ਤਜਣਾਂ।

## ਪੁਤ ਦਾ ਜਬਾਬ

ਮੌਤ ਦਾ ਨ ਡਰ ਮਾਂਇ ਤੋਪ ਤੋਂ ਨ ਡੋਲੇ ਮਨ, ਤਲੀ ਉਤੇ ਰਖ ਸੀਸ ਕੀਤੀਆਂ ਤਿਆਰੀਆਂ।
ਆਖਦਾ ਏ ਕਾਵਨ ਮੈਨੂੰ ਆਖ ਦੇ ਤੂੰ ਕੂਕਾ ਨਹੀਂ, ਗੁਰੂ ਰਾਮ ਸਿੰਘ ਦੇ ਮੈਂ ਚਰਨਾਂ ਦਾ ਪੁਜਾਰੀਆਂ।
ਤੋਪ ਨਾਲ ਉਡ ਮਾਇ ਰਲਾਂ ਮੈਂ ਸ਼ਹੀਦਾਂ ਨਾਲ, ਤਾਹੀਂ ਲੋਕ ਕਹਿਣ ਮੈਨੂੰ ਪਕਾ ਨਾਮਧਾਰੀਆਂ।
ਨਿਕੀ ਜਹੀ ਜਿੰਦੜੀ ਮੈਂ ਵਾਰ ਦੇਵਾਂ ਦੇਸ ਉਤੋਂ, ਗੁਲਾਮੀ ਦੀ ਜ਼ੰਜੀਰਾਂ ਮੈਤੋਂ ਜਾਣ ਨਾ ਸਹਾਰੀਆਂ।

[ਸੰਤ ਰਤਨ ਸਿੰਘ ਜੀ 'ਕੂਕਾ' ਦਮਦਮਾ

## ਰਾਸ਼ਟਰ ਪਤੀ ਭਵਨ ਵਿਚ



ਰਾਸ਼ਟਰਪਤੀ ਭਵਣ ਦਿੱਲੀ ਵਿਚ ਦਿਤੇ ਗਏ ਭੋਜ ਸਮੇਂ, ਪਰਦੇਸੀ ਪਰਾਹੁਣਿਆਂ ਨਾਲ ਸ੍ਰੀ ਸਤਿਗੁਰੂ ਜੀ ਅਤੇ ਭਾਰਤ ਦੇ ਪ੍ਰਧਾਨ ਸ੍ਰੀ ਰਾਜਿੰਦਰ ਪਰਸ਼ਾਦ ਜੀ।

# ਸਤਿਗੁਰੂ ਰਾਮ ਸਿੰਘ ਜੀ-ਰੰਗੂਨ ਵਿਚ ਸ਼ਾਹੀ ਕੈਦੀ

## ਦੇਸ਼ ਨਕਾਲਾ-ਗੁਰੂ ਦੇਖਣ ਵਾਲੇ ਨਾਮਧਾਰੀ

[ਵਲੋਂ ਸ੍ਰ. ਨਾਹਰ ਸਿੰਘ ਜੀ ਐਮ. ਏ. ਕਰਤਾ "ਨਾਮਧਾਰੀ ਇਤਿਹਾਸ"

ਉਚੇ ਲੰਮੇ ਅਤੇ ਭਰਵੇਂ ਖੂਬ ਸੂਰਤ ਸਿਖ ਸਰਦਾਰ ਨੂੰ ਪਹਿਲੀ ਵਾਰ ਸਤਿਗੁਰੂ ਜੀ ਪਾਸ ਤਕਕੇ ਮੈਂ ਉਨਾਂ ਦੀ ਪ੍ਰਸ਼ੰਸਾ ਕਰਨੋਂ ਨਾ ਰਹਿ ਸਕਿਆ। ਅਤੇ ਏਹ ਸੁਣਕੇ ਮੈਨੂੰ ਹੋਰ ਵੀ ਖੁਸ਼ੀ ਹੋਈ ਕਿ ਮਜੀਠੀਏ ਸਰਦਾਰਾਂ ਨਾਲ ਵਾਬਸਤਾ ਇਸ ਸਰਦਾਰ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਇਤਹਾਸ ਬੜੀ ਖੋਜ-ਭਾਲ ਨਾਲ ਲਿਖਿਆ ਹੈ। ਇਹ ਸ੍ਰਦਾਰ ਨਾਹਰ ਸਿੰਘ ਜੀ ਐਮ ਏ. ਸਨ ਜਿਨਾਂ ਨੂੰ ਇਤਹਾਸਕ ਖੋਜ ਕਰਨ ਵਾਲੀ ਕਮੇਟੀ ਦਾ ਸਰਕਾਰੀ ਤੌਰ ਤੇ ਮੈਂਬਰ ਲਿਆ ਗਿਆ ਹੈ। ਸਤਿਗੁਰੂ ਜੀ ਦਾ ਆਪ ਨਾਲ ਤੇ ਆਪਦਾ ਸਤਿਗੁਰੂ ਜੀ ਨਾਲ ਬੜਾ ਪ੍ਰੇਮ ਹੈ ਤੇ ਇਤਹਾਸ ਦੇ ਸਬੰਧ ਵਿਚ ਆਪ ਸਦਾ ਨਿਰਮਾਣਤਾ ਨਾਲ ਲੋੜੀਂਦੀ ਸਲਾਹ ਮਸ਼ਵਰਾ ਲੈਂਦੇ ਹਨ। ਹੋਰ ਵੀ ਪੰਥ ਦੀਆਂ ਇਤਹਾਸ ਵਾਕਫ ਵਿਅਕਤੀਆਂ ਜਾਂ ਘਟਨਾਵਾਂ ਨਾਲ ਸਬੰਧਤ ਲੋਕਾਂ ਤੋਂ ਇਤਹਾਸ ਪੂਰਣਤਾ ਲਈ ਮਦਦ ਦੀ ਸਚੀ ਨਿਰਮਾਣਤਾ ਨਾਲ ਬੇਨਤੀ ਕਰਦੇ ਹਨ।

ਇਸ ਸਤਿਜੁਗ ਦੇ ਅੰਕ ਲਈ ਆਪ ਨੇ ਉਚੇਚੇ ਤੌਰ ਤੇ ਇਤਹਾਸਕ ਲੇਖ ਲਿਖਕੇ ਭੇਜਿਆ ਹੈ। ਸਾਨੂੰ ਅਫਸੋਸ ਹੈ ਕਿ ਪਛੜਕੇ ਆਉਣ ਕਰਕੇ ਅਤੇ ਜ਼ਰਾ ਵਡੇਰਾ ਕਰਕੇ ਅਸੀਂ ਇਸਨੂੰ ਐਨ ਪਿਛੇ ਜਾਕੇ ਪ੍ਰਕਾਸ਼ਤ ਕਰ ਸਕੇ ਹਾਂ। ਪਰ ਲੇਖ ਆਪਣੇ ਵਜ਼ਨ ਨਾਲ ਜਿਥੇ ਵੀ ਹੋਵੇ ਫਬ ਸਕਣ ਦੀ ਸਮਰਥਾ ਰਖਦਾ ਹੈ। [ਕਵੀ

੧੭ ਅਤੇ ੧੮ ਜਨਵਰੀ ਦੀ ਵਿਚਕਾਰਲੀ ਰਾਤ ਦਿਨ ਬੁਧਵਾਰ ਨੂੰ ਗੁਰੂ ਰਾਮ ਸਿੰਘ ਜੀ ਨੂੰ ਨਾਮਧਾਰੀ ਸੂਬਿਆਂ, ਬਾਬਾ ਜਵਾਹਰ ਸਿੰਘ, ਬਾਬਾ ਸਾਹਿਬ ਸਿੰਘ, ਬਾਬਾ ਲੱਖਾ ਸਿੰਘ ਅਤੇ ਸੇਵਕ ਨਾਨੂੰ ਸਿੰਘ ਸਮੇਤ ੪ ਬਜੇ ਤੜਕੇ ਜਾਣ ਵਾਲੀ ਗੱਡੀ ਦੇ ਇਕ ਖਾਸ ਡੱਬੇ ਵਿਚ ਮਿਸਟਰ ਜੈਕਸਨ ਦੀ ਗੋਰਖਾ ਗਾਰਦ ਦੇ ਪਹਿਰੇ ਨਾਲ ਲੁਧਿਆਣੇ ਤੋਂ ਸਿੱਧੇ ਅਲਾਹਾਬਾਦ ਭੇਜ ਦਿਤਾ। ੨੦ ਜਨਵਰੀ ੧੮੭੨ ਤੋਂ ੧੦ ਮਾਰਚ ੧੮੭੨ ਤਕ ਆਪ ਜੀ ਅਲਾਹਾ ਬਾਦ ਦੇ ਕਿਲੇ ਵਿਚ ਨਜ਼ਰਬੰਦ ਰਹੇ।

੧੯ ਮਾਰਚ ਸੰਨ ੧੮੭੨ ਨੂੰ ਮਿਸਟਰ ਵੈਬ ਦੀ ਗਾਰਦ ਦੇ ਪਹਿਰੇ ਨਾਲ ਆਪ, ਅਤੇ ਆਪ ਜੀ ਦਾ ਸੇਵਕ ਨਾਨੂੰ ਸਿੰਘ ਰੰਗੂਨ ਪਹੁੰਚਾਏ ਗਏ। ਰੰਗੂਨ ਵਿਚ ਪਹਿਲੋਂ ਆਪ ਜੀ ਨੂੰ ਜੇਹਲ ਵਿਚ ਹੀ ਰਖਿਆ ਗਿਆ, ਪਰ ਕੁਝ ਚਿਰ ਪਿਛੋਂ ਸ਼ਹਿਰੋਂ ਦੂਰ ਇਕ ਪੁਰਾਣੇ ਮਕਾਨ ਵਿਚ ਨਜ਼ਰ ਬੰਦ ਕਰਕੇ ਕਰੜੇ ਪਹਿਰੇ ਲਗਾ ਦਿੱਤੇ ਗਏ। ਹੁਕਮ ਜਾਰੀ ਕੀਤੇ ਗਏ। ਕਿ ਕੋਈ ਭੀ ਆਦਮੀ ਇਨ੍ਹਾਂ ਨੂੰ ਨ ਮਿਲਣ ਦਿਤਾ ਜਾਵੇ, ਅਤੇ ਨਾਹੀ ਇਨ੍ਹਾਂ ਦੇ ਨਾਮ ਦੀ ਕੋਈ ਚਿਠੀ ਏਨ੍ਹਾਂ ਨੂੰ ਦਿਤੀ ਜਾਵੇ। ਸਤੰਬਰ ੧੮੮੦ ਵਿਚ ਅੰਗਰੇਜ਼ ਕਰਮਚਾਰੀਆਂ ਨੂੰ ਪੱਕਾ ਸਬੂਤ ਮਿਲ ਗਿਆ, ਕਿ ਆਪ, ਆਪਣੇ ਨਾਮਧਾਰੀ ਸਿਖਾਂ ਰਾਹੀਂ ਰੂਸ ਦੀ ਸਰਕਾਰ ਨੂੰ ਹਿੰਦੋਸਤਾਨ ਦੀ ਅੰਗਰੇਜ਼ੀ ਹਕੂਮਤ ਦਾ ਤਖਤਾ ਉਲਟੌਣ ਦੀਆਂ ਸਲਾਹਾਂ ਦੇ ਰਹੇ ਸਨ। ਕੁਝ ਐਸੀਆਂ ਚਿੱਠੀਆਂ ਦੀਆਂ ਸੋਆਂ ਭੀ ਅੰਗਰੇਜ਼ੀ ਹਾਕਮਾਂ ਨੂੰ ਮਿਲੀਆਂ, ਜੋ ਆਪ ਜੀ ਵਲੋਂ ਬਾਬਾ ਗੁਰਚਰਨ ਸਿੰਘ ਜੀ, ਭਾਈ ਬੁਧ ਸਿੰਘ ਔਰ ਨਬਰਗ਼ ਵਾਲੇ ਅਤੇ ਸੰਕਰ ਰਾਜ ਹਰੀਪੁਰ ਵਾਲੇ ਰੂਸੀ ਹਾਕਮਾਂ ਵਲ ਲਜਾਂਦੇ ਅਤੇ ਆਪ ਜੀ ਵਲ ਲਿਔਂਦੇ ਰਹੇਸਨ। ਕਲਨਲ ਕੈਵੰਗਰੀ ਨੇ ਅਪਣੇ

ਸੂਹੇ ਭੀ ਬਾਬਾ ਗੁਰਚਰਨ ਸਿੰਘ ਦੀ ਆਵਾ ਜਾਈ ਤੱਕਣਲਈ ਭੇਜੇ, ਪਰ ਬਾਬੇ ਨੇ ਉਨ੍ਹਾਂ ਨੂੰਪਕੜਵਾ ਦਿਤਾ। ਬਾਬਾ ਹਿੰਦੋਸਤਾਨ ਨੂੰ ਕਾਬਲ ਰਾਹੀਂ ਆਉਂਦਾ ਰਾਵਲ ਪਿੰਡੀ ਫੜ ਲਿਆ ਗਿਆ ਅਤੇ ਉਸਨੂੰ ਮੁਲਤਾਨ ਦੀ ਜੇਹਲ ਵਿਚ ਬੰਗਾਲ ਦੇ ਕਾਲੇ ਕਾਨੂੰਨ ਸੰਨ ੧੮੧੮, ਨੰਬਰ ੩ ਹੇਠ ਨਜ਼ਰ ਬੰਦ ਕਰ ਦਿਤਾ ਗਿਆ।

ਇਸ ਸ਼ਾਜ਼ਸ਼ ਦਾ ਪਤਾ ਲੱਗਣ ਤੇ ਅੰਗ੍ਰੇਜ਼ੀ ਸਰਕਾਰ ਬੜੀ ਘਬਰਾਈ ਅਤੇ ਆਪ ਜੀ ਨੂੰ ੧੭ ਸਤੰਬਰ ੧੮੮੦ ਨੂੰ ਰੰਗੂਨ ਤੋਂਅਨੰਦ ਨਾਮੀ ਛੋਟੇ ਜਹਾਜ਼ ਤੇ ਚੜ੍ਹਾਕੇ ੨੧ ਸਤੰਬਰ ੧੮੮੦ ਨੂੰ ਮਰਗੋਈ ਨਾਮ ਦੇ ਛੋਟੇ ਜਿਹੇ ਟਾਪੂ ਵਿਚ ਲਜਾਕੇ ਕੈਦ ਕਰ ਦਿਤਾ ਗਿਆ। ਸਰਕਾਰੀ ਕਾਗਜ਼ਾਂ ਅਤੇ ਲਿਖਤਾਂ ਅਨੁਸਾਰ ਆਪ ਜੀ ਦਾ ਦੇਹਾਂਤ ਇਸ ਟਾਪੂ ਵਿਖੇ ੨੯ ਦਸੰਬਰ ੧੮੮੫ ਨੂੰ ਹੋਇਆ। ਪਰ ਨਾਮਧਾਰੀ ਇਤਿਹਾਸ ਕਾਰਾਂ ਅਤੇ ਰਵਾਇਤਾਂ ਅਨੁਸਾਰ ਆਪ ਜੀ ਮਰਗੋਈ ਦੇ ਟਾਪੂ ਤੋਂ ਵੈਰੀਆਂ ਦੀ ਕੈਦ ਵਿਚੋਂ ਨਿਕਲਣ ਵਿਚ ਸਫਲ ਹੋਏ।

ਅੰਗਰੇਜ਼ੀ ਸਰਕਾਰ ਅਤੇ ਉਸਦੇ ਕਰਮਚਾਰੀ ਨਾਮਧਾਰੀ ਲਹਿਰ ਤੋਂ ਇਤਨੇ ਡਰੇ, ਕਿ ਇਸ ਨੂੰ ੧੮੫੭ ਦੇ ਗਦਰ ਦੀ ਇਕ ਨਵੀਂ ਸ਼ਕਲ ਦਾ ਮੁਢਲਾ ਧੁਰਾ ਸਮਝਣ ਲਗ ਪਏ ਸਨ। ਨਾਮ-ਧਾਰੀ ਕੇਂਦਰ ਭੈਣੀ ਸਾਹਿਬ ਸਰਕਾਰੀ ਹੁਕਮ ਨਾਲ ਖਾਲੀ ਕਰਾ ਦਿਤਾ ਗਿਆ। ਕੋਈ ਨਾਮ-ਧਾਰੀ ਭੈਣੀ ਸਾਹਿਬ ਦਰਸ਼ਨ ਨੂੰ ਨਹੀਂ ਆ ਸਕਦਾ ਸੀ। ਔਣ ਵਾਲਿਆਂ ਨੂੰ ਪਕੜਕੇ ਸਖਤ ਸਜ਼ਾਵਾਂ ਦਿਤੀਆਂ ਜਾਂਦੀਆਂ। ਗੁਰਦੁਵਾਰੇ ਦੀ ਡਿਉਢੀਵਿਚ ਪੁਲੀਸਦੇਮੁਸਲਮਾਨ ਸਪਾਹੀ ਬਠਾ ਦਿਤੇ ਗਏ, ਗੁਰਦਵਾਰੇ ਔਣ ਜਾਣ ਵਾਲਿਆਂ ਦੀਆਂ ਡਿਉਢੀ ਵਿਚ ਤਲਾਸ਼ੀਆਂ ਲਈਆਂ ਜਾਂਦੀਆਂ,ਪਿੰਡਾਂਵਿਚ ਰਹਿਣ ਵਾਲੇ ਨਾਮਧਾਰੀਆਂ ਤੇ ਕਰੜੀਆਂ ਪਾਬੰਦੀਆਂ ਲਗਾ ਦਿਤੀਆਂ ਗਈਆਂ। ਸਿਖ ਇਤਿਹਾਸ ਨੇ ਆਪਣੇ ਆਪ ਨੂੰ ਦੁਹਰਾਇਆ। ਅੰਗਰੇਜ਼ਾਂ ਨੇ ਮੁਗਲ ਬਾਦਸ਼ਾਹ ਫਰਖਸੀਅਰ ਅਤੇ ਗਵਰਨਰ ਮੀਰ ਮੰਨੂੰ ਦੀ ਉਸ ਸਮੇਂ ਦੀ ਨੀਤੀ ਦੀ ਨਾਮਧਾਰੀਆਂ ਤੇਵਰਤੋਂ ਕੀਤੀ ਉਸ ਸਮੇਂ ਦੇ ਸਿਖ ਮੀਰ ਮੰਨੂ ਦਾ ਨਾਮ ਲੈਕੇ ਗਾਇਆ ਕਰਦੇ ਸਨ।

ਮੰਨੂੰ ਸਾਡੀ ਦਾਤਰੀ, ਅਸੀ ਮੰਨੂੰ ਦੇ ਸੋਏ, ਜਿਓਂ ਜਿਓਂ ਮੰਨੂੰ ਸਾਨੂੰ ਵੱਢੇਅਸੀਂ ਦੂਣੇਚੌਣੇਹੋਏ, ਅਤੇ ਕੂਕਿਆਂ ਸਬੰਧੀ ਮਲਵਈਆਂ ਦੇਮਸ਼ਹੂਰਲੋਕ ਗੀਤਾਂ ਦੇ ਇਕ ਦੋ ਟਪੇ ਇਹ ਹਨ।

'ਰਾਜ ਮੁਕ ਜੂ ਫਰੰਗੀਆਂ ਤੇਰਾ,ਕੂਕੇ ਥੋੜੇ ਨਹੀਂ ਮੁਕਣੇ'ਪੁੱਤ ਮਰਨਨਰੈਣਿਆ ਤੇਰੇ, ਕੂਕਿਆਂ ਨੂੰ ਸੂਲੀ ਚਾੜ੍ਹਿਆ।"

(ਨੋਟਃ—ਇਹ ਨਰੈਣ ਸਿੰਘ ਈ.ਏ.ਸੀ.ਲੁਧਿਆਣਾ ਸੀ, ਜੋ ਅੰਗਰੇਜ਼ੀ ਸਰਕਾਰ ਵਲੋਂ ਕੂਕਿਆਂ ਦਾ ਖੁਰਾਖੋਜ ਮਟੌਣ ਤੇ ਲਾਇਆ ਗਿਆਸੀ ਫਤਹਿ-ਗੜ੍ਹ ਚੂੜੀਆਂ ਦਾ ਕਲਾਲ ਸੀ)

## ਗੁਰੂ ਜੀ ਦੀ ਭਾਲ

ਸਰਕਾਰ ਅੰਗਰੇਜ਼ੀ ਨੇ ਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਕਾਲਾ ਦੇਣ ਪਿਛੋਂ ਨਾਮਧਾਰੀਆਂ ਤੇ ਇਤਨੀਆਂ ਸਖਤੀਆਂ ਕੀਤੀਆਂ, ਜਿਨ੍ਹਾਂ ਨੂੰ ਪੜ੍ਹਕੇ ਅਤੇ ਟਾਕਰਾ ਕਰਕੇ ਇਹੋ ਕਹਿਣਾਂ ਪੈਂਦਾ ਹੈ, ਕਿ ਬਗੈਰ ਨਾਮਧਾਰੀਆਂ ਤੋਂ ਹੋਰ ਕੋਈ ਜਮਾਤ, ਦਲ, ਯਾ ਸ਼ਰੇਣੀ ਇਨ੍ਹਾਂ ਨੂੰ ਸਹਿ ਹੀ ਨਹੀਂ ਸਕਦੀ ਸੀ। ਪਰ ਨਾਮਧਾਰੀ ਸਰਕਾਰ ਵਲੋਂ ਦਿਤੇ ਗਏ ਦੁਖਾਂ ਨੂੰ ਟਿਚਕਰਾਂ ਕਰਦੇ ਸਨ। ਨਾਮਧਾਰੀਆਂ ਲਈ ਸਭ ਤੋਂ ਵਡਾ ਦੁਖ ਗੁਰੂ ਰਾਮ ਸਿੰਘ ਜੀ ਦਾ ਵਛੋੜਾ ਸੀ। ਕਿਸੇ ਨੂੰ ਇਹ ਪਤਾ ਹੀ ਨਹੀਂ ਸੀ ਕਿ ਗੁਰੂ ਜੀ ਕਿਥੇ ਹਨ, ਕਿਸ ਹਾਲਤ ਵਿਚ ਹਨ ਅਤੇ ਉਨ੍ਹਾਂ ਨਾਲ ਕੀ ਬੀਤੀ।

ਹਿੰਦੋਸਤਾਨ ਦੇ ਮਾਲਕ ਅੰਗਰੇਜ਼ਾਂ ਅਤੇ ਅੰਗਰੇਜ਼ਾਂ ਦੇ ਗੁਲਾਮ ਦੇਸੀ ਸਿਖ ਰਿਆਸਤਾਂ ਦੇ ਮਹਾਰਾਜਿਆਂ ਅਤੇ ਰਾਜਿਆਂ ਦੀਆਂ ਮਾਰੂ ਸੱਟਾਂ ਖਾਕੇ ਘਾਇਲ ਹੋਏ ਨਾਮਧਾਰੀਆਂ ਨੇ ਕੋਈ ਦੋ ਯਾਂ ਤਿੰਨ ਮਹੀਨੇ ਦੇ ਅੰਦਰ ਅੰਦਰ ਹੀ ਗੁੱਝੇ ਗੁੱਝੇ

ਅਪਣਾਂ ਆਪ ਸੰਭਾਲ ਲਿਆ। ਗੁਰੂ ਹਰੀ ਸਿੰਘ ਜੀ ਮਹਾਰਾਜ ਨੇ ਕੇਂਦਰੀ ਅਸਥਾਨ ਭੈਣੀ ਸਾਹਿਬ ਦਾ ਕੰਮ ਚਾਲੂ ਕਰ ਦਿਤਾ। ਤਬੇਲੇ ਵਿਚੋਂ ਗੁਰੂ ਰਾਮ ਸਿੰਘ ਜੀ ਦੇ ਵੇਲੇ ਦਾ ਦੱਬਿਆ ਹੋਇਆ ੬੦੦੦ ਰੁਪਈਆ ਕੱਢਕੇ ਗੁਰੂ ਕਾ ਅਤੁਟ ਲੰਗਰ ਚਲੌਣਾਂਸ਼ੁਰੂਕਰ ਦਿਤਾ ਗਿਆ।ਡਾਕ ਦਾ ਟੁਟਿਆ ਪਰਬੰਧ ਫੇਰ ਕਾਇਮ ਕਰ ਲਿਆ ਗਿਆ। ਡਾਕਾਂ ਪਹੁੰਚਾਣ ਦੇ ਨਵੇਂ ਰਸਤੇ ਕੱਢ ਲਏ ਗਏ। ਅਤੇ ਟੁੱਟੀਆਂ ਸੰਗਲੀਆਂਮੁੜ ਜੋੜ ਲਈਆਂ ਗਈਆਂ।

ਗੁਰੂ ਜੀ ਦੇ ਠਕਾਣੇ ਦੀ ਭਾਲ, ਅਤੇ ਪੁਛ ਗਿਛ ਦਾ ਕੰਮ ਚੌਕਸੀ ਨਾਲ ਸ਼ੁਰੂ ਕੀਤਾ ਗਿਆ ਕੇਂਦਰ ਭੈਣੀ ਸਾਹਿਬ ਵਿਚ ਖਬਰਾਂ ਪਹੁੰਚਣ ਦਾ ਪਰਬੰਧ ਹੋ ਹੀ ਚੁਕਾ ਸੀ, ਸੋ ਹਰ ਪਾਸੇ ਤੋਂ ਸੋਆਂ ਔਣੀਆਂ ਸ਼ੁਰੂ ਹੋਈਆਂ।

ਪਿੰਡ ਰਾਏਪੁਰ ਜ਼ਿਲਾ ਲੁਦਿਆਣਾਂ ਨਾਮ-ਧਾਰੀਆਂ ਦਾ ਵਡਾ ਗੜ੍ਹ ਸੀ। ਏਥੋਂ ਦੇ ਨੰਬਰ-ਦਾਰ ਬਾਬਾ ਦਰਬਾਰਾ ਸਿੰਘ ਬੜੇ ਹੀ ਉਘੇ ਅਤੇ ਨਾਮੀ ਬੰਦੇ ਸਨ। ਗਰੇਵਾਲ ਸਾਊਆਂ ਦੀ ਉਚੀ ਮੁੱਹੀ ਵਿਚੋਂ ਹੋਣ ਕਰਕੇ ਇਨਾਂ ਦਾ ਚੰਗਾ ਮਾਣ ਸੀ। ਇਨ੍ਹਾਂ ਭਾਈ ਭਤੀਜੇ ਪਟਿਆਲਾ ਰਿਆਸਤ ਵਿਚ ਚੰਗੀਆਂ ਚੰਗੀਆਂ ਸਾਮੀਆਂ ਤੇ ਸਨ। ਇਹ ਗੁਰੂ ਰਾਮ ਸਿੰਘ ਜੀ ਦੇ ਪਕੇ ਸਿਖਾਂ ਵਿਚੋਂ ਸਨ। ਵਡੇ ਬੰਦੇ ਹੋਣ ਕਰਕੇ ਇਨ੍ਹਾਂ ਦਾ ਔਣ ਜਾਣ ਹਾਕਮਾਂ ਨਾਲ ਭੀ ਸੀ। ਜਦ ਕਦੀ ਭੈਣੀ ਸਾਹਿਬ ਵਾਲੀ ਪੁਲੀਸ ਦੀ ਗਾਰਦ ਬੇਲੋੜੀਆਂ ਅਤੇ ਅਜਾਈਂ ਸਖਤੀਆਂ ਕਰਦੀ, ਤਦ ਸਭਾਓ ਅਨੁਸਾਰ ਇਹ ਬਾਰ ਬਟਨ ਸਾਹਿਬ ਪੁਲੀਸ ਕਪਤਾਨ ਲੁਧਿਆਣਾ ਨੂੰ, ਜੋ ਕੂਕਿਆਂ ਦੀ ਲਹਿਰ ਨੂੰ ਮਲੀਆ ਮੇਟ ਕਰਨ ਲਈ ਹੀ ਲਗਾਇਆ ਗਿਆ ਸੀ, ਜਾਕੇ ਸਿਧੀਆਂ ਤੇ ਖਰੀਆਂ ਸੁਣਾ ਦਿੰਦੇ। ਗਲ ਬਾਤ ਵਿਚ ਨਸ਼ਾਨਾਂ ਇਹ ਰਖਦੇ, ਕਿ ਗਲਾਂ ਬਾਤਾਂ ਵਿਚ ਗੁਰੂ ਰਾਮ ਸਿੰਘ ਜੀ ਦੇ ਠਕਾਣੇ ਦਾ ਪਤਾ ਨਿਕਲ ਆਵੇ।

ਬਾਬਾ ਦਰਬਾਰਾ ਸਿੰਘ ਖਾੜਕੂ ਬੰਦਾ ਸੀ। ਅੰਗਰੇਜ਼ਾਂ ਦੇ ਬੂਟ ਚੱਟੂ ਚੁਗਲ, ਨਾਮਧਾਰੀਆਂ ਅਤੇ ਬਾਬੇ ਦੇ ਉਲਟ ਹਾਕਮਾਂ ਪਾਸ ਚੁਗਲੀਆਂ ਕਰਦੇ ਰਹਿੰਦੇ। ਇਕ ਵਾਰ ਚੁਗਲਾਂ ਨੇ ਮੂੰਹ ਮਾਰਿਆ, ਕਿ ਰਾਏਪੁਰ ਵਿਚ ਕੂਕੇ ਬਰੂਦ ਬਣਾਂਦੇ ਹਨ, ਅਤੇ ਵਿਦਰੋਹ ਲਈ ਬਰੂਦ ਇਕਠਾ ਕੀਤਾ ਜਾ ਰਿਹਾ ਹੈ ਹਾਕਮਾਂ ਨੂੰ ਤੌਖਲਾ ਪੈ ਗਿਆ। ਬਾਬੇ ਨੂੰ ਪੁਲੀਸ ਕਪਤਾਨ ਪਾਸ ਚੁਗਲਾਂ ਦੀਆਂ ਊਜਾਂ ਦੇ ਜਵਾਬ ਦੇਣ ਲਈ ਜਾਣਾਂ ਪੈਂਦਾ ਸੀ। ਕਈ ਵਾਰ ਬਾਬਾ ਪੁਲੀਸ ਕਪਤਾਨ ਦੀ ਕੋਠੀ ਹੀ ਜਾ ਡਟਦਾ। ਰਾਏਪੁਰ ਦੇ ਗਰੇਵਾਲ ਅਕਲ ਦੇ ਧਨੀ ਤਾਂ ਜੰਮਦੇਹੀ ਹੁੰਦੇ ਹਨ,ਪਰ ਬਾਬੇ ਸ਼ਕਲ ਦੀ ਦਾਤ ਭੀ ਰੱਜਕੇ ਪਾਈ ਸੀ।

ਗੁਰੂ ਰਾਮ ਸਿੰਘ ਜੀ ਦੇ ਦੇਸ਼ ਨਕਾਲੇ ਤੋਂ ਕੋਈ ਕੁਝ ਮਹੀਨੇ ਘਟ ਤਿੰਨ ਸਾਲ ਇਕ ਦਿਨ ਬਾਬਾ ਦਰਬਾਰਾ ਸਿੰਘ ਪੁਲੀਸ ਕਪਤਾਨ ਮਿਸ-ਟਰ ਵਾਰਬਰਟਨ ਦੀ ਕੋਠੀ ਕਿਸੇ ਕੰਮ ਲਈ ਗਿਆ। ਸਾਹਿਬ ਦੀ ਗੈਰ ਹਾਜ਼ਰੀ ਵਿਚ ਉਸਦੀ ਮੇਮ ਨਾਲ ਗਲਾਂ ਬਾਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਗਲਾਂ ਗਲਾਂ ਵਿਚ ਮੇਮ ਨੇ ਦਸ ਦਿਤਾ, ਕਿ ਤੁਮਹਾਰੇ ਗੁਰੂ ਰਾਮ ਸਿੰਘ ਜੀ ਅਜ ਕਲ ਰੰਗੂਨ ਮੇਂ ਕੈਦ ਹੈਂ।"

ਖਬਰ ਸੁਣਕੇ ਬਾਬਾ ਦਰਬਾਰਾ ਸਿੰਘ ਚਾਂਈ ਚਾਂਈ ਕੇਂਦਰ ਭੈਣੀ ਸਾਹਿਬ ਪਹੁੰਚਿਆ। ਗੁਰੂ ਹਰੀ ਸਿੰਘ ਜੀ ਮਹਾਰਾਜ ਨਾਲ ਸਲਾਹ ਕਰਕੇ ਰੰਗੂਨ ਪਹੁੰਚਣ ਦਾ ਸਾਮਾ ਬਣਾਇਆ ਗਿਆ। ਡਰ ਇਹ ਸੀ, ਕਿ ਜੇ ਬਾਬਾ ਦਰਬਾਰਾ ਸਿੰਘ ਸਿਧਾ ਹੀ ਰੰਗੂਨ ਨੂੰ ਗਿਆ ਤਦ ਪੁਲਸ ਨੂੰ ਸ਼ਕ ਪੈ ਜਾਏਗਾ,ਅਤੇ ਰਾਹ ਵਿਚ ਹੀ ਪਕੜਿਆਜਾਏਗਾ, ਇਸ ਲਈ ਵਿਉਂਤ ਇਉਂ ਡੌਲੀ ਗਈ, ਕਿ ਬਾਬਾ ਆਪਣੇ ਭਾਈ ਪਾਸ ਜੋ ਪਟਿਆਲੇ ਨੌਕਰ ਸੀ, ਚਲਿਆ ਜਾਵੇ ਅਤੇ ਕੋਈ ਬਹਾਨਾਂ ਕਰਕੇ ਘਰ ਅੰਦਰ ਹੀ ਬੈਠਾ ਰਿਹਾ ਕਰੇ। ਅਤੇ ਅਸਲੀ ਗਲ ਭਾਈ, ਤੋਂ ਬਗੈਰ ਭਤੀਜਿਆਂ ਤੇ ਜਾਣੂਆਂ ਨਾਲ ਭੀ ਨ ਕਰੇ। ਜਦ ਪੁਲੀਸ ਨੂੰ ਤੇ ਹਾਕਮਾਂ ਨੂੰ ਕੋਈ ਸ਼ਕ ਨ ਰਹੇ, ਤਦ ਚੁਪ ਕੀਤਿਆਂ ਹੀ ਰੰਗੂਨ ਵਲ ਨੂੰ ਖਿਸਕ ਜਾਵੇ ਅਤੇ ਭਾਈ ਨੂੰ

ਪਕੀ ਕਰ ਜਾਵੇ, ਕਿ ਹਰ ਇਕ ਪੁਛਣ ਗਿਛਣ ਵਾਲੇ ਨੂੰ ਅੰਦਰ ਬੈਠਾ ਅਤੇ ਭਜਨ ਕਰਦਾ ਹੀ ਦਸੀ ਜਾਵੇ।

ਵਿਉਂਤ ਪੂਰੀ ਉਤਰੀ ਅਤੇ ਬਾਬਾ ਦਰਬਾਰਾ ਸਿੰਘ ਜੀ ਰੇਲ ਅਤੇ ਜਹਾਜ਼ ਰਾਹੀਂ ਚੜ੍ਹਕੇ ਸੰਮਤ ੧੯੩੧ ਮਹੀਨਾ ਪੋਹ ਤਦ ਅਨੁਸਾਰ ੧੪ ਦਸੰਬਰ (੧੮੭੪ ਤੋਂ ੧੪ ਜਨਵਰੀ ੧੮੭੫) ਵਿਚ ਰੰਗੂਨ ਪਹੁੰਚ ਗਿਆ।

ਅਣਛਪੀ ਪੁਸਤਕ ਗੁਰਬਲਾਸ ਵਿਚ ਇਹ ਪ੍ਰਸੰਗ ਇਸ ਪ੍ਰਕਾਰ ਦਿੱਤਾ ਹੈ.-ਪੰਨਾਂ ੪ ੬੭

"ਅਬ ਬਾਬੇ ਦਰਬਾਰਾ ਸਿੰਘ ਜੀ ਦਾ ਪ੍ਰਸੰਗ ਜਿਸਤਰਾਂ ਸਤਿਗੁਰਾਂ ਦੇ ਦਰਸ਼ਨ ਕਰਨ ਗਏ, ਰੰਗੂਨ ਮੇਂ ਸਭ ਤੋਂ ਪਹਿਲੋਂ" 'ਸਮੁੰਦ ਸਾਗਰ ਹੋਵੈ ਬਹੁ ਖਾਰਾ, ਗੁਰ ਸਿਖ ਲੰਘ ਗੁਰੂ ਪਹਿ ਜਾਈ' ਇਹ ਵਾਕ ਪੂਰਾ ਕਰਨ ਵਾਸਤੇ ਮਹੀਨਾਂ ਪੋਹ ਸੰਮਤ ੧੯੩੧"

"ਮਹਾਰਾਜ ਹਰੀ ਸਿੰਘ ਜੀ ਤੇ ਸਾਰੀ ਸੰਗਤ ਸੋਚਾਂ ਕਰਦੇ ਹਨ, ਕਿ ਕੁਛ ਪਤਾ ਨਹੀਂ ਲਗਦਾ, ਕਿ ਪਰਾਗ ਰਾਜ ਥੀਂ ਸਤਿਗੁਰੂ ਜੀ ਨੂੰ ਕਿਥੇ ਲੈ ਗਏ ਹਨ ਦੁਸ਼ਟ। ਕੁਝ ਪਤਾ ਨ ਲਗੇ ਕਿ ਕਿਥੇ ਹੈਨ ਜੇ ਪਤਾ ਲਗੇ ਤਾਂ ਦਰਸਨ ਕਰਨ ਜਾਈਏ, ਬਾਬਾ ਦਰਬਾਰਾ ਸਿੰਘ ਬਟਨ ਪਾਸ ਜਾਂਦਾ ਹੁੰਦਾ ਸੀ ਕਈਆਂ ਕੰਮਾਂ ਵਾਸਤੇ, ਇਕ ਦਿਨ ਗਿਆ ਤਾਂ ਬਟਨ ਦੀ ਮੇਮ ਨੇ ਕਿਹਾ ਕਿ ਦਰਬਾਰਾ ਸਿੰਘ ਆਪ ਕੋ ਮਲੂਮ ਹੈ ਜੋ ਬਾਬਾ ਰਾਮ ਸਿੰਘ ਜੀ ਕਹਾਂ ਹੈਂ। ਬਾਬੇ ਜੀ ਕਿਹਾ ਨਹੀਂ, ਮੇਮ ਨੇ ਕਿਹਾ ਬਾਬਾ ਰਾਮ ਸਿੰਘ ਜੀ ਰੰਗੂਨ ਟਾਪੂ ਕੇ ਬੰਗਲੇ ਮੇਂ ਹੈਂ।

ਬਾਬੇ ਦਰਬਾਰਾ ਸਿੰਘ ਜੀ ਨੇ ਮਹਾਰਾਜ ਜੀ ਪਾਸ ਸਾਰਾ ਹਾਲ ਸੁਨਾਇਆ ਕਿ ਰੰਗੂਨ ਮੇਂ ਦੱਸ ਪਈ ਹੈ। ਸ੍ਰੀ ਸਤਿਗੁਰੂ ਜੀ ਨੂੰ ਸੁਣਕੇ ਬੜੀਆਂ ਖੁਸ਼ੀਆਂ ਹੋਈਆਂ। ਮਹਾਰਾਜ ਜੀ ਬਚਨ ਕੀਤਾ ਤੂੰ ਹੀ ਜਾਹ ਰੰਗੂਨ ਨੂੰ, ਤੇਰੇ ਬਿਨਾਂ ਕੋਈ ਖਬਰ ਨਹੀਂ ਲਿਆ ਸਕਦਾ। ਇਹ ਹੋਰ ਕਿਸੇ ਦਾ ਕੰਮ ਨਹੀਂ ਹੈ।

ਬਾਬਾ ਦਰਬਾਰਾ ਸਿੰਘ ਪੁਲੀਸ ਅਤੇ ਪਹਿਰੇ ਵਾਲਿਆਂ ਤੋਂ ਚੋਰੀ ਛੁਪੇ ਗੁਰੂ ਜੀ ਦੇ ਦਰਸ਼ਨ ਕਰਦੇ ਰਹੇ, ਮਿਲਣ ਦਾ ਸਮਾਂ ਅਤੇ ਥਾਂ ਨਿਯਤ ਕਰ ਲਿਆ ਜਾਂਦਾ। ਬਹੁਤ ਕਰਕੇ ਜਦ ਗੁਰੂ ਜੀ ਝੱਘੀ ਵਿੱਚ ਸੈਰ ਨੂੰ ਜਾਂਦੇ, ਉਸ ਸਮੇਂ ਹੀ ਦਰਸ਼ਨ ਦੀਦਾਰ ਅਤੇ ਬਚਨ ਬਲਾਸ ਹੁੰਦੇ।

ਵੇਖੋ ਗੁਰ ਬਲਾਸ ਪੰਨਾਂ ੪੭੦

"ਜਾਂ ਜਹਾਜ਼ ਟੁਰਿਆ ਰੰਗੂਨ ਤੋਂ, ਤਾਂ ਬਾਬਾ ਦਰਬਾਰਾ ਸਿੰਘ ਭੀ ਮੁੜੇ, ਸਤਿਗੁਰਾਂ ਨਾਲ ਜ਼ਬਾਨੀ ਬਚਨ ਬਲਾਸ ਬਹੁਤ ਹੋਏ। ਹੁਕਮਨਾਮਾਂ ਭੀ ਲਿਆਇਆ, ਇਕ ਮਹੀਨੇ ਬਾਦ ਰਾਮਦਾਸ ਪੁਰੇ ਆਏ ਦਰਸਨ ਕਰਕ ਸ੍ਰੀ ਸਤਿਗੁਰੂ ਜੀ ਕਾ। ਆਇਕੇ ਮਹਾਰਾਜ ਗੁਰੂ ਹਰੀ ਸਿੰਘ ਜੀ ਦੇ ਚਰਨਾਂ ਪਰ ਮੱਥਾ ਟੇਕਿਆ ਅਤੇ ਸਾਰਾ ਹਾਲ ਸੁਨਾਇਆ ਇਹ ਭੀ ਬਚਨ ਸੁਨਾਇਆ ਕਿ ਮੋਟਾ ਪ੍ਰਸਾਦਾ ਤੇ ਕਰੜੇ ਦਾਲੇ ਦਾ ਹੁਕਮ ਹੋਇਆਹੈ ਏਥੇ। ਰਾਮ ਦਾਸ ਪੁਰੇ ਮਹਾਰਾਜ ਜੀ ਨੇ ਲਾਂਗ੍ਰੀਆਂ ਨੂੰ ਕਈ ਦਿਨ ਅਗੇ ਹੀ ਹੁਕਮ ਕੀਤਾ ਸੀ ਕਿ ਮੋਟਾ ਪਰਸਾਦਾ ਤੇ ਕਰੜੇ ਦਾਲੇ ਦਾ ਹੁਕਮ ਹੈ।

ਬਾਬੇ ਦਰਬਾਰਾ ਸਿੰਘ ਨੇ ਸਾਰਾ ਹਾਲ ਵਰਨਨ ਕੀਤਾ ਮਹਾਰਾਜ ਹਰੀ ਸਿੰਘ ਜੀ ਕੇ ਪਾਸ। ਸਿਖ ਸੁਣਕੇ ਹਰੇ ਹੋਏ ਕਹਿਣ ਲਗੇ ਰੰਗੂਨ ਤਾਂ ਸਾਨੂੰ ਏਹ ਖੜੀ ਹੈ।

## ਜ਼ਰੂਰੀ ਨੋਟ

"ਇਸ ਇਤਿਹਾਸਕ ਲੇਖ ਦੀ ਸੰਗਲੀ ਨੂੰ ਪੂਰਾ ਕਰਨ ਲਈ ਮੈਂ ਨਾਮਧਾਰੀ ਲਹਿਰ ਦੇ ਇਤਿਹਾਸਕ ਖੋਜੀਆਂ ਅੱਗੇ ਬੇਨਤੀ ਕਰਦਾ ਹਾਂ" ਕਿ ਉਹ ਮੇਰੀ ਸਹਾਇਤਾ ਕਰਨ ਜਿੱਥੇ ਕਿਧਰੇ ਕੋਈ ਕੜੀ ਟੁੱਟੀ ਦਿਸੇ ਯਾ ਉਲਟੀ ਪੁਲਟੀ ਲੱਗੀ ਦਖਾਈ ਦੇਵੇ, ਉਹ ਕਿਰਪਾ ਕਰਕੇ 'ਸਤਿ-ਜੁਗ" ਦੇ ਐਡੀਟਰ ਸਾਹਿਬ ਨੂੰ ਲਿਖ ਦੇਵਣ, ਜੋ ਇਸ ਨੂੰ ਅਗਲੇ ਪਰਚੇ ਵਿਚ ਛਾਪ ਦੇਵਣਗੇ, ਅਤੇ ਐਸੀ ਟੂਕ ਯਾ ਸਹੀ ਕੀਤੀ ਬਾਤ ਮੇਰੇ ਤਕ ਭੀ ਪਹੁੰਚ ਜਾਇਆ ਕਰੇਗੀ। ਬਾਬਾ ਦਰਬਾਰਾ

ਸਿੰਘ ਜੀ ਦੇ ਆਵਣ ਤੋਂ ਇਕ ਮਹੀਨਾ ਪਿੱਛੋਂ ਭਾਈ ਹਰਨਾਮ ਸਿੰਘ ਜੀ ਅਤੇ ਉਸ ਦੀ ਸੁਪਤਨੀ ਮਾਈ ਚੰਦੋ ਨੇ ਪੰਜਾਬ ਦੇ ਲਾਟ ਸਾਹਿਬ ਤੋਂ ਗੁਰੂ ਜੀ ਦੇ ਦਰਸ਼ਨ ਕਰਨ ਲਈ ਰੰਗੂਨ ਜਾਵਣ ਦੀ ਅਜਾਜ਼ਤ ਲੈਣ ਲਈ ਅਰਜ਼ੀ ਦਿੱਤੀ–ਜੋ ਲਾਟ ਸਾਹਿਬ ਨੇ ਮਨਜ਼ੂਰ ਕਰ ਦਿੱਤੀ।

ਵਸਾਖ ਦੇ ਪਹਿਲੇ ਹਫਤੇ ੨੦ ਅਪਰੈਲ ੧੯੭੫ ਤੋਂ ਪਹਿਲੋਂ ਹਰਨਾਮ ਸਿੰਘ ਤੇ ਚੰਦੋ ਰੰਗੂਨ ਪਹੁੰਚ ਗਏ। ੨੪ ਅਪਰੈਲ ਤਕ ਬਰਮਾ ਦੀ ਪੁਲੀਸ ਨੇ ਉਹਨਾਂ ਨੂੰ ਆਪਣੀ ਨਿਗਰਾਨੀ ਵਿਚ ਲੈ ਲਿਆ। ੨੫ ਮਈ ਤਕ ਉਹਨਾਂ ਨੂੰ ਸਰਕਾਰੀ ਪਹਿਰੇ ਹੇਠ ਕਲਕੱਤੇ ਲੈ ਆਂਦਾ ਗਿਆ, ਅਤੇ ਸਰਕਾਰੀ ਪਹਿਰੇ ਹੇਠ, ਜੇਠ ਦੇ ਅਖੀਰਲੇ ਹਫਤੇ ਤਕ ਪਿੰਡ ਭਾਣਾ ਜ਼ਿਲਾ ਫੀਰੋਜ਼ ਪੁਰ ਪਹੁੰਚਾ ਦਿੱਤਾ ਗਿਆ।

ਚੂਕਾਂ ਦਸਣ ਵਾਲੇ ਸਜਣਾਂ ਦਾ ਬਹੁਤ ੨ ਧੰਨਵਾਦੀ ਹੋਵਾਂਗਾ।

[ਨਾਹਰ ਸਿੰਘ

—:o:—

# ਅਸੀਂ ਮੌਤ ਚੋਂ ਜ਼ਿੰਦਗੀ ਟੋਲਦੇ ਰਹੇ

[ਪ੍ਰੀਤਮ ਸਿੰਘ ਰਸੀਆ

ਸਾਡੇ ਖ਼ੂਨ ਦੀਆਂ ਗਹਿਰੀਆਂ ਲਾਲੀਆਂ ਨੇ, ਇਨ੍ਹਾਂ ਸੁਰਖ ਬਹਾਰਾਂ ਨੂੰ ਪਾਲਿਆ ਏ।
ਘਿਰੇ ਹੋਏ ਤਲਵਾਰਾਂ ਦੀਆਂ ਵਲਗਣਾਂ 'ਚ, ਦੇਸ਼ ਕੌਮ ਦੇ ਪਿਆਰਾਂ ਨੂੰ ਪਾਲਿਆ ਏ।
ਸੀਨਾ ਤੋਪਾਂ ਦੇ ਸੀਨਿਆਂ ਨਾਲ ਲਾ ਕੇ, ਮਸਾਂ ਆਸਾਂ ਮੁਟਿਆਰਾਂ ਨੂੰ ਪਾਲਿਆ ਏ।
ਖੇਡ ਖੇਡ ਕੇ ਆਪਣੀ ਜਾਨ ਉਤੇ, ਇਕ ਨਹੀਂ ਹਜ਼ਾਰਾਂ ਨੂੰ ਪਾਲਿਆ ਏ।
ਹੱਸ ਹੱਸ ਕੇ ਹੋਣੀ ਪਰਨੌਣ ਵੇਲੇ, ਕੁੰਗੂ ਤਨ ਦੀ ਰਤ ਚੋਂ ਘੋਲਦੇ ਰਹੇ।
ਪਾ ਪਾ ਜੱਫੀਆਂ ਨੇਜ਼ਿਆਂ ਬਰਛੀਆਂ ਨੂੰ, ਅਸੀਂ ਮੌਤ ਚੋਂ ਜ਼ਿੰਦਗੀ ਟੋਲਦੇ ਰਹੇ।

—:o:—

ਅਜ ਜਿਹੜੀ ਬਹਾਰ ਨੂੰ ਮਾਣ ਰਹੇ ਆਂ, ਜਿੰਦਾਂ ਲਖਾਂ ਹੀ ਏਸ ਤੋਂ ਵਾਰੀਆਂ ਨੇ।
ਸਾਡੇ ਤਨ ਦੀਆਂ ਬਿਖਰੀਆਂ ਹੱਡੀਆਂ ਤੇ, ਨੀਹਾਂ ਇਹਦੀਆਂ ਗਈਆਂ ਉਸਾਰੀਆਂ ਨੇ।
ਇਹਦੇ ਇਸ਼ਕ ਦੀ ਲਾਜ ਨਿਭਾਣ ਖਾਤਰ, ਲਾਈਆਂ ਖ਼ੂਨੀ ਝਨਾਵਾਂ 'ਚ ਤਾਰੀਆਂ ਨੇ।
ਇਹਦੇ ਹੁਸਨ ਦੇ ਸਿਦਕੀ ਆਸ਼ਕਾਂ ਨੇ, ਜੀਵਨ ਬਾਜ਼ੀਆਂ ਜਿੱਤਕੇ ਹਾਰੀਆਂ ਨੇ।
ਸਧਰਾਂ ਭਰੀਆਂ ਜੁਆਨੀਆਂ ਏਸ ਦੇ ਲਈ, ਹਥੀਂ ਆਪਣੀ ਰੇਤ 'ਚ ਰੋਲਦੇ ਰਹੇ।
ਲਾਕੇ ਹਿੱਕ ਨਾਲ ਵਰ੍ਹਦੀਆਂ ਗੋਲੀਆਂ ਨੂੰ, ਅਸੀਂ ਮੌਤ ਚੋਂ ਜ਼ਿੰਦਗੀ ਟੋਲਦੇ ਰਹੇ।

—:o:—

ਮਾਨਣ ਵਾਸਤੇ ਇਹ ਦੀਆਂ-ਮਸਤੀਆਂ ਨੂੰ, ਅਸਾਂ ਆਪਣੇ ਸਾਥੀ ਠੁਕਰਾ ਦਿਤੇ।
ਇਹਦੇ ਦਿਲ ਦੇ ਤਖਤ ਤੇ ਬੈਠਣ ਲਈ, ਸਣੇ ਤਾਜ ਸਿਰ ਭੇਟਾ ਚੜ੍ਹਾ ਦਿਤੇ।
ਇਹਦੇ ਰੂਪ ਤੇ ਰੰਗਤਾਂ ਲਿਔਣ ਖਾਤਰ, ਫੁਲ ਕੰਡਿਆਂ ਦੇ ਗਲ 'ਚ ਪਾ ਦਿਤੇ।
ਇਹ ਦੇ ਹੋਠਾਂ ਤੇ ਸੁਰਖੀਆਂ ਤੱਕਣ ਦੇ ਲਈ, ਪਾਣੀ ਵਾਂਗਰਾਂ ਖ਼ੂਨ ਵਹਾ ਦਿਤੇ।
ਦੱਬੀ ਦਿਲਾਂ 'ਚ ਅੱਗ ਬਗਾਵਤਾਂ ਦੀ, ਨੋਕ ਤੀਰਾਂ ਦੀ ਨਾਲ ਫਰੋਲਦੇ ਰਹੇ।
ਇਹਦੇ ਪਿਆਰ ਦੇ ਨਸ਼ੇ 'ਚ ਗੁੱਟ ਹੋਕੇ, ਅਸੀਂ ਮੌਤ ਚੋਂ ਜ਼ਿੰਦਗੀ ਟੋਲਦੇ ਰਹੇ।

# ਚੀਨੀ ਵਾਲਿਆ ਦੇਹ ਦੀਦਾਰ ਆਕੇ

ਅਸੀਂ ਆਸ ਤਾਂ ਰਖਾਂਗੇ ਹਸ਼ਰ ਤੀਕਰ, ਸਾਡੇ ਸਤਿਗੁਰੂ ਨੇ ਫੇਰਾ ਪਾਵਨਾ ਏ।
ਦੁਖਾਂ ਦਰਦਾਂ ਦੇ ਪਾਸੋਂ ਆਜ਼ਾਦ ਕਰਕੇ, ਸਾਨੂੰ ਆਣਕੇ ਦਰਸ ਦਿਖਾਵਨਾ ਏ।
ਸੱਚੇ ਨਾਮ ਦੇ ਬੇੜੇ ਤੇ ਚਾੜ੍ਹ ਸਾਨੂੰ, ਫੇਰ ਭਵਜਲੋਂ ਪਾਰ ਲੰਘਾਵਨਾ ਏ।
ਗੱਦੀ ਬੈਠਕੇ ਆਪ ਦਰਬਾਰ ਲਾਕੇ, ਭੈਣੀ ਸਾਹਿਬ ਦੀ ਸ਼ਾਨ ਵਧਾਵਨਾ ਏ।
ਭੈਣੀ ਵਾਲਿਆ ਦੇਰ ਨ ਲਾ ਬਹੁਤੀ, ਗੋਤੇ ਖਾਂਦਿਆਂ ਨੂੰ ਲਾ ਦੇ ਪਾਰ ਆਕੇ।
ਏਸੇ ਲਈ ਹਾਂ ਸਿਮਰਦੇ ਦਿਨੇ ਰਾਤੀਂ, ਚੀਨੀ ਵਾਲਿਆ ਦੇਹ ਦੀਦਾਰ ਆਕੇ।

[ਬੀਬੀ ਹਰਭਜਨ ਕੌਰ, ਮੰਡੀ

## ਦੀਦ ਨ ਥਿਆਇਆ

ਜਾਂਦੀ ਵੇਰ ਮਾਹੀ ਮੇਰਾ ਕਹਿ ਗਿਆ ਸੀ ਆਵਣੇ ਨੂੰ,
ਅਜੇ ਨਹੀਂ ਆਇਆ ਸਮਾਂ ਬਹੁਤ ਹੀ ਵਿਹਾਇਆ ਹੈ।
ਆਈਆਂ ਨੇ ਬਸੰਤਾਂ ਕਈ ਕੰਤ ਦੀ ਉਡੀਕ ਵਿੱਚ,
ਹੋਵੇ ਨ ਦਰਸ ਸਾਨੂੰ ਬਿਰਹੋਂ ਸਤਾਇਆ ਹੈ।
ਅੱਜ, ਕੱਲ, ਆਉਣ ਦੀ ਉਡੀਕ ਵਿਚ ਦੀਦੇ ਖੋਰੇ,
ਦੀਦ ਨ ਥਿਆਵੇ ਕਾਫੀ ਰੋਇਆ ਕੁਰਲਾਇਆ ਹੈ।
ਦਿਲ ਏਹੋ ਚਾਂਹਵਦਾ ਏ 'ਪੰਛੀ' ਹੋਕੇ ਉਡ ਮਿਲਾਂ,
ਕਿਹੜੇ ਦੇਸ ਬੈਠਾ ਸਾਨੂੰ ਪਤਾ ਨ ਬਤਾਇਆ ਹੈ।

[ਸੰਤ ਦਲੀਪ ਸਿੰਘ ਜੀ ਪੰਛੀ ਮੋਰੀ ਵਾਲਾ

—:o:—

## ਕੀਤੀ ਧਰਤ ਪੁਕਾਰ ਮੇਹਰਬਾਨ ਅੱਗੇ

ਦਸਮ ਗੁਰੂ ਦੇ ਪਿਛੋਂ ਜਦ ਮਿਟੀ ਸਿਖੀ, ਕੀਤੀ ਧਰਤ ਪੁਕਾਰ ਮੇਹਰਬਾਨ ਅੱਗੇ,
ਪੂਜਾ ਪਾਠ ਤੇ ਧਰਮ ਨੂੰ ਛਡ ਲੋਕੀਂ, ਵੱਲ ਕੰਜਰ ਕਰਾਲਾਂ ਦੇ ਜਾਣ ਲੱਗੇ।
ਦਾਹੜੀ ਕੇਸ ਮੁਨਾ ਤੇ ਲਾਹ ਕੱਛੇ, ਮਦਰਾ ਪਾਨ ਤੇ ਮਾਸ ਨੂੰ ਖਾਣ ਲੱਗੇ,
ਬਹੁਤ ਅਤਿਆਚਾਰ ਦਾ ਹਾਲ ਤਕਕੇ, ਰੱਬ ਜੀ ਆਪ ਹੀ ਧਰਨ ਧਿਆਨ ਲੱਗੇ।
ਸੋਲਾਂ ਕਲਾਂ ਸੰਪੂਰਨ ਅਵਤਾਰ ਲੈਕੇ, ਭੈਣੀ ਭੂੰਦੜ ਨੂੰ ਆਣਕੇ ਭਾਗ ਲਾਏ,
ਉਸੇ ਦਿਨ ਦੀ ਖੁਸ਼ੀ ਬਸੰਤ ਹੋਕੇ, ਰੰਗ ਰਾਗ ਤੇ ਭਾਗ–ਸੁਹਾਗ ਗਾਏ।

[ਸ੍ਰੀ ਮਾਸਟਰ ਸੋਹਾਵਾ ਸਿੰਘ ਜੀ ਪ੍ਰਦੇਸੀ'

# ਯੁਗ ਪਰਵਰਤਕ ਗੁਰੂ ਰਾਮ ਸਿੰਘ

[ਸ੍ਰੀ ਲਾਲਾ ਹਰਿਦੇਵ ਸਹਾਇ ਜੀ

ਸ੍ਰੀ ਲਾਲਾ ਜੀ ਹਿੰਦੂ ਜਗਤ ਦੇ ਮੰਨੇ ਪ੍ਰਮੰਨੇ ਆਗੂ ਹਨ। ਜਿਵੇਂ ਕਿਹਾ ਹੈ ਕਿ "ਜਹਾਂ ਕਿਸੀ ਕੀ ਲਗਨ ਹੈ ਵਹਾਂ ਉਸੀ ਕਾ ਰਾਮ" ਲਾਲਾ ਜੀ ਨਾਮਧਾਰੀ ਪੰਥ ਦੇ ਨੇੜੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਗਊ ਰਖਿਆ ਸਬੰਧੀ ਸ਼ੁਭ ਭਾਵਨਾਵਾਂ ਤੇ ਚੰਗੇਰੇ ਅਮਲਾਂ ਕਰਕੇ ਹੀ ਆਏ ਹਨ ਤੇ ਜਦੋਂ ਦਾ ਆਪਨੇ ਨਾਮਧਾਰੀ ਪੰਥ ਦੀਆਂ ਉਹਨਾਂ ਕਰਨੀਆਂ ਦਾ ਜ਼ਿਕਰ ਪੜ੍ਹਿਆ ਹੈ ਜਿਹੜੀਆਂ ਗਊ ਰਖਿਆ ਬਾਬਤ ਸਿੰਘਾਂ ਨੇ ਕੀਤੀਆਂ ਓਦੋਂ ਤੋਂ ਤਾਂ ਉਹ ਨਾਮਧਾਰੀ ਪੰਥ ਦੇ ਡੂੰਘੇ ਹਿਤੂ ਬਣ ਗਏ ਹਨ। ਆਪ ਭਾਰਤ ਦੀ ਗਊ ਹਤਿਆ ਰੋਕੂ ਕਮੇਟੀ ਦੇ ਸਕੱਤਰ ਹਨ ਅਤੇ ਆਪਨੇ ਏਸੇ ਲਈ ਖਾਸ ਕਰਕੇ ਏਸੇ ਨੁਕਤੇ ਨੂੰ ਉਭਾਰਨ ਦਾ ਜਤਨ ਕੀਤਾ ਹੈ। [ਕਵੀ

ਜਦੋਂ ਪੰਜਾਬ ਦੇ ਰਾਜੇ ਅਤੇ ਵੱਡੇ ਵੱਡੇ ਧਨ-ਵਾਨ, ਨੰਬਰਦਾਰ, ਜ਼ੈਲਦਾਰ, ਸਵਾਰਥ ਵੱਸ ਆਪਣੇ ਧਰਮ ਅਤੇ ਦੇਸ਼ ਨੂੰ ਨੁਕਸਾਨ ਪਹੁੰਚਾ ਕੇ ਵੀ ਅੰਗ੍ਰੇਜ਼ਾਂ ਦੇ ਰਾਜ ਨੂੰ ਪੱਕਿਆਂ ਕਰਨ ਤੇ ਲਗੇ ਹੋਏ ਸਨ, ਓਦੋਂ ਜਿਲਾ ਲੁਦਿਹਾਣਾਂ ਦੇ ਪਿੰਡ ਭੈਣੀ ਸਾਹਿਬ ਵਿੱਚ ਮਾਘ ਸੁਦੀ ੫ ਸੰਮਤ ੧੮-੭੨ ਮੁਤਾਬਕ ੩ ਫਰਵਰੀ ੧੮੧੬ ਨੂੰ ਇਕ ਮਹਾਂ ਪੁਰਸ਼ ਦਾ ਆਗਮਨ ਹੋਇਆ। ਜਿਨ੍ਹਾਂ ਦਾ ਨਾਮ ਗੁਰੂ ਰਾਮ ਸਿੰਘ ਰਖਿਆ ਗਿਆ। ਗੁਰੂ ਰਾਮ ਸਿੰਘ ਜੀ ਦਾ ਜੀਵਨਮੁੱਢ ਤੋਂ ਹੀ ਮਿਹਨਤੀ ਅਤੇ ਧਾਰਮਕ ਸੀ। ਜਦੋਂ ਉਹਨਾਂ ਨੇ ਅੰਗ੍ਰੇਜ਼ਾਂ ਦੇ ਬੁਰੇ ਅਸਰਾਂ ਦੇ ਕਾਰਨ ਧਰਮ ਅਤੇ ਦੇਸ਼ ਉਤੇ ਮਹਾਨ ਬਿਪਤਾ ਦਾ ਅਨੁਭਵ ਕੀਤਾ, ਧਰਮ ਦੀ ਹਾਨੀਵੇਖੀ ਤਦਅੰਗ੍ਰੇਜ਼ੀ ਰਾਜ ਦੇਵਿਰੁਧ ਨਾ-ਮਿਲ-ਵਰਤਣ ਦਾ ਐਲਾਨ ਕੀਤਾ। ਖਦਰ ਦੇ ਸਫੇਦ ਬਸਤਰ ਅਤੇ ਉਨ ਦੀ ਮਾਲਾ ਨੂੰ ਧਾਰਨ ਕੀਤਾ। ਨਾ ਮਿਲਵਰਤਣ ਦੇ ੬ ਮੁਖ ਅੰਗ ਬਣਾਏ ਗਏ:-

(੧) ਅੰਗ੍ਰੇਜ਼ੀ ਰਾਜ ਦੇ ਕਾਨੂੰਨਾਂ ਦੀ ਜਕੜ ਵਿੱਚ ਨ ਪੈਕੇ ਪੂਰ ਨੇ ਨਿਆਇ ਦੇ ਨਿਯਮਾਂ ਅਤੇ ਰੀਤੀਆਂ ਨੂੰ ਮੰਨਣਾਂ।

(੨) ਫੌਜ ਦਾਰੀ ਤੇ ਜ਼ਮੀਨ ਜਾਇਦਾਦ ਨਾਲ ਸਬੰਧਤ ਝਗੜਿਆਂ ਨੂੰ ਅੰਗ੍ਰੇਜ਼ੀ ਅਦਾਲਤਾਂ ਵਿੱਚ ਨਾਂ ਲਜਾਕੇ ਪੰਚੈਤਾਂ ਤੋਂ ਫੈਸਲਾ ਕਰਵਾਣਾਂ।

(੩) ਸਰਕਾਰੀ ਸਕੂਲਾਂ ਦਾ ਬਾਈਕਾਟ।

(੪) ਅੰਗ੍ਰੇਜ਼ ਦੀ ਨੌਕਰੀ ਨ ਕਰਨਾ।

(੫) ਬਦੇਸੀ ਬਣੇ ਹੋਏ ਕਪੜੇ ਆਦਿ ਦੀ ਵਰਤੋਂ ਨ ਕਰਕੇ ਸੁਦੇਸ਼ੀ ਚੀਜ਼ਾਂ ਦਾ ਪ੍ਰਯੋਗ ਕਰਨਾ।

(੬) ਅੰਗ੍ਰੇਜ਼-ਹਕੂਮਤ ਦੀ ਚਲਾਈ ਹੋਈ ਰੇਲ ਅਤੇ ਡਾਕਖਾਨਾਂ ਆਦਿ ਦਾ ਬਾਈਕਾਟ।

ਸਤਿਗੁਰੂ ਰਾਮ ਸਿੰਘ ਜੀ ਨੇ ਅਹਿੰਸਾ ਸਦਾ-ਚਾਰ, ਭਜਨ, ਧਿਆਨ, ਯੱਗ, ਪ੍ਰਾਰਥਨਾਂ ਨੂੰ ਆਪਣੇ ਪ੍ਰੋਗ੍ਰਾਮ ਵਿੱਚ ਮੁਖ ਥਾਂ ਦਿਤਾ। ਸ਼ਰਾਬ, ਮਾਸ, ਤਮਾਕੂ, ਭੰਗ, ਅਫੀਮ, ਪੋਸਤ, ਛੁਡਾਣ ਅਤੇ ਲੜਕੀਆਂ ਦੇ ਪੈਸੇ ਲੈਕੇ ਵਿਆਹ ਕਰਨ ਦੀ ਕੁਰੀਤ ਨੂੰ ਹਟਾਣ ਦੀ ਕੋਸ਼ਸ਼ ਕੀਤੀ। ਮ੍ਰਿਤੂ-ਭੋਜ (ਕਾਜ) ਦਾ ਬਾਈਕਾਟ ਕੀਤਾ। ਖਰਚੀਲੇ ਵਿਆਹ ਸ਼ਾਦੀਆਂ ਦੀ ਥਾਂ ਤੇ ਇਕ ਹੀ ਵੇਦੀ ਤੇ ਨਾਂ ਮਾਤਰ ਖਰਚ ਨਾਲ ਵਿਆਹ ਢੰਗ ਨੂੰ ਚਲਾ-ਇਆ। ਲੱਖਾਂ ਲੋਕਾਂ ਤੇ ਸਤਿਗੁਰੂ ਜੀ ਦੇ ਜੀਵਨ ਅਤੇ ਉਪਦੇਸ਼ ਦਾ ਪ੍ਰਭਾਵ ਪਿਆ। ਧਾਰਮਿਕ ਭਾਵਨਾਂ ਪੈਦਾ ਹੋਈ। ਸਤਿਗੁਰੂ ਜੀ ਨੇ ਥਾਂ—ਥਾਂ ਫਿਰਕੇ ਜਨਤਾ ਨੂੰ ਸੁਚੇਤ ਕੀਤਾ।

ਨਾਮਧਾਰੀਆਂ ਵਿੱਚ ਧਾਰਮਿਕਤਾ ਦੇ ਨਾਲ ਨਾਲ ਗਊ-ਰਖਿਆ ਦੀ ਭਾਵਨਾਂ ਖਾਸ ਤੌਰਤੇਪੈਦਾ ਹੋਈ। ਗਊ ਹਤਿਆ ਨੂੰ ਸਹਿ ਨ ਸਕੇ। ਤਾਰੀਖ

੧੩ ਜੂਨ ੧੮੭੧ ਨੂੰ ਕੁਝ ਨਾਮਧਾਰੀ ਅੰਮ੍ਰਿਤ-ਸਰ ਪਹੁੰਚੇ। ਉਹਨਾਂ ਨੇ ਸ੍ਰੀ ਹਰੀ—ਮੰਦਰ ਦੇ ਨੇੜੇ ਬਣੇ ਬੁਚੜਖਾਨੇ ਅਤੇ ਬੁਚੜਾਂ ਦਾ ਸਫਾਇਆਕਰ ਦਿਤਾ। ਤੇ ਨਾਮਧਾਰੀ ਚਲੇ ਗਏ, ਪੁਲਿਸ ਨੇ ਅੰਮ੍ਰਿਤਸਰ ਦੇ ਕੁਝ ਪ੍ਰਭਾਵਸ਼ਾਲੀ ਹਿੰਦੂਆਂ ਅਤੇ ਸਿਖਾਂ ਨੂੰ ਫੜਕੇ ਚਲਾਣ ਕਰ ਦਿਤਾ, ਅਦਾਲਤ ਨੇ ਉਹਨਾਂ ਨੂੰ ਫਾਂਸੀ ਦੀ ਸਜ਼ਾ ਦਿਤੀ। ਜਦੋਂ ਸ੍ਰੀ ਸਤਿਗੁਰੂ ਜੀ ਨੂੰ ਇਸ ਘਟਨਾਂ ਦਾ ਪਤਾ ਲਗਾ ਤਾਂ ਅੰਮ੍ਰਿਤਸਰ ਦੇ ਬੁਚੜਾਂ ਦਾ ਸਫਾਇਆ ਕਰਨ ਵਾਲੇ ਨਾਮਧਾਰੀਆਂ ਨੂੰ ਕਿਹਾ ਕਿ ਆਪ ਨੇ ਜੋ ਪੁੰਨਕੀਤਾ ਹੈ ਉਸਦਾ ਫੱਲ ਵੀ ਆਪ ਨੂੰ ਚਖਣਾਂ ਚਾਹੀਦਾ ਹੈ। ਗੁਰੂ ਜੀ ਦੀ ਆਗਿਆ ਅਨੁਸਾਰ ਨਾਮਧਾਰੀਆਂ ਨੇ ਵਾਪਸ ਅੰਮ੍ਰਿਤਸਰ ਪਹੁੰਚਕੇ ਆਪਣਾ ਅਪਰਾਧ ਮਨਜ਼ੂਰ ਕਰ ਲਿਆ। ਅਦਾ-ਲਤ ਨੇ ਜਿਨ੍ਹਾ ਲੋਕਾਂ ਨੂੰ ਪਹਿਲਾਂ ਸਜ਼ਾ ਦੇਣ ਦਾ ਹੁਕਮ ਸੁਣਾਇਆ ਸੀ ਉਨ੍ਹਾਂ ਨੂੰ ਛੱਡ ਕੇ ਚਾਰ ਨਾਮਧਾਰੀਆਂ ਨੂੰ ਫਾਂਸੀ ਤਿੰਨਾਂ ਨੂੰ ਕਾਲੇ ਪਾਣੀ ਦਾ ਡੰਨ ਦਿਤਾ। ਇਸ ਤੋਂ ਪਿਛੋਂ ਨਾਮਧਾਰੀਆਂ ਨੇ ਰਾਇ ਕੋਟ, ਮਲੇਰ ਕੋਟਲੇ, ਆਦਿ ਦੀ ਗਊ-ਹਤਿਆ ਬੰਦ ਕਰਵਾਈ। ਸਰਕਾਰ ਨੇ ਪੰਜ ਨਾਮ ਧਾਰੀਆਂ ਨੂੰ ਫਾਂਸੀ ਦੀ ਸਜ਼ਾ ਦਿਤੀ। ੧੯ ਜਨ-ਵਰੀ ੧੮੭੨ ਨੂੰ ੬੫ ਨਾਮਧਾਰੀ ਮਲੇਰ ਕੋਟਲੇ ਦੇ ਮੈਦਾਨ ਵਿੱਚ ਤੋਪਾਂ ਅਗੇ ਉਡਾਏ ਗਏ।

ਅੰਗ੍ਰੇਜ਼ਾਂ ਨੂੰ ਨਾਮਧਾਰੀਆਂ ਦੀ ਧਰਮ ਭਾਵਨਾਂ ਰਾਸ਼ਟਰ ਪ੍ਰੇਮ ਅਤੇ ਸੰਗਠਨ (ਜਥੇ—ਬੰਦੀ) ਤੋਂ ਦਵੇਸ਼ ਤਾਂ ਪਹਿਲਾਂ ਹੀ ਸੀ, ਮਲੇਰ ਕੋਟਲੇ ਦੀ ਘਟਨਾਂ ਅਤੇ ਪੰਜਾਬ ਰਾਜਿਆਂ ਦੀ ਸ਼ਕਾ—ਇਤ ਨੇ ਅੰਗਰੇਜ਼ਾਂ ਨੂੰ ਹੋਰ ਜ਼ਿਆਦਾ ਭੜਕਾ ਦਿਤਾ। ੧੭ ਜਨਵਰੀ ੧੮੭੨ ਨੂੰ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂਦੇ ਪਰਸਿਧਸੂਬਿਆਂ ਨੂੰ ਜਲਾਵਤਨੀ ਦੀ ਸਜ਼ਾ ਦੇਕੇ ਕੁਝ ਦਿਨ ਇਲਾਹਾ-ਬਾਦ ਦੇ ਕਿਲੇ ਵਿਚ ਰਖਿਆ ਅਤੇ ਉਸਦੇ ਬਾਦ ਮਾਂਡਲੇ ਦੇ ਕਿਲੇ ਭੇਜ ਦਿਤਾ ਗਿਆ। ਸਤਿਗੁਰੂ ਜੀ ਦੀ ਜ਼ਿਲਾ ਵਤਨੀ ਦੇ ਬਾਦ ਭੈਣੀ ਸਾਹਿਬ ਦੀ ਇਕ ਇਕ ਇੰਚ ਦੀ ਤਲਾਸ਼ੀ ਲਈ ਗਈ। ਪੁਲਿਸ ਦੀ ਚੌਂਕੀ ਬਠਾ ਦਿਤੀ। ਨਾਮਧਾਰੀਆਂ ਨਾਲ ਅਪਰਾਦੀਆਂ ਵਰਗਾ ਸਲੂਕ ਹੋਇਆ। ਵਰ੍ਹਿਆਂ ਤਕ ਨਾਮਧਾਰੀਆਂ ਨੇ ਅਨੇਕਾਂ ਮੁਸੀਬਤਾਂ ਝਲੀਆਂ। ਦੇਸ਼ ਦੀ ਅਜਾਦੀ ਲਈ ਕਾਂਗਰਸ ਦਾ ਸਾਥ ਦਿਤਾ। ਜਿਹੜੇ ਲੋਕੀਂ ਅਜ ਕਾਂਗਰਸ ਦੀ ਮੁਛ ਦਾ ਵਾਲ ਬਣੇ ਹੋਏ ਹਨ। ਜਦੋਂ ਉਹ ਦੇਸ਼ ਨਾਲ ਗਦਾਰੀ ਕਰਕੇ ਅੰਗਰੇਜ਼ਾਂ ਦਾ ਸਾਥ ਦੇ ਰਹੇ ਸਨ ਓਦੋਂ ਨਾਮਧਾਰੀਆਂ ਨੇ ਰਾਸ਼ਟਰ ਦੀ ਸੁਤੰਤਰਤਾ ਲਈ ਅਨੇਕਾਂ ਕਸ਼ਟ ਬਰਦਾਸ਼ਤ ਕੀਤੇ। ਅਕਾਲੀਆਂ ਅਤੇ ਦੂਜੇ ਸਿਖਾਂਨੂੰ ਕਾਂਗਰਸੀ ਲੀਡਰਾਂ ਨੂੰ ਡਰਾਕੇ ਅਨਕੌਮੀ ਮੰਗਾਂ ਮਨਜ਼ੂਰ ਕਰ ਵਾ ਲਈਆਂ, ਪਰ ਨਾਮਧਾਰੀ ਜਿੰਨਾਂ ਨੇ ਪੰਜਾਬ ਵਿਚ ਦੇਸ਼ ਲਈ ਸਭਤੋਂ ਵਡਾ ਤਿਆਗ ਅਤੇ ਕੰਮ ਕੀਤਾ ਸੀ, ਦੇਸ਼ ਦੇ ਸੁਤੰਤਰ ਹੋਣ ਤੇ ਅਪਣੇ ਲਈ ਕੋਈ ਮੰਗ ਨਹੀ ਕੀਤੀ।

੮ ਅਗਸਤ੧੯੪੭ਨੂੰ ਵਰਤਮਾਨ ਨਾਮਧਾਰੀ ਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਆਲਿਮ ਜੀਦੇ ਨਾਲ ਲੇਖਕ ਪ੍ਰਧਾਨ ਮੰਤ੍ਰੀ ਪੰਡਤ ਜਵਾਹਰਲਾਲ ਨਹਿਰੂ ਦੀ ਸੇਵਾ ਵਿਚ ਉਪਸਥਿਤ ਹੋਏ। ਓਦੋਂ ਨਾਮ-ਧਾਰੀਆਂ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਪੱਤਰ ਪੇਸ਼ ਕਰਦੇ ਹੋਇਆਂ ਆਖਿਆ ਸਾਡੀ ਸੰਸਥਾ ਨੇ ਦੇਸ਼ ਦੀ ਆਜ਼ਾਦੀ ਲਈ ਜੋ ਕੰਮ ਕੀਤੇ ਹਨ ਉਨ੍ਹਾਂ ਦੇ ਬਦਲੇ ਵਿਚ ਅਸੀਂ ਆਪਣੇ ਲਈ ਆਪ ਤੋਂ ਕੁਝ ਨਹੀਂ ਮੰਗਦੇ ਅਤੇ ਨਾ ਮੰਗਾਂ ਗੇ ਹੀ। ਗਊ ਰਖਿਆ ਸਾਡਾ ਕੰਮ ਦਾ ਮੁਖ ਅੰਗ ਰਿਹਾ ਹੈ। ਗਊ ਰਖਿਆ ਲਈ ਨਾਮਧਾਰੀਆਂ ਨੇ ਵਡੇ ਵਡੇ ਬਲੀਦਾਨ ਕੀਤੇ ਹਨ। ਸਾਡੀ ਆਪ ਤੋਂ ਇਕ ਹੀ ਮੰਗ ਹੈ, ਦੇਸ਼ ਵਿਚੋਂ ਗਊ ਹਤਿਆ ਬੰਦ ਹੋਵੇ। ਸ੍ਰੀ ਨਹਿਰੂ ਜੀ ਨੇ ਇਸ ਪ੍ਰਸ਼ਨ ਤੇ ਹਮਦਰਦੀ ਪਰਗਟ ਕਰਦਿਆਂ ਇਕ ਖਾਸ ਕਮੇਟੀ ਬਣਾਨ ਅਤੇ ਉਸਦੇ ਸੁਝਾਵਾਂ ਤੇ ਅਮਲ ਕਰਨ ਦਾ ਬਚਨ ਦਿਤਾ। ੧੯ ਨਵੰਬਰ ੧੯੪੭ ਨੂੰ ਗਊ ਰਖਿਆ ਤਥਾ ਉੱਨਤੀ ਕਮੇਟੀ ਬਣਾਈ। ਇਸ ਕਮੇਟੀ ਨੇ ਸੰਪੂਰਨ ਗਊ-ਬਧ ਰੋਕ ਦੀ ਸਿਫਾਰਸ਼ ਕੀਤੀ

ਪਰ ਅਜ ਤਕ ਕੋਈ ਅਮਲ ਨਹੀਂ ਹੋਇਆ।

ਦੁਖ ਅਤੇ ਅਚਰਜ ਹੈ ਕਿ ਜਿਨ੍ਹਾਂ ਅਕਾਲੀਆਂ ਨੇ ਬਾਰ ਬਾਰ ਕਾਂਗਰਸ ਦਾ ਵਿਰੋਧ ਕੀਤਾ, ਫਤਹ ਗੜ੍ਹ ਵਿਚ ਨਹਿਰੂ ਜੀ ਦਾ ਅਨਾਦਰ ਕੀਤਾ ਉਨ੍ਹਾਂ ਦੀਆਂ ਪੰਜਾਬ ਨੂੰ ਟੁਕੜੇ ਟੁਕੜੇ ਕਰਨ ਵਾਲੀਆਂ ਨਾ-ਕੌਮੀ ਮੰਗਾਂ ਨੂੰ ਪਰਵਾਣਿਆਂ ਜਾਵੇ ਅਤੇ ਦੇਸ਼ ਭਗਤ ਨਾਮਧਾਰੀਆਂ ਦੀ ਕੌਮ ਦੀ ਏਕਤਾ ਦੀ ਲਖਾਇਕ ਗਊ ਰਖਿਆ ਦੀ ਮੰਗ ਨੂੰ ਠੁਕਰਾ ਦਿਤਾ ਜਾਵੇ।

ਆਦਰ ਯੋਗ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਨਾਮਧਾਰੀਆਂ ਨੇ ਦੇਸ਼ ਅਤੇ ਧਰਮ ਦੀ ਰਖਿਆ ਲਈ ਉਨ੍ਹੀਵੀਂ ਸਦੀ ਵਿਚ ਜਿਹੜਾ ਬਲੀਦਾਨ ਕੀਤਾ ਹੈ ਉਹ ਭਾਰਤ ਦੇ ਸਚੇ ਇਤ-ਹਾਸ ਵਿਚ ਸੁਨਹਿਰੀ ਅਖਰਾਂ ਨਾਲ ਲਿਖਿਆ ਜਾਵੇਗਾ। ਜਦੋਂ ਤਕ ਸੂਰਜ, ਚੰਦਰਮਾਂ ਅਤੇ ਪ੍ਰਿਥਵੀ ਰਹਿਣਗੇ ਓਦੋਂ ਤਕ ਨਾਮਧਾਰੀਆਂ ਦੀ ਧਰਮ ਅਤੇ ਦੇਸ਼ ਲਈ ਕੀਤੀਆਂ ਗਈਆਂ ਸੇਵਾਵਾਂ ਦੀ ਕਥਾ ਅਮਰ ਰਹੇਗੀ। ਅਜ ਵੀ ਨਾਮਧਾਰੀ ਦਰਬਾਰ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਧਰਮ, ਗਊ ਰੱਖਿਆ ਅਤੇ ਦੇਸ਼ ਸੇਵਾਵਲ ਜੋ ਸਦਭਾਵਨਾ ਹੈ, ਤੇ ਉਨ੍ਹਾਂ ਦਾ ਜੋ ਪ੍ਰਤਖ ਗਊ ਸੇਵਾ ਕਾਰਜ ਹੈ, ਉਹ ਪ੍ਰਸ਼ੰਸ਼ਨੀਯ ਅਤੇ ਨਕਲ ਕਰਨ ਯੋਗ ਹੈ! ਅੱਜ ਦੇ ਸਮੇ ਵਿਚ ਜਦੋਂ ਕਿ ਪਛਮੀ ਸਭਿਅਤਾ ਦੇ ਕੁਪ੍ਰਭਾਵ ਨਾਲ ਵਡੇ ਵਡੇ ਲੋਕੀਂ ਫੈਸ਼ਨ ਪ੍ਰਸਤ ਅਤੇ ਧਰਮ–ਵਿਮੁਖ ਬਣ ਰਹੇ ਹਨ, ਸ੍ਰੀ ਸਤਿਗੁਰੂ ਜੀ ਦੇ ਪ੍ਰਭਾਵ ਨਾਲ ਲਖਾਂ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀਦੇ ਦੱਸੇ ਹੋਏ ਰਸਤੇ ਤੇ ਚਲਦੇ ਪ੍ਰਾਚੀਨ ਸਭਿਅਤਾ ਨੂੰ ਜੀਉਂਦਿਆਂ ਰਖੀ ਚਲੇ ਆ ਰਹੇ ਹਨ।

# ਰੁਤ ਬਸੰਤ ਆਈ ਹੈ!

[ਸ੍ਰ. ਚਰਨ ਸਿੰਘ ਜੀਨਿਰਮਾਣ ਬੀ. ਏ. ਗਿਆਨੀ, ਸਹਾਰਨ ਪੁਰ

ਫੁਲ ਟਹਿਕਨ, ਕਲੀਆਂ ਮੁਸਕਾਵਨ,
ਰੁਤ ਬਸੰਤ ਹੈ ਆਈ!

ਪਤਝੜ ਨੇ ਅਜ ਚੁਕ ਲਏ ਡੇਰੇ!
ਹਾਸਾ, ਖੇੜਾ, ਚਾਰ ਚੁਫੇਰੇ!
ਦਿਤਾ ਇਹ ਪੈਗਾਮ ਫੁਲੇਰੇ!
ਗਾਵੇ ਅਜ ਬਸੰਤੀ ਨਗਮੇ;
ਦਾਤੇ ਆਸ ਪੁਜਾਈ!
ਫੁਲ ਟਹਿਕਨ, ਕਲੀਆਂ, ਮੁਸਕਾਵਨ,
ਰੁਤ ਬਸੰਤ ਹੈ ਆਈ!

ਪੁੰਗਰ ਗਈ ਅਜ ਡਾਲੀ ਡਾਲੀ!
ਖੁਸ਼ ਜਾਪੇ ਅਜ ਬਾਗ ਦਾ ਮਾਲੀ!
ਨਰ ਨਾਰਾਂ ਨੂੰ ਚੜ੍ਹ ਗਈ ਲਾਲੀ!
ਪਾਲਾ ਮੁਕਿਆ, ਹਰ ਸ਼ੈ ਅੰਦਰ,
ਅਜ ਤਾਜ਼ਗੀ ਆਈ!
ਫੁਲ ਟਹਿਕਨ, ਕਲੀਆਂ ਮੁਸਕਾਵਨ
ਰੁਤ ਬਸੰਤ ਹੈ ਆਈ!

ਪਰ ਬ੍ਰਿਹਨ ਅਜ ਔਂਸੀਆਂ ਪਾਵੇ!
ਨਾ ਕੁਝ ਪੀਵੇ, ਨਾ ਕੁਝ ਖਾਵੇ!
ਬਾਝ ਪੀਆ ਉਹ ਨੂੰ ਕੁਝ ਨਾ ਭਾਵੇ!
ਨਾਲ ਦੀਆਂ ਪਈਆਂ ਖਿੜ ਖਿੜ ਹਸਣ,
ਪਰ ਨਾ ਉਹ ਮੁਸਕਾਈ!
ਫੁਲ ਟਹਿਕਨ, ਕਲੀਆਂ ਮੁਸਕਾਵਨ,
ਰੁਤ ਬਸੰਤ ਹੈ ਆਈ!

# ਗੁਲਾਮੀ ਦੀ ਕਾਲੀ ਰਾਤ ਵਿਚ

## ਚਮਕਣ ਵਾਲਾ ਆਜ਼ਾਦੀ ਦਾ ਸਤਾਰਾ

[ਗਿਆਨੀ ਹੀਰਾ ਸਿੰਘ ਜੀ 'ਦਰਦ' ਜਲੰਧਰ

ਸੰ: ੧੮੪੯ ਈਸਵੀ ਵਿਚ ਸਿਖ ਰਾਜ ਨੂੰ ਖਤਮ ਕਰਕੇ ਅੰਗਰੇਜ਼ ਨੇ ਪੰਜਾਬ ਉਤੇ ਪੂਰਨ ਤੌਰ ਤੇ ਕਬਜ਼ਾ ਕਰ ਲਿਆ। ਜਿਸ ਤਰਾਂ ਕਈ ਸਿਖ ਸਰਦਾਰਾਂ ਅਤੇ ਡੋਗਰਾ ਜੁੰਡਲੀ ਨੇ ਆਪ- ਣੀਆਂ ਖੁਦਗਰਜ਼ੀਆਂ ਦੀ ਖਾਤਰ ਘਰੋਗੀ ਜੁਧ ਛੇੜਿਆ ਅਤੇ ਗਦਾਰੀਆਂ ਤੇ ਦੇਸ਼ ਘਾਤ ਕਰਕੇ ਪੰਜਾਬ ਨੂੰ ਅੰਗਰੇਜ਼ਾਂ ਦਾ ਗੁਲਾਮ ਬਨਾਣ ਵਿਚ ਸਹਾਇਤਾ ਕੀਤੀ ਅਤੇ ਜਿਸਤਰਾਂ ਅੰਗਰੇਜ਼ ਨੇ ਆਪਣੀਆਂ ਸਾਮਰਾਜੀ ਗਰਜ਼ਾਂ ਪੂਰੀਆਂ ਕਰਨ ਲਈ ਮਹਾਰਾਜ ਦਲੀਪਸਿੰਘ ਨਾਲ ਕੀਤੇ ਅਹਿਦ ਨਾਮਿਆਂ ਦਾ ਰਦੀ ਕਾਗਜ਼ ਦੇ ਟੁਕੜੇ ਜਿਨਾ ਮੁਲ ਨਾ ਪਾਇਆ ਅਤੇ ਪੰਜਾਬ ਉਤੇ ਧਕੇਸ਼ਾਹੀ ਨਾਲ ਕਬਜ਼ਾ ਕਰਕੇ ਗਦਾਰਾਂ ਨੂੰ ਜਗੀਰਾਂ ਤੇ ਅਹੁਦੇ ਦੇਕੇ ਵਡਿਆਉਣਾ ਅਣਖੀਲੇ ਸਰਦਾਰਾਂਨੂੰ ਕੁਚਲਨਾ ਤੇ ਆਮ ਪੰਜਾਬੀ ਜਨਤਾ ਨੂੰ ਲੁਟਨਾ ਸ਼ੁਰੂ ਕਰ ਦਿਤਾ, ਇਹ ਡਾਢੀ ਦੁਖਾਂਤ ਕਹਾਣੀ ਕਿਸੇ ਤੋਂ ਭਲੀ ਨਹੀਂ।

ਇਸ ਘਟਨਾ ਤੋਂ ੮ ਵਰ੍ਹੇ ਮਗਰੋਂ ਸੰਨ ਸਤ- ਵੰਜਾ ਵਿਚ ਅੰਗਰੇਜ਼ਾਂ ਦਾ ਭਾਰਤ ਵਿਚੋਂ ਬਿਸ- ਤਰਾ ਗੋਲ ਕਰਨ ਲਈ ਸ਼ਸਤ੍ਰ ਬਧ ਅਜ਼ਾਦੀ ਦਾ ਜੁਧ ਸ਼ੁਰੂ ਹੋ ਗਿਆ। ਜਿਸਨੂੰ ਅੰਗੇਜ਼ ਨੇ 'ਗਦਰ' ਨਾਂ ਨਾਲ ਯਾਦ ਕੀਤਾ। ਭਾਂਵੇਂ ਇਸ ਵਿੱਚ ਅੰਗ੍ਰੇਜ਼ਾਂ ਦਾ ਜਾਨੀ ਤੇ ਮਾਲੀ ਭਾਰੀ ਨੁਕ- ਸਾਨ ਹੋਇਆ ਤੇ ਉਨ੍ਹਾਂ ਦੇ ਪੈਰ ਉਖੜਦੇ ਉਖੜਦੇ ਮਸਾਂ ਬਚੇ ਪਰ ਕਈ ਕਾਰਨਾਂ ਕਰਕੇ ਇਹ ਗਦਰ ਫੇਹਲ ਹੋ ਗਿਆ। ਅਤੇ ਜਿਤ ਦੇ ਹੰਕਾਰ ਵਿੱਚ ਮਸਤ ਹੋਏ ਅੰਗ੍ਰੇਜ਼ਾਂ ਨੇ ਲੋਕਾਂ ਉਤੇ ਅਕਿਹ ਜ਼ੁਲਮ ਢਾਹਕੇ ਚੰਗੀ ਤਰ੍ਹਾਂ ਨਪੀੜਨਾਂ ਸ਼ੁਰੂ ਕਰ ਦਿਤਾ।

ਇਨ੍ਹਾਂ ਦੋ ਮਹਾਨ ਇਤਿਹਾਸਕ ਘਟਨਾਵਾਂ ਨੇ ਪੰਜਾਬ ਵਿੱਚ ਮਾਯੂਸੀ ਤੇ ਨਿਰਾਸਤਾ ਦੀ ਕਾਲੀ ਰਾਤ ਪਾਈ ਹੋਈ ਸੀ। ਲੋਕੀਂ ਸ਼ਾਹਮੁਹੰਮਦ ਦੀਆਂ ਇਹ ਤੁਕਾਂ:–

"ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ  
ਫੌਜਾਂ ਜਿਤ ਕੇ ਅੰਤ ਨੂੰ ਹਾਰੀਆਂ ਜੀ।"

ਅਤੇ–"ਖੁਸ਼ੀ ਵਸਣ ਹਿੰਦੂ ਮੁਸਲਮਾਣ ਦੋਵੇਂ  
ਸਿਰ ਦੋਹਾਂ ਦੇ ਉਤੇ ਆਫਾਤ ਆਈ।  
ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ  
ਕੱਦੀ ਨਹੀਂ ਸੀ ਤੀਸਰੀ ਜਾਤ ਆਈ।"

ਨੂੰ ਵੈਣ ਪਾ ਪਾ ਕੇ ਪੜ੍ਹਦੇ ਅਤੇ ਸਿਖ ਰਾਜ ਤੇ ਪੰਜਾਬ ਨਾਲ ਗ਼ਦਾਰੀ ਕਰਨ ਵਾਲਿਆਂ ਉਤੇ ਲਾਹਣਤਾਂ ਪਾਂਦੇ ਸਨ। ਓਸੇ ਹੀ ਸਮੇਂ ਵਿੱਚ ਕਾਲੀ ਬੋਲੀ ਰਾਤ ਵਿੱਚ ਪੰਜਾਬ ਦੇ ਅਕਾਸ਼ ਉਤੇ ਇਕ ਚਮਕਦਾਰ ਤਾਰਾ ਲਿਸ਼ਕ ਪਿਆ। ਜਿਸਦ ਚਮਕ ਦਮਕ ਨੇ ਰਾਜਸੀ ਤੇ ਸਮਾਜਕਗਿਰਾਵਟਤੇ ਮਾਯੂਸੀ ਵਿੱਚ ਭਟਕ ਰਹੇ ਲੋਕਾਂ ਦਾਧਿਆਨਆਪਣੇ ਵੱਲ ਖਿਚ ਲਿਆ। ਇਹ ਚਮਕਦਾਰ ਤਾਰਾ ਸੀ, ਸ੍ਰੀ ਬਾਬਾ ਰਾਮ ਸਿੰਘ ਜੀ ਨਾਮਧਾਰੀ। ਜਿਸਨੂੰ ਨਾਮਧਾਰੀ ਆਪਣਾਂ ਸਤਿਗੁਰੂ ਕਹਿੰਦੇ ਹਨ ਅਤੇ ਦੇਸ਼ ਭਗਤ ਜਿਸਨੂੰ ਗੁਲਾਮੀ ਦੀ ਕਾਲੀ ਰਾਤ ਵਿੱਚ ਅਜ਼ਾਦੀ ਦੀ ਲਟ ਲਟ ਬਲਦੀ ਜੋਤ ਕਹਿੰਦੇ ਹਨ!

ਬਾਬਾ ਰਾਮ ਸਿੰਘ ਜੀ ਦਾ ਜਨਮ ਫਰਵਰੀ ਸੰ: ੧੮੧੬ ਈ: ਵਿੱਚ ਬਸੰਤ ਪੰਚਮੀ ਵਾਲੇ ਦਿਨ ਭੈਣੀ ਸਾਹਿਬ ਜਿਲਾ ਲੁਧਿਆਣਾਂ ਵਿੱਚ ਹੋਇਆ ਸੀ। ਇਨ੍ਹਾਂ ਦਾ ਜਨਮ ਕਿਰਤੀ ਸ੍ਰੇਣੀ ਵਿਚੋਂ ਹੋਇਆ ਸੀ, ਜਿਸ ਕਰਕੇ ਇਨ੍ਹਾਂ ਦੇ ਹਿਰਦੇ ਵਿੱਚ ਧਰਮ–ਕਿਰਤ ਦੀ ਅਣਖ ਚਮਕ ਰਹੀ ਸੀ। ਉਨ੍ਹਾਂ ਦਾ ਜੀਵਨ ਪੜ੍ਹਨ ਤੋਂ ਸਾਫ ਪਤਾ ਲਗਦਾ ਹੈ ਕਿ

ਨਾ ਕੇਵਲ ਪੰਜਾਬ ਉਤੇ ਬਲਕਿ ਸਾਰੇ ਭਾਰਤ ਉਤੇ ਅੰਗ੍ਰੇਜ਼ੀ ਕਬਜ਼ਾ ਹੋ ਜਾਣ ਤੇ ਉਨ੍ਹਾਂ ਦੇ ਬਲਵਾਨ ਫੌਜੀ,ਸ਼ਸਤ੍ਰੀ ਤੇ ਰਾਜਸੀ ਤਾਕਤ ਵੇਖਕੇ ਸ੍ਰੀ ਬਾਬਾ ਰਾਮ ਸਿੰਘ ਜੀ ਦੇ ਦਿਲ ਵਿਚ ਰਤਾ ਨਿਰਾਸਤਾ ਨਹੀਂ ਆਈ ਸੀ। ਉਨ੍ਹਾਂ ਨੂੰ ਸਚ ਤੇ ਨਿਆਂ ਉਤੇ ਪੂਰਨ ਭਰੋਸਾ ਸੀ ਅਤੇ ਉਹਨਾਂ ਨੂੰ ਦ੍ਰਿੜ ਨਿਸਚਾ ਸੀ ਕਿ ਪੰਜਾਬ ਸਦਾ ਇਸ ਧਕੇਸ਼ਾਹੀਦਾ ਗੁਲਾਮ ਨਹੀਂ ਰਹਿ ਸਕਦਾ ਅਤੇਅੰਗਰੇਜ਼ਾਂ ਦਾ ਧਕੇ ਸ਼ਾਹੀ ਰਾਜ ਇਥੋਂ ਖਤਮ ਕੀਤਾ ਜਾ ਸਕਦਾ ਹੈ। ਇਸੇ ਭਰੋਸੇ ਦੇ ਅਧਾਰ ਤੇ ਉਹਨਾਂ ਨੇ ਸਚ ਦਾ ਪ੍ਰਕਾਸ਼ ਕਰਨ ਵਾਲੀ, ਲੋਕਾਂ ਦੀ ਨਿਰਾਸਤਾ ਤੇ ਬੇਦਿਲੀ ਖਤਮ ਕਰਕੇ ਆਜ਼ਾਦੀ ਤੇ ਕੁਰਬਾਨੀ ਲਈ ਮੈਦਾਨ ਵਿਚ ਉਤਾਰਨ ਵਾਲੀ ਧਰਮ ਦੀ ਮਸ਼ਅਲ ਹਥ ਵਿਚ ਲੈ ਲਈ ਤੇ ਪੰਜਾਬ ਵਿਚ ਪਿੰਡ ਪਿੰਡ ਫਿਰ ਕੇ ਜਾਗ੍ਰਤੀ ਪੈਦਾ ਕਰਨੀ ਸ਼ੁਰੂ ਕਰਦਿਤੀ।

ਭਾਈ ਮੂਲ ਸਿੰਘ ਜੀ ਗਰਮੂਲਾ ਵਾਲੇ ਨੇ, ਜਿਹੜੇ ੧੯੪੦ ਵਿਚ ਸੌ ਵਰ੍ਹੇ ਤੋਂ ਉਪਰ ਦੇ ਸਨ, ਮੈਨੂੰ ਇਕ ਵੇਰਾਂ ਦਸਿਆ ਸੀ ਕਿ ਉਨ੍ਹਾਂ ਨੇ ਬਾਬਾ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਸਨ ਉਹ ਬੜੇ ਚੁਸਤ ਦਲੇਰ ਤੇਉਤਸ਼ਾਹੀ ਸਨ।ਕਹਿੰਦੇ ਹੁੰਦੇ ਸਨ, ਖਾਲਸਾ ਜੀ ਤਿਆਰ ਬਰ ਤਿਆਰ ਰਹੋ ਉਹ ਸਮਾ ਛੇਤੀ ਔਣ ਵਾਲਾ ਹੈ ਜਦੋਂ ਕਿ ਪੰਜਾਬ ਅਜ਼ਾਦ ਹੋ ਜਾਏਗਾ।ਆਪਦੇ ਪ੍ਰੋਗਰਾਮ ਤੋਂ ਸਾਫ ਜ਼ਾਹਰ ਹੈ ਕਿ ਆਪ ਦੇ ਦਿਲ ਵਿਚ ਅੰਗ੍ਰੇਜ਼ੀ ਰਾਜ ਵਿਰੁਧ ਬੜੀ ਨਫ਼ਰਤ ਸੀ। ਆਪ ਨੇ ਅੰਗਰੇਜ਼ੀ ਰਾਜ ਅਦਾਲਤਾਂ, ਅੰਗ੍ਰੇਜ਼ੀ ਤਾਲੀਮ ਤੇ ਅੰਗ੍ਰੇਜ਼ੀ ਸਭਿਤਾ ਦਾ ਹੀ ਇਕਤਰਾਂ ਬਾਈਕਾਟ ਕੀਤਾ ਹੋਇਆ ਸੀ। ਆਪ ਲੋਕਾਂ ਨੂੰ ਸਾਦਾ ਰਹਿਣ, ਸਰੀਰ ਨੂੰ ਬਲਵਾਨ ਬਨਾਣ, ਪੰਚੈਤਾਂ ਬਣਾਕੇ ਆਪਣੇ ਫੈਸਲੇ ਆਪ ਕਰਨ, ਸ਼ਰਾਬ ਤੇ ਮਾਸ ਦਾ ਤਿਆਗ ਕਰਨ,ਗੁਰਮੁਖੀ ਵਿਦਿਆ ਪੜ੍ਹਨ, ਧਰਮ ਕਿਰਤ ਕਰਨ, ਲੋਕਾਂ ਦੀ ਸੇਵਾ ਤੇ ਸਹਾਇਤਾ ਕਰਨ ਤੇ ਗਊ ਰਖਿਆ ਕਰਨ ਦਾ ਉਪਦੇਸ਼ ਦੇਂਦੇ ਸਨ। ਆਪ ਬੜੇ ਸੋਝੀਵਾਨ ਜਥੇਬੰਦਕ ਸਨ। ਆਪ ਨੇ ਵਖ ਵਖ ਇਲਾਕੇ ਵੰਡਕੇ ਆਪਣੇ ਇਤਬਾਰੀ ਸੂਬੇ ਮਿਥ ਦਿਤੇ ਸਨ। ਆਪਦੇ ਉਤ-ਸ਼ਾਹ ਭਰਪੂਰ ਉਪਦੇਸ਼ ਤੇ ਜੋਸ਼ੀਲੇ ਤੇ ਫੁਰਤੀਲੇ ਜੀਵਨ ਨੇ ਪੰਜਾਬ ਵਾਸੀ ਲੋਕਾਂ ਨੂੰ ਆਪਣੇ ਵਲ ਚਮਕ ਪਥਰ ਵਾਂਗ ਖਿਚ ਲਿਆ। ਪਰ ਦੂਜੇ ਪਾਸੇ ਗਦਰ ਦੀਆਂ ਘਟਨਾਵਾਂ ਤੋਂ ਡਰੀ ਹੋਈ ਹਕੂਮਤ ਦਾ ਵੀ ਆਪ ਦੀਆਂ ਸਰਗਰਮੀਆਂ ਨੇ ਧਿਆਨ ਖਿਚ ਲਿਆ। ਖੁਫੀਆ ਪੁਲਸ ਵਲੋਂ ਝੂਠੀਆਂ ਸਚੀਆਂ ਰਪੋਟਾਂ ਹੋਣੀਆਂ ਸ਼ੁਰੂ ਹੋ ਗਈਆਂ ਪਰ ਨਾਮਧਾਰੀ ਲਹਿਰ ਦਿਨੋ ਦਿਨ ਜਥੇਬੰਦ ਹੁੰਦੀ ਤੇ ਵਧਦੀ ਗਈ।

ਅੰਮ੍ਰਿਤਸਰ ਵਿਚ ਕੁਝ ਬੁਚੜਾਂ ਦੇ ਕਤਲ ਕੀਤੇ ਜਾਣ ਅਤੇ ਫਿਰ ਮਲੇਰਕੋਟਲਾ ਵਿਚ ਕੁਝ ਬੁਚੜਾਂ ਦੇ ਕਤਲ ਦੇ ਮਗਰੋਂ ੧੭-੧੮ਜਨਵਰੀ ੧੮੭੨ ਨੂੰ ੬੬ ਨਾਮਧਾਰੀ ਸਿੰਘਾਂ ਨੂੰ ਬਿਨਾ ਮੁਕਦਮਾ ਚਲਾਏ ਤੋਪਾਂ ਅਗੇ ਉਡਾਏ ਜਾਣ ਮਗਰੋਂ ਬਾਬਾ ਰਾਮ ਸਿੰਘ ਜੀ ਨੂੰ ਸਣੇ ਕਈ ਸੂਬਿਆਂ ਦੇ ਗ੍ਰਿਫਤਾਰ ਕਰਕੇ ਜਲਾਵਤਨ ਕਰ ਦਿਤਾ ਗਿਆ। ਅਤੇ ਥਾਂ ਥਾਂ ਨਾਮਧਾਰੀਆਂ ਉਤੇ ਕਰੜੀ ਨਿਗਰਾਨੀ ਲਾਕੇ ਇਸ ਲਹਿਰ ਨੂੰ ਉਸ ਸਮੇਂ ਬੜੀ ਸਖਤੀ ਨਾਲ ਕੁਚਲ ਦਿਤਾ ਗਿਆ। ਪਰ ਬਾਬਾ ਰਾਮ ਸਿੰਘ ਜੀਤੇ ਹੋਰ ਕਈ ਨਾਮਧਾ-ਰੀਆਂ ਦੀਆਂ ਅਦੁਤੀ ਕੁਰਬਾਨੀਆਂ ਨੇ ਦੇਸ਼ ਦੀ ਆਜ਼ਾਦੀ ਦੀ ਜੇਹੜੀ ਜੋਤ ਜਗਾਈ ਸੀ ਉਹ ਬੁਝਣ ਵਾਲੀ ਨਹੀਂ ਸੀ। ਉਹ ਲੋਕਾਂ ਦੇ ਦਿਲਾਂ ਵਿਚ ਜਗਦੀ ਰਹੀ ਅਤੇ ਜਦੋਂ ਵੀਹਵੀਂ ਸਦੀਸਮੇ ਸਾਰੇ ਦੇਸ ਵਿਚ ਆਜ਼ਾਦੀ ਦਾ ਜਥੇਬੰਦ ਅੰਦੋਲਨ ਚਲਿਆ ਤਾਂ ਇਸ ਵਿਚ ਇਸ ਨੇ ਪੂਰਾ ਪੂਰਾ ਹਿਸਾ ਪਾਇਆ। ਬਾਬਾ ਰਾਮ ਸਿੰਘ ਜੀ ਦੇ ਪ੍ਰੋਗਰਾਮ ਤੇ ਉਸ ਸਮੇਂ ਇਸ ਲਹਿਰ ਦੇ ਸਫਲ ਨਾ ਹੋਣ ਦੀ ਪੜਚੋਲ ਕਰਨੀ ਬੜੀ ਇਤਹਾਸਕ ਮਹਾਨਤਾ ਰਖਦੀ ਹੈ। ਪਰ ਮੈਂ ਇਸ ਸਮੇਂ ਇਸ ਬਹਿਸ ਵਿਚ ਪੈਣਾ ਯੋਗ ਨਹੀਂ ਸਮਝਦਾ। ਮੈਂ ਤਾਂ ਅਜ ਸ੍ਰੀ ਬਾਬਾ ਰਾਮ ਸਿੰਘ ਜੀ ਦੇ ਜਨਮ ਦਿਨ ਉਤੇ ਉਹਨਾਂ ਦੇ ਚਰਨਾਂ ਵਿਚ ਬੜੇ ਪ੍ਰੇਮ ਤੇ ਇਨਕਲਾਬੀ ਸ਼ਰਧਾ ਨਾਲ ਇਹ ਚੰਦ ਅਖਰ

# ਮਲੇਰ ਕੋਟਲਾ ਦਾ ਸ਼ਹੀਦੀ ਮੇਲਾ

ਬਸੰਤ ਅੰਕ ਦੀਆਂ ਜ਼ਿਮੇਵਾਰੀਆਂ ਦੀ ਹੋਂਦ ਵਿਚ ਮੈਂ ਇੱਛਾ ਰਖਦਿਆਂ ਵੀ ਮਲੇਰ ਕੋਟਲੇ ਦੇ ਉਸ ਸ਼ਹੀਦੀ ਰੱਕੜ ਦੇ ਦਰਸ਼ਨ ਕਰਨੋਂ ਜਾਣ ਤੋਂ ਹਿਚਕਿਚਾਂਦਾ ਸਾਂ, ਜਿਸ ਨਾਲ ਦੀ ਪਵਿਤਰ ਤੇ ਸ਼ਹੀਦੀਆਂ ਦਾ ਉਚਾ ਸਬਕ ਦੇਣੀ ਧਰਤੀ ਸ਼ਾਇਦ ਹੋਰਹਿੰਦੁਸਤਾਨ ਵਿਚ ਨਾ ਹੋਵੇ, ਪ੍ਰੰਤੂਛੋਟੇ ਬਾਬਾ ਜੀ ਦਾ ਪੂਰੇ ਜ਼ੋਰ ਨਾਲ ਹੁਕਮ ਦੇਣਾ ਵੱਡੇ ਬਾਬਾ ਜੀ ਦਾ ਉਚੇਚਾ ਆਦਮੀ ਭੇਜਣਾ, ਮੈਨੂੰ ਮੇਰੀ ਅੰਦਰਲੀ ਇੱਛਾ ਵਿਚ ਹੀ ਸੁਖਾਵਾਂ ਹੋ ਮਿਲਿਆ ਅਤੇ ਇਕ ਦਿਨ ਤੇ ਰਾਤ ਦੇ ਸਫਰ ਬਾਦ ਮੈਂ ਮਲੇਰ ਕੋਟਲੇ ਅਪੜਿਆ।

ਜਿਵੇਂ ਮੈਂ ਸੋਚਦਾਸਾਂ, ਓਵੇਂਹੀ ਮਲੇਰ ਕੋਟਲੇ ਤੋਂ ਪੂਰਬ-ਉਤਰ ਪਾਸੇ ਬੜੀ ਖੁਲੀ ਚੌੜੀ ਰੌੜ ਸੀ ਜਿਸਨੂੰ ਕੂਕਿਆਂ ਦਾ ਰਕੜ ਕਿਹਾ ਜਾਂਦਾ ਹੈ। ਪਰ ਸਦਕੇ ਜਾਈਏ ਸ੍ਰੀ ਬਾਬਾ ਜਗਜੀਤ ਸਿੰਘ ਜੀ ਦੇ ਜਿਨਾਂ ਆਪਣੇ ਕੁਝ ਦਿਨਾਂ ਦੇ ਲਗਾਤਾਰ ਅਣਥਕ ਜਤਨਾਂ ਨਾਲ ਨਾਮਧਾਰੀ ਸੰਗਤ ਤੇ ਹੋਰ ਦੇਸ਼ ਪ੍ਰੇਮੀ ਲੋਕਾਂ ਦੀ ਮਦਦ ਨਾਲ ਅਪਨੀ ਅਗਵਾਈ ਵਿਚ ੧੭-੧੮ ਜਨਵਰੀ ਵਾਲੇ ਦਿਨੀਂ ਇਸ ਰੱਕੜ ਨੂੰ ਇਕ ਪਵਿਤਰ ਕੈਂਪ ਦੀ ਸ਼ਕਲ ਦੇ ਦਿਤੀ। ਇਸ ਵਿਸ਼ਾਲ–ਰੌੜ ਵਿਚ ਰਾਤੋ ਰਾਤ ਹੀ ਤੰਬੂਆਂ ਤੰਬੋਟੀਆਂ ਦਾ ਸ਼ਹਿਰ ਉਸਰ ਗਿਆ। ਸ਼ਾਮਿਆਨੇ ਕਨਾਤਾਂ ਆਦਿ ਦੀ ਵਰਤੋਂ ਨਾਲ ਹਰ ਲੋੜੀਂਦੀ ਸਹੂਲਤ ਰਕੜ ਵਿਚ ਪੈਦਾ ਕਰ ਲਈ ਗਈ ਤੇ ਇਕ ਬੜੇ ਖੁਲੇ ਚੌੜੇ ਪਿੰਡਾਲ ਦਾ ਖੂਬਸੂਰਤ ਸਿਰਜਨਾਂ ਨੇ ਵਡੇ ਬਾਬਾ ਜੀ ਦੇ ਸ਼ੌਕਾਂ ਦਾ ਸੁਹਣਾ ਪ੍ਰਗਟਾਵਾ ਕੀਤਾ।

੧੧ ਵਜੇ ਦੇ ਕਰੀਬ ਸ੍ਰੀ ਸਤਿਗੁਰੂ ਜੀ ਛੋਟੇ ਬਾਬਾ ਜੀ ਅਤੇ ਸਤਿਗੁਰੂ ਨਿਵਾਜੇ ਹਜ਼ੂਰੀ ਸੇਵਕ ਆ ਗਏ। ਅਤੇ ਵਹਿੰਦਿਆਂ ੨ ਹੀ ਓੜਕਾਂ ਦੀ ਖਲਕਤ ਇਕੱਠੀ ਹੋ ਗਈ। ਆਪਣੇ ਸੂਬੇ ਦੇ ਐਮ. ਐਲ. ਏ., ਸਿਆਸੀ ਲੀਡਰ ਅਤੇ ਹੋਰ ਵਿਦਵਾਨ ਸਜਨ ਆਪੜ ਗਏ। ਇਲਾਕੇ ਦੇ ਨਾਮਧਾਰੀਆਂ ਤੋਂ ਬਿਨਾ ਦੂਰ ਦਰਾਜ਼ ਤੋਂ ਵੀ ਆਪਣੇ ਇਸ ਤੀਰਥ ਨੂੰ ਪਰਸਨ ਨਾਮਧਾਰੀ ਧਨੀ ਮਾਨੀ, ਗੁਣੀ ਗਿਆਨੀ ਅਤੇ ਸ਼ਰਧਾਲੂ ਜਨ ਪਹੁੰਚ ਗਏ।

੧੨ ਵਜੇ ਤੋਂ ਪਿੰਡਾਲ ਵਿਚ ਹੱਲੇ ਦਾ ਦੀਵਾਨ ਲਗ ਗਿਆ ਪਰ ਦੋ ਵਜੇ ਤੋਂ ਸ੍ਰੀ ਸਤਿ ਗੁਰੂ ਜੀ ਦੀ ਉਪਸਥਿਤੀ ਨਾਲ ਤਕਰੀਰਾਂ ਤੇ ਸ਼ਰਧਾਂਜਲੀਆਂ ਦਾ ਅਰੰਭ ਹੋ ਗਿਆ। ਹਾਜ਼ਰੀ ੪ ਹਜ਼ਾਰ ਦੇ ਏੜ ਗੇੜ ਸੀ। ਇਸ ਸ਼ਰਧਾਜਲੀ ਸਮਾਗਮ ਦੀ ਸਕੱਤਰੀ ਪੰਡਿਤ ਗੋਪਾਲ ਸਿੰਘ ਜੀ ਕਰ ਰਹੇ ਸਨ। ਬਾਹਰੋਂਆਏ ਉਚੇਚੇ ਅਤਿਥੀਆਂ ਨੇ ਨਾਮਧਾਰੀ ਮਾਨ ਮਰਯਾਦਾ ਅਤੇ ਸਤਿਗੁਰੂ ਜੀ ਨਾਲ ਸੰਗਤ ਦੇ ਪ੍ਰੇਮ ਨੂੰ ਤਕ ਕੇ ਅਤੇ ਸਤਿਗੁਰੂ ਜੀ ਦੇ ਬਚਨਾਂ ਤੋਂ ਬਹੁਤ ਪਰੇਰਨਾ ਲਈ। ਸ਼ਰਧਾਂਜਲੀ ਸਮਾਗਮ ਵਿਚ ਸ: ਪ੍ਰਤਾਪ ਸਿੰਘ ਜੀ ਕੈਰੋਂ ਮੁਖ ਮੰਤਰੀ ਪੰਜਾਬ, ਸ੍ਰੀ ਰਾਮ ਨਾਥ ਜੀ ਪ੍ਰਧਾਨਪੰਜਾਬੀ ਰਿਜਨਕਮੇਟੀ, ਸ੍ਰੀਅਬਦੁਲਗੁਫ਼ਾਰ ਖਾਂ ਸਾਹਿਬਐਮ. ਐਲ.ਏ. ਅੰਬਾਲਾ ਆਦਿ ਬਹੁਤ ਸਾਰੇ ਸਜਣਾਂ ਦੇ ਸਮਾਗਮ ਦੇ ਨਾਮ ਸੁਨੇਹੇ ਪਹੁੰਚੇ ਸ਼ਰਧਾਜਲੀ ਅਰਪਣ ਕਰਨਆਏ ਸਜਣਾਂ ਚੋਂ ਸ੍ਰੀ ਦਲੀਪ ਚੰਦ ਜੀ ਐਡਵੋਕੇਟ ਹਾਈ ਕੋਰਟ ਚੰਡੀ ਗੜ੍ਹ ਨੇ ਆਪਣੇ ਸ਼ਰਧਾ ਯੁਕਤ ਸ਼ਬਦਾਂ ਨਾਲ ਸ਼ਰਧਾਂਜਲੀਆਂ ਦਾ ਪਰਾਰੰਭ ਕੀਤਾ।

---

ਸ਼ਰਧਾਂਜਲੀ ਦੇ ਤੌਰ ਤੇ ਭੇਟਾ ਕਰਦਾ ਹਾਂ। ਕੌਮੀ ਆਜ਼ਾਦੀ ਦੇ ਘੋਲ ਵਿਚ ਹਿਸਾ ਲੈਂਦਿਆਂ ਬਾਬਾ ਰਾਮ ਸਿੰਘ ਜੀ ਦੀ ਅਦੁਤੀ ਕੁਰਬਾਨੀ ਮੈਨੂੰ ਸਦਾ ਹੀ ਉਤਸ਼ਾਹ ਦੇਂਦੀ ਤੇ ਅਗੇ ਵਧਣ ਲਈ ਪ੍ਰੇਰਦੀ ਰਹਿੰਦੀ ਸੀ। ਅਤੇ ਹੁਣ ਵੀ ਘੋੜੇ ਤੇ ਸਵਾਰ ਸੁੰਦਰ ਤੇ ਮਨ ਮੋਹਣੀ ਤਸਵੀਰ ਮੇਰੇ ਦਿਲ ਵਿਚ ਵਸਦੀ ਰਹਿੰਦੀ ਹੈ।

ਸ੍ਰੀ ਬਾਲੀ ਜੀ, ਐਡੀਟਰ 'ਟਰੀਬਿਊਨ' ਅੰਬਾਲਾ ਨੇ ਬੜੇ ਅਦਬ ਤੇ ਸ਼ਰਧਾ ਭਰਪੂਰਸ਼ਬਦਾਂ ਨਾਲ ਆਖਿਆ : ਜਿਹੜੀ ਵਿਚਾਰ ਧਾਰਾ ਗੁਰੂ ਰਾਮ ਸਿੰਘ ਜੀ ਨੇ ਭਾਰਤ ਵਿਚ ਪੈਦਾ ਕੀਤੀ ਜੇ ਉਹ ਨਾ ਹੁੰਦੀ ਤਾਂ ਅਸੀਂ ਜੋ ਅੱਜ ਅਜ਼ਾਦੀ ਮਾਣ ਰਹੇ ਹਾਂ ਇਹ ਨ ਪ੍ਰਾਪਤ ਕਰ ਸਕਦੇ। ਰਕੜ ਦੀ ਮਿੱਟੀ ਨੂੰ ਬੜੇ ਪਿਆਰ ਨਾਲ ਮੱਥੇ ਤੇ ਲਾਂਦਿਆਂ ਆਪ ਨੇ ਕਿਹਾ ਕਿ ਇਹ ਉਹ ਪਵਿਤਰ ਧੂੜੀ ਹੈ ਜੋ ਸਾਨੂੰ ਸਦਾ ਹੀ ਪਵਿਤਰ ਕਰਦੀ ਰਹੇਗੀ ਤੇ ਨਾਮਧਾਰੀ ਸ਼ਹੀਦਾਂ ਦਾ ਜ਼ਿਕਰ ਕਰਦਿਆਂ ਕਿਹੋ ਨੇ ਸਾਡੇ ਦੇਸ਼ ਨੂੰ ਧਰਮ ਅਤੇ ਆਜ਼ਾਦੀ ਦਿਵਾਣ ਵਾਲੇ ਮੋਢੀਆਂ ਚੋਂ ਨਾਮਧਾਰੀ ਸ਼ਹੀਦ ਹੀ ਸਨ। ਆਪਨੇ ਦੁਹ ਗੱਲਾਂ ਤੇ ਵਿਸ਼ੇਸ ਜ਼ੋਰ ਦਿਤਾ, ੧. ਹਿੰਦੂ ਸਿਖ ਦੀ ਨਾਇਤਫਾਕੀ ਪਾਣ ਵਾਲੇ ਧਰਮ ਦੂਖੀ ਅਤੇ ਦੇਸ਼ ਦੋਖੀ ਹਨ, ੨. ਦੇਸ਼ ਦੀ ਜਿਤੀ ਈ ਅਜ਼ਾਦੀ ਨੂੰ ਬਰਕਰਾਰ ਰਖਣਾ ਬਹੁਤ ਜ਼ਰੂਰੀ ਹੈ ਤੇ ਇਹ ਦੋਵੇਂ ਗੱਲਾਂ ਕਰਨ ਲਈ ੍ਰੀ ਸਤਿਗੁਰੂ ਜੀ ਦੇਸ਼ ਦੀ ਅਗਵਾਈ ਕਰਨ।

ਸ੍ਰੀ ਰਣਜੀਤ ਸਿੰਘ ਜੀ ਮਸਤਾਨਾ ਪਬਲ ਸਿਟੀ ਇਨਚਾਰਜ ਲੁਦਿਹਾਣਾ ਨੇ ਗਿਆਨੀ ਕਰਤਾਰ ਸਿੰਘ ਸਟਾਈਲ ਦੀ ਤਕਰੀਰ ਕਰਦਿਆਂ ਸ਼ਰਧਾਂਜਲੀ ਭੇਟ ਕੀਤੀ। ਬੜੇ ਮਿਣਵੇਂ ਤੋਲਵੇਂ ਸ਼ਬਦਾਂ ਤੇ ਠਰੰਮੇ ਨਾਲ ਬੋਲਦਿਆਂ ਅਪਨੇ ਪਿਛੋ-ਕੜ ਤੇ ਸ਼ਹਾਦਤ ਦੇ ਪਿਛੋਕੜ ਦਾ ਜ਼ਿਕਰ ਕਰ-ਦਿਆਂ ਆਖਿਆ : ਗਊ ਰਖਿਆ ਦੇ ਨਾਲ ਇਨ੍ਹਾਂ ਸ਼ਹੀਦਾਂ ਨੇ ਇਨਸਾਨੀਅਤ ਦੀ ਰਖਿਆ ਵੀ ਕੀਤੀ। ਸਿਰ ਪਿਆਂ ਹਰ ਕੋਈ ਸਹਿੰਦਾ ਹੈ ਪਰ ਭੱਜੀਜਾਂਦੀ ਮੌਤਨੂੰ ਜਫੀਆਂ ਪਾਣੀਆਂ ਨਾਮਧਾਰੀ ਸ਼ਹੀਦਾਂ ਦਾ ਹੀ ਕਰਤੱਵ ਸੀ। ਜੇ ਗੁਰੂ ਗੋਬਿੰਦ ਸਿੰਘ ਜੀ ਨੂੰ ਏਸ ਕਰਕੇ ਗੁਰੂ ਮੰਨਿਆਂ ਜਾਂਦਾ ਹੈ, ਕਿ ਉਹਨਾਂ ਦੇ ਅੰਮ੍ਰਿਤ ਨੇ ਬੰਦਿਆਂ ਨੂੰ ਗਿਦੜੋਂ ਸ਼ੇਰ ਬਣਾ ਦਿਤਾ ਤੇ ਲੜਨਾ ਮਰਨਾਂ ਸਿਖਾਇਆ ਤਾਂ ਇਸ ਗਲ ਤੋਂ ਕੌਣ ਇਨਕਾਰ ਕਰ ਸਕਦਾ ਹੈ ਕਿ ਗੁਰੂ ਰਾਮ ਸਿੰਘ ਜੀਦੇ ਸਿਖਾਂ ਨੇ ਇਹਨਾਂ ਤੋਂ ਅੰਮ੍ਰਿਤ ਪੀਕੇ ਹਸ ਹਸ ਤੋਪਾਂ ਅਗੇ ਮਰਨਾ ਪਰਵਾਨਿਆਂ ਸੀ।

ਬੀਬੀ ਸੀਤਾ ਪਾਠਕ (ਡਾ: ਕਾਲੀ ਚਰਨ ਦੀ ਭੈਣ ਜੀ,) ਪ੍ਰੋ: ਜੈ ਚੰਦਰ ਜੀ ਵਿਦਿਆਲੰਕਾਰ ਸ੍ਰੀ ਮਦਨ ਮੋਹਨ ਚੋਪੜਾ ਮਲੇਰ ਕੋਟਲਾ ਅਤੇ ਹਰੀਕਾ ਜੈਨਰਲ ਗੁਰਦਿਆਲ ਸਿੰਘ ਜੀ ਨੇ ਬੜੇ ਅਸਰ ਭਰਪੂਰ ਸ਼ਬਦਾਂ ਨਾਲ ਆਪਣੇ ਮਨੋਭਾਵ ਪਰਗਟ ਕੀਤੇ। ਉਪਰੰਤ ੪ ਵਜੇ ਸ੍ਰੀ ਸਤਿਗੁਰੂ ਜੀ ਨੇ ਆਪਣੇ ਅੰਮ੍ਰਿਤ ਉਪਦੇਸ਼ ਨਾਲ ਨਿਹਾਲ ਕੀਤਾ। ਸਤਿਗੁਰੂ ਜੀ ਨੇ ਆਪਣੇ ਦੇਸ਼ ਦੇ ਰਵਾ-ਇਤੀ ਰੂਹਾਨੀ ਹੋਣ ਦੇ ਅਰੰਭ ਤੋਂ ਲੈਕੇ ਅਨੇਕ ਵਿਸ਼ਿਆਂ ਨੂੰ ਛੂਹਦਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ, ਸ਼ਹੀਦਾਂ ਦੀ ਅਦੁਤੀ ਕੁਰਬਾਨੀ,ਪਿਛੇ ਨਾਮਧਾਰੀਆਂ ਦੇ ਆਪਾ ਵਾਰੂ ਤਿਆਗ, ਗਊ ਰਖਿਆ ਦੀ ਮਹਾਨਤਾ, ਸੰਭਾਲ ਅਤੇ ਇਸਦੀ ਉਨਤੀ ਬਾਰੇ ਆਪਣੀਆਂ ਤਜਵੀਜ਼ਾਂ ਦੇਸ਼ ਅਤੇ ਆਈਪਬਲਿਕ ਸੌਂਹੇ ਰਖੀਆਂ।ਆਪ ਨੇ ਦਸਿਆ ਕਿਗਊ ਰਖਿਆ ਵਲੋਂ ਹਿੰਦੂ ਅਤੇ ਸਿਖ ਦੋਵੇਂ ਹੀ ਬੇ ਧਿਆਨੇ ਹਨ ਅਤੇ ਹਰ ਪਾਸਿਓਂ ਗਊ-ਧਨ ਵਪਾਰ ਦਾ ਸ਼ਿਕਾਰ ਹੋ ਰਿਹਾ ਹੈ।

ਅੰਤ ਵਿੱਚ ਆਪ ਨੇ ਹਿੰਦੂ ਸਿਖ ਏਕਤਾ ਉਤੇ ਆਪਣੇ ਵਿਚਾਰ ਜ਼ਾਹਰ ਕਰਦਿਆਂ ਸੂਬੇ ਦੇ ਲੋਕਾਂ ਨੂੰ ਤਲਖ ਮਹਾਉਲ ਪੈਦਾ ਕਰਨੋ ਰੁਕੇ ਰਹਿਣ ਦੀ ਅਪੀਲ ਕੀਤੀ ਤੇ ਜ਼ੋਰ ਦਿਤਾ ਕਿ ਸਮਾ ਉਸ ਨਾਜ਼ਕ ਦੌਰ ਵਿਚੋਂ ਲੰਘ ਰਿਹਾ ਹੈ, ਜਿਸਦੀ ਅਗੇ ਇਤਿਹਾਸ ਵਿੱਚ ਮਿਸਾਲ ਨਹੀਂ ਮਿਲਦੀ ਸੋ ਪਰਸਪਰ ਝਗੜੇ ਬਖੇੜੇ ਨਾ ਕਰਕੇ ਪ੍ਰੇਮ ਪੂਰਵਕ ਨਿਰਬਾਹ ਕੀਤਾ ਜਾਏ, ਦੇਸ਼ ਅਤੇ ਕੌਮ ਦਾ ਏਸੇ ਵਿਚ ਭਲਾ ਹੈ।

ਪੂਰਬ ਅਤੇ ਪਛਮ ਦੀ ਨੀਤੀ ਦਾ ਜ਼ਿਕਰ ਕਰਦਿਆਂ ਹਜ਼ੂਰ ਨੇ ਫਰਮਾਇਆ ਕਿ ਪਛਮ ਧਰਮ ਤੋਂ ਰਹਿਤ ਨੀਤੀ ਤੇ ਚਲਦਾ ਹੈ ਤੇ ਸਿਰਫ ਰੁਪੈ ਪੈਸੇ ਨੂੰ ਮੁਖ ਰਖਦਾ ਹੈ ਜਦੋਂ ਪੂਰਬ ਦੀ ਸਿਆਸਤ ਧਰਮ ਪ੍ਰਧਾਨ ਰਹੀ ਹੈ। ਪਰ ਹੁਣ ਏਥੇ ਵੀ ਧਰਮ ਨੂੰ ਥਾਂ ਰਹਿੰਦੀ ਨਹੀਂ ਲਗਦੀ ਅਤੇ ਆਪ ਨੇ ਕੁਲ ਲੁਕਾਈ ਨੂੰ ਆਪਣੇ ੨

ਧਰਮ ਵਿੱਚ ਨਿਸ਼ਠਾਵਾਨ ਹੁੰਦਿਆਂ ਹਰ ਰੋਜ਼ ੧ ਘੰਟਾ ਨਾਮ ਸਿਮਰਨ ਦਾ ਉਪਦੇਸ਼ ਦਿਤਾ। ਸਤਿਗੁਰੂ ਜੀ ਨੇ ਕੋਈ ਇਕ ਘੰਟਾ ਕਿਰਪਾ ਕੀਤੀ।

ਉਪਰੰਤ ਸ੍ਰੀ ਮਦਨ ਗੋਪਾਲ ਜੀ ਪ੍ਰਧਾਨ ਕਾਂਗਰਸ ਕਮੇਟੀ ਚੰਦੀ ਗੜ੍ਹ ਨੇ ਸਤਿਗੁਰੂ ਜੀ ਦੇ ਉਪਦੇਸ਼ ਤੋਂ ਪ੍ਰੇਰਿਤ ਹੋ ਦਿਲ ਟੁੰਬਵੇਂ ਲਫਜ਼ਾਂ ਨਾਲ ਸਤਿਗੁਰਾਂ ਨੂੰ ਅਪੀਲ ਕੀਤੀ ਕਿ ਆਪ ਜੀ ਸਿਰਫ ਨਾਮਧਾਰੀਆਂ ਨੂੰ ਨਹੀਂ ਸਗੋਂ ਸਾਰੇ ਭਾਰਤੀਆਂ ਲਈ ਉਪਦੇਸ਼ ਦਿਆ ਕਰਨ।

ਇਸ ਤੋਂ ਪਿਛੋਂ ਅਧੇ ਘੰਟੇ ਲਈ ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ ਖਜਾਨ ਸਿੰਘ ਜੀ ਦਾ ਰਚਵਾਂ ਕੀਰਤਨ ਹੋਇਆ। ਫਿਰ ਸ੍ਰ. ਜੋਗਿੰਦਰ ਸਿੰਘਜੀ ਬਾਜਵਾ, ਸ੍ਰ. ਅਜੀਤ ਸਿੰਘ ਜੀ ਸਰਹਦੀ ਐਮ. ਪੀ. ਤੇ ਸ੍ਰ. ਗੁਰਬਚਨ ਸਿੰਘ ਜੀਕਲਸੀਆਂ ਨੇਆਪਣੀਆਂ ਸ਼ਰਧਾਜਲੀਆਂ ਅਰਪਣਕੀਤੀਆਂ।

ਅਤੇ ਜਦੋਂ ਨਾਮਧਾਰੀ ਪੰਥ ਦੇ ਅਣਥਕ ਤੇ ਅਣਥਕ ਪਰਚਾਰਕ ਸੰਤ ਦੇਵਾ ਸਿੰਘ ਜੀ ਝਤਲੇ ਵਾਲਿਆਂ ਨੇ ਹਿਰਦੇ ਸਪਰਸ਼ੀ ਤਕਰੀਰ ਕਰਦਿਆਂ ਇਸ ਰਕੜ ਵਿੱਚ ਸ਼ਹੀਦਾਂ ਦੀ ਯਾਦ ਉਸਾਰਨ ਲਈ ਆਪਣੀ ਸਾਰੀ ਰਹਿੰਦੀ ਜ਼ਿੰਦਗੀ ਦੀ ਸੇਵਾ ਅਰਪਣ ਕੀਤੀ ਤਾਂ ਸਰੋਤਿਆਂ ਨੂੰ ਅਪਾਵਾਰੂ ਨਾਮਧਾਰੀਆਂ ਦਾ ਸੱਚਾ ਪਿਛੋਕੜ ਯਾਦ ਆਗਿਆ।

ਯਾਦ ਨਹੀਂ ਆਉਂਦਾ ਕਿ ਕਦੇ ਸਤਿਗੁਰੂ ਜੀ ਇਸ ਉਮਰੇ ਏਨਾ ਚਿਰ ਕਿਤੇ ਲਗਾਤਾਰ ਦੀਵਾਨ ਵਿੱਚ ਬੈਠੇ ਹੋਣ। ਹੁਣ ਸ੍ਰ. ਅਵਤਾਰ ਸਿੰਘ ਜੀ 'ਆਜ਼ਾਦ' ਨੇ ਕਾਵਿ ਮਈ ਅਤੇ ਭਾਵ ਭਰਪੂਰ ਸ਼ਬਦਾਂ ਨਾਲ ਸ਼ਹੀਦਾਂ ਨੂੰ ਸ਼ਰਧਾ ਦੇ ਫੁਲ ਭੇਟ ਕਰਦਿਆਂ ਕਿਹਾ ਕਿ ਨਾਮਧਾਰੀ ਸ਼ਹੀਦਾਂ ਨੇ ਨਾ ਸਿਰਫ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਰੋਸ਼ਨ ਕੀਤਾ ਬਲਕਿ ਸਪਸ਼ਟ ਕੀਤਾ ਕਿ ਸਿਖ ਓਨ੍ਹੀਵੀਂ ਸਦੀ ਵਿੱਚ ਵੀ ਅਗੇ ਵਾਂਗ ਹੀ ਸ਼ਹਾਦਤਾਂ ਦੇ ਸਕਦੇ ਹਨ।

ਸ੍ਰੀ ਕੇਹਰ ਸਿੰਘ ਜੀ ਚੱਕ ਸ੍ਰੀ ਲਾਜਪਤ ਰਾਇ ਜੀ ਮਾਸਟਰ ਚਰਨ ਜੀਤ ਸਿੰਘ ਜੀ, ਸ੍ਰੀ ਨਛਤਰ ਸਿੰਘ ਜੀ ਸ਼ਾਦ, ਪੰਡਿਤ ਹਰਿਭਗਵਾਨ ਜੀ ਮੋਦਗਿਲ ਗਿ. ਈਸ਼ਰਸਿੰਘਜੀ ਦਰਦ, ਬਿਸਰਾਮ ਸਿੰਘ ਜੀ ਅਤੇ ਵਰਿਆਮ ਜੀ ਮਸਤ ਨੇ ਬੜੇ ਟੁੰਬਵੇਂ ਸ਼ਬਦਾਂ ਵਿਚ ਲੋਕਾਈ ਨੂੰ ਪ੍ਰੇਰਣਾ ਤੇ ਸ਼ਹੀਦਾਂ ਨੂੰ ਨਮਸਕਾਰ ਕੀਤੀ।

ਤਕਰੀਰਾਂ ਦੇ ਹੁੰਦੇ ਕਰਦਿਆਂ ਡੂੰਘੀ ਸ਼ਾਮ ਪੈ ਗਈ ਤੇ ਫਿਰ ਕਵੀ ਦਰਬਾਰ ਜਾਰੀ ਹੋਗਿਆ। ਇਸ ਵਿਚ ਸ੍ਰੀ ਆਜ਼ਾਦ ਜੀ, ਗਜਰਾਜ ਜੀ, ਮਤਵਾਲਾ ਜੀ, ਗੁਰਚਰਨ ਰਾਮਪੁਰੀ ਜੀ, ਸਨਖਤਰਾ ਜੀ, ਸਾਰਸ ਜੀ, ਮਸਤ ਜੀ, ਹਿਸਟੋਰੀਅਨ ਜੀ ਕਿਹਰ ਸਿੰਘ ਜੀ ਆਦਿ ਅਨੇਕਾਂ ਸਜਣਾਂ ਨੇ ਭਾਗ ਲਿਆ।

ਅਤੇ ਮੈਂ ਆਪਣੀਆਂ ਪਿਛਲੀਆਂ ਜ਼ਿੰਮੇਵਾਰੀਆਂ ਨੂੰ ਪਛਾਣਦਾ ਰਾਤੀਂ ੧੦॥ ਵਜੇ ਦੀ ਗਡੀ ਲੈਕੇ ਮੁੜ ਜੀਵਨ ਨਗਰ ਨੂੰ ਚੱਲ ਪਿਆ। ੧੮ ਜਨਵਰੀ ਆਸਾ ਜੀ ਦੀ ਵਾਰ ਦੇ ਬਾਦ ਸ਼ਰਧਾਂਜਲੀ ਮੇਲੇ ਦੀ ਸਮਾਪਤੀ ਕੀਤੀ ਗਈ। ਇਹ ਆਸਾ ਦੀ ਵਾਰ ਦਾ ਕੀਰਤਨ ਸ਼ਹੀਦਾਂ ਨਮਿਤ ਸ੍ਰੀ ਮਾਨ ਸੰਤ ਦਲੀਪਸਿੰਘਜੀਸੰਤਨਗਰ ਦੇ ਜਥੇ ਨੇ ਕੀਤਾ ਜਿਸ ਵਿਚ ਕੋਈ ੧੦ ਸਰੀਰਾਂ ਨੇ ਉਚੇਚਾ ਦੁਆਬਿਓਂ ਆਕੇ ਭਾਗ ਲਿਆ।

ਆਈਆਂ ਸੰਗਤਾਂ ਲਈ ਤੇ ਹੋਰ ਲੋੜਵੰਦਾਂ ਲਈ ਲੰਗਰ ਪਾਣੀ ਆਦਿ ਦਾ ਇੰਤਜ਼ਾਮ ਬੜੇ ਅਮਨ ਨਾਲ ਚਲਦਾ ਰਿਹਾ। ਇਲਾਕੇ ਦੇ ਨਾਮਧਾਰੀਆਂ ਨੇ ਇਸ ਵਿਚ ਭਰਪੂਰ ਹਿਸਾ ਲਿਆ। ਸ੍ਰੀ ਬਾਬਾ ਜਗਜੀਤ ਸਿੰਘ ਜੀ ਬੜੇ ਚੰਗੇ ਜਥੇਬੰਦਕ ਦੇਰੂਪ ਵਿਚ ਸਾਹਵੇਂ ਆ ਰਹੇਹਨ ਮੈਨੂੰ ਅਫਸੋਸ ਹੈ ਕਿ ਸਾਡੀ ਜੁਦਾਈ ਦੀਆਂ ਘੜੀਆਂ ਵਿਚ ਉਹਨਾਂ ਸਜਨਾਂ ਦੇ ਨਾਂ ਨੋਟ ਨਹੀਂ ਹੋ ਸਕੇ ਜਿਨਾਂ ਨੇ ਵਿਸ਼ੇਸ਼ ਕਰਕੇ ਆਪਦੀ ਪ੍ਰਬੰਧ ਵਿਚ ਮਦਦ ਕੀਤੀ।

ਮੈਂ ਬਾਬਾ ਜੀ ਵਲੋਂ ਸਾਰੇ ਹੀ ਉਹਨਾਂ ਦੇ ਸਹਾਇਕਾਂ ਦਾ ਦਿਲੋਂ ਧਨਵਾਦੀ ਹਾਂ। ਜਿਨਾਂ ਨੇ

(ਬਾਕੀ ਦੇਖੋ ਸਫਾ ੧੧੩)

# ਕਾਵਿ ਗੁਲਜ਼ਾਰ

[ਜਸਵੰਤ ਸਿੰਘ ਜੀ ਵਿਰਕ

ਖਿੜੀ ਦਿਸੇ ਗੁਲਜ਼ਾਰ ਖੁਸ਼ੀ ਦਿਸੇ ਘਰ ਬਾਰ,ਗੌਣ ਗੀਤ ਨਰ ਨਾਰ ਕਿਉਂਕਿ ਆਈ ਏ ਬਸੰਤ ਅਜ।
ਕਲੀਆਂ ਨੇ ਟਹਿਕ ਟਹਿਕ,ਵਾਸ਼ਨਾ ਨੇ ਮਹਿਕ ੨, ਪੰਛੀਆਂ ਨੇ ਚਹਿਕ ਚਹਿਕ ਦਸਿਆ ਬਸੰਤਅਜ।
ਫੁਲ ਵਰਸਾਂਦੇ ਪਏ ਖੁਸ਼ੀਆਂ ਲੁਟਾਂਦੇ ਪਏ, ਹਰੀਰ ਗਾਂਦੇ ਪਏ ਸਭੀ ਦੇਵ ਦੰਤ ਅਜ।
ਜ਼ਿਲੇ ਲੁਧਿਆਣੇ ਵਿਚ, ਭੈਣੀ ਦੇ ਟਕਾਣੇ ਵਿਚ, ਬਾਢੀ ਦੇ ਘਰਾਣੇ ਵਿਚ ਆਏ ਮੇਰੇ ਕੰਤ ਅਜ।
ਸਧਰਾਂ ਪੁਜਾਈਆਂ ਹਰ, ਅਜ ਰੀਝਾਂ ਆਈਆਂ ਘਰ, ਸਦਾ ਕੌਰ ਮਾਤਾ ਘਰ ਆਏ ਭਗਵੰਤ ਅਜ।
ਮਿਹਰਵਾਨ ਹੋ ਖੁਦਾਇ ਸੁਰ ਸੋਧ ਨੂੰ ਸੁਧਾਇ, ਜਸਾ ਸਿੰਘ ਘਰ ਆਇ ਬਣ ਸੁਤਵੰਤ ਅਜ।
ਰੂਪ ਚੰਨ ਪੂਰਮਾ, ਰੋਹਬ ਸ਼ਾਨ ਘੂਰਮਾ, ਆਇਆ ਗੁਰੂ ਸੂਰਮਾਂ ਸਿਪਾਹੀ ਨਾਲੇ ਸੰਤ ਅਜ।
ਮਾਤ ਲੋਕ ਮੇਂ ਨਿਵਾਸ ਜਦ ਕੀਤਾ ਪ੍ਰਕਾਸ਼, ਚੜ੍ਹੇ ਸੂਰਜ ਪਚਾਸ ਹੋਈ ਰੋਸ਼ਨੀ ਬੇਅੰਤ ਅਜ।
ਗਊਆਂ ਦੀ ਆਜ਼ਾਦੀ ਨੂੰ, ਦੇਖਕੇ ਅਬਾਦੀ ਨੂੰ, ਸਿਖਾਣ ਸਚ ਵਾਦੀ ਨੂੰ ਨੇ ਆਏ ਰਘੂਵੰਤ ਅਜ।
ਮਲਾਹ ਬਨ ਆਵਨੇ ਦੀ ਹਰਮਨ ਭਾਵਨੇ ਦੀ, ਵਧਾਈ ਦੇਂਦਾ ਆਵਨੇ ਦੀ ਸ਼ੁਹਦਾ ਜਸਵੰਤਅਜ।

## ਧਰਤ ਸ਼ਹੀਦਾਂ ਦੀ ਬੋਲ ਦੀ

[ਵਲੋਂ ਗੁਰਚਰਨ ਸਿੰਘ ਜੀ "ਪੰਛੀ" ਪਿੱਥੋ

ਮੈਂ ਹਾਂ ਧਰਤ ਸ਼ਹੀਦਾਂ ਦੀ, ਮੇਰਾ ਸੁਣ ਜਾਈਂ ਇਕ ਬਿਆਨ।
ਜੀਹਦੇ ਉਤੇ ਤੁਰਿਆ ਜਾਵਨੈ ਇਹ ਸਮਝੀ ਨਾ ਇਕ ਮੈਦਾਨ।
ਏਥੇ ਮਾਵਾਂ ਦੇ ਚੰਨ ਛੁਪ ਗਏ, ਕਈ ਸੋਹਣੇ ਜੇਹੇ ਜੁਆਨ।
ਉਨਾਂ ਸੱਜ ਵਿਆਹੀਆਂ ਛਡੀਆਂ, ਕੁਲ ਛਡਿਆ ਖਾਣ ਹੰਢਾਣ।
ਹੱਥੀਂ ਬੰਨ੍ਹਕੇ ਗਾਨੇ ਮੌਤ ਦੇ, ਆਏ ਹੀਰ ਅਜ਼ਾਦੀ ਵਿਆਣ।
ਏਥੇ ਬੀੜੀਆਂ ਤੋਪਾਂ ਗੋਰਿਆਂ, ਲਗੇ ਉਨ੍ਹਾਂ ਤਾਈਂ ਉਡਾਣ।
ਜਦ ਚਲਦੇ ਗੋਲੇ ਤੋਪ ਦੇ, ਕੰਬ ਜਾਂਦੇ ਸੀ ਅਸਮਾਨ।
ਉਹ ਕਰਨ ਮਖੌਲਾਂ ਮੌਤ ਨੂੰ ਜਰਾ ਡੋਲੇ ਨਹੀਂ ਜੁਆਨ।
ਉਹ ਵਾਰੀ ਆਪੋ ਆਪਣੀ, ਹੱਸ ਹੱਸ ਸ਼ਹੀਦੀ ਪਾਣ।
ਆਖਰ ਲੱਖਾਂ ਘਾਲਾਂ ਘਾਲਕੇ, ਉਨ੍ਹਾਂ ਵਰ ਲਈ ਸੋਹਣੀ ਰਕਾਨ।
ਅਜ ਭਾਵੇਂ ਸੋਹਣੀਆਂ ਸੂਰਤਾਂ, ਕਿਸੇ ਪਾਸੇ ਨਜ਼ਰ ਨਾ ਆਨ।
ਪਰ ਵਾਂਗ ਸਿਤਾਰੇ ਜੱਗ ਤੇ ਨਾਉਂ ਉਨ੍ਹਾਂ ਦੇ ਚਮਕਾਣ।
ਹੋ ਕਠੇ ਦਾਨਸਮੰਦ ਜਦ ਏਥੇ ਜਸ ਵੀਰਾਂ ਦੇ ਗਾਣ।
ਓਦੋਂ ਆਕੇ ਏਥੇ ਸੋਹਣਿਆਂ ਜਰਾ ਵੇਖੀਂ ਏਹਦੀ ਸ਼ਾਨ।
ਅਜ ਉਨ੍ਹਾਂ ਵੀਰਾਂ ਦੇ ਸਦਕੇ, ਰਹੇ ਆਪਾਂ ਮੌਜਾਂ ਮਾਣ।
ਆ ਪੰਛੀ, ਧਰਤੀ ਪੂਜੀਏ, ਜਿਥੇ ਹੋਏ ਸਿੰਘ ਕੁਰਬਾਨ।

## ਗੀਤ

[ਸ਼੍ਰੀ ਤਾਰਾ ਸਿੰਘ ਜੀ 'ਬੇਦਰਦੀ' ਸਰਸਾ

ਫੇਰਾ ਇਕ ਵਾਰੀ ਦੇਸ਼ ਵਿਚ ਪਾ ਸਤਿਗੁਰ ਚੀਨੀ ਵਾਲਿਆ।
ਆਕੇ ਗ਼ਮਾਂ ਵਾਲੀ ਰਾਤ ਮੁਕਾ ਸਤਿਗੁਰ ਚੀਨੀ ਵਾਲਿਆ।

ਦੁਖੀ ਹੋਈ ਜਨਤਾ ਨੂੰ ਆਕੇ ਇਕ ਵਾਰ ਸੁਣ,
ਵਢੀ ਚੱਟੀ ਚੋਰੀ ਦਾ ਏ ਗਰਮ ਬਜ਼ਾਰ, ਸੁਣ,
ਆਕੇ ਸੱਚ ਵਾਲਾ ਚੰਦ ਚਮਕਾ ਸਤਿਗੁਰ ਚੀਨੀ ਵਾਲਿਆ।
ਮਾੜਿਆਂ ਤੇ ਧਕੇ ਧੋੜੇ ਤਕੜਿਆਂ ਦੇ ਚੱਲਦੇ,
ਅੱਜ ਬਣੇ ਚੌਧਰੀ ਧਰੋਹੀ ਸੀ ਜੋ ਕੱਲ ਦੇ,
ਦੁਧ–ਪਾਣੀ ਵੱਖ ਵੱਖ ਕਰਵਾ ਸਤਿਗੁਰ ਚੀਨੀ ਵਾਲਿਆ।
ਟੈਕਸਾਂ ਮੁਆਮਲਿਆਂ ਲੱਕ ਸਾਡੇ ਤੋੜੇ ਨੇ,
ਬਹੁਤਿਆਂ ਨੂੰ ਲੁੱਟੀਂ ਜਾਣ ਅਸਲੋਂ ਜੋ ਥੋੜੇ ਨੇ,
ਉਚੇ ਨੀਵਿਆਂ ਦਾ ਫ਼ਰਕ ਮਿਟਾ ਸਤਿਗੁਰ ਚੀਨੀ ਵਾਲਿਆ।
ਦੁਨੀਆਂ 'ਬੇਦਰਦੀ' ਦੇ ਫੇਰ ਵੱਸ ਪੈ ਗਈ,
ਐਟਮ ਉਸਰ ਰਹੇ ਤੇ ਜ਼ਿੰਦਗੀ ਹੈ ਢਹਿ ਰਹੀ,
ਚਿੱਟਾ ਝੰਡਾ ਅੱਜ ਫੇਰ ਝੁਲਾ ਸਤਿਗੁਰ ਚੀਨੀ ਵਾਲਿਆ।

[ਸ੍ਰੀ ਜਵਾਲਾ ਸਿੰਘ ਜੀ 'ਸੇਵਕ'

ਚੀਨੀ ਵਾਲਿਆ ਤੇਰਾ ਕਮਾਲ ਸੁਣਿਆ, ਜਿਸਦੇ ਨਾਲ ਤੂੰ ਨਜ਼ਰ ਮਿਲਾਂਵਦਾ ਸੀ।
ਉਸੇ ਘੜੀ ਘਰ ਬਾਰ ਪ੍ਰਵਾਰ ਛਡਦਾ, ਪੂਰਾ ਮਸਤ ਲਟਬੌਰਾ ਹੋ ਜਾਂਵਦਾ ਸੀ।
ਨਾਮ ਮੰਤਰ ਜਿਸਨੂੰ ਕੰਨ ਵਿਚ ਦੇਵੇਂ, ਤੂੰਹੇਂ ਤੂੰ ਯੋਗੀ ਹੋਇਆ ਗਾਂਵਦਾ ਸੀ।
ਲਾਇ ਚੌਂਕੜਾ ਰਟਦਾ ਨਾਮ ਤੇਰਾ, ਤੇਰੇ ਬਿਨਾ ਨਾ ਹੋਰ ਕੁਝ ਚ੍ਹਾਂਵਦਾ ਸੀ।
ਮਾੜੇ ਕੰਗਲਿਆਂ ਵਿਚ ਭੀ ਸ਼ਕਤ ਭਰ ਗਈ, ਦੇਸ਼ ਵਾਸਤੇ ਜਾਨਾਂ ਕੁਰਬਾਨ ਕਰਗਏ।
'ਸੇਵਕ' ਦਾਨੀ ਤੇ ਸੂਰਮੇ ਭਗਤ ਬਣਕੇ, ਪੰਥ ਕੂਕਾ ਨੂੰ ਰੌਸ਼ਨ ਜਹਾਨ ਕਰ ਗਏ।

[ਸ੍ਰੀ ਹਜ਼ਾਰਾ ਸਿੰਘ ਜੀ ਮਹਿਸਮਪੁਰੀ, ਸੰਤ ਨਗਰ

ਦੋਹਰਾ: ਘੁਮਿਆਰੀ ਹੈ ਰੋਂਵਦੀ ਲੈ ਕੇ ਉਭੇ ਸਾਹ।
ਪੁਤ ਇਕਲੌਤਾ ਮਰ ਗਿਆ, ਘੋੜਾ ਝੱਲੇ ਆ।

ਕੋਰੜਾ: ਰੋਂਦੀ ਘੁਮਿਆਰੀ ਨਹੀਂ ਬੰਨ੍ਹੇ ਧੀਰ ਜੀ, ਛਮਾ ਛਮ ਅਖੀਆਂ ਚੋਂ ਵਸੇ ਨੀਰ ਜੀ।
ਉਮਰ ਵਡੇਰੀ ਹੋਇਆ ਇਕੋ ਬਾਲ ਸੀ, ਕੇਹੀ ਕੀਤੀ ਸਾਈਆਂ ਤੂੰ ਮੇਰੇ ਨਾਲ ਸੀ।
ਵਜਿਆ ਕਲੇਜੇ ਵਿਚ ਡਾਢਾ ਤੀਰ ਜੀ, ਛਮਾ ਛਮ ਅਖੀਆਂ ਚੋਂ...........
ਪੁਤ ਨ ਬਈ ਮਰੇ ਯਾਰੋ ਕਿਸੇ ਵੈਰੀ ਦਾ, ਪੁਤ ਦਾ ਹੈ ਸੱਲ ਬੁਰਾ ਕਹਿਣਾ ਸੋਰੀ ਦਾ।
ਜਸਰਥ ਮੋਇਆਂ ਪੁਤੋਂ ਹੋ ਅਧੀਰ ਜੀ, ਛਮਾ ਛਮ ਅਖੀਆਂ ਚੋਂ...........

ਬੈਂਤ: ਮਰਿਆ ਪੁਤ ਲੈ ਸਤਿਗੁਰਾਂ ਪਾਸ ਪਹੁੰਚੀ, ਡਾਢੀ ਦੁਖੀ ਹੋ ਵੈਣ ਉਹ ਪਾਣ ਲਗੀ।
ਸੁਲਹ ਕੁਲ ਤੈਨੂੰ ਸਤਿਗੁਰ ਆਖਦੇ ਨੇ, ਮੇਰੀ ਜਿੰਦੜੀ ਮੇਰੇ ਤੋਂ ਜਾਣ ਲਗੀ।
ਕਿਰਪਾ ਕਰੋ ਬਾਬਾ ਇਹ ਨੂੰ ਕਰੋ ਜੀਉਂਦਾ, ਕਹਿੰਦੀ ਕਹਿੰਦੀ ਉਹ ਡਾਢੀ ਕੁਰਲਾਣਲਗੀ।
ਗੁਰਾਂ ਆਖਿਆ 'ਕਮਲੀਏ! ਭਜਨ ਕਰ ਤੂੰ, ਐਵੇਂ ਕਾਸਨੂੰ ਸ਼ੋਰ ਮਚਾਣ ਲਗੀ।
ਮੁਰਦਾ ਛੁਹਿਆ ਜਾਂ ਚਰਨਾਂ ਦੇ ਨਾਲ ਸਤਿਗੁਰ, ਵੇਖੋ ਜ਼ਿੰਦਗੀ ਪਰਤਕੇ ਆਣਲਗੀ।
ਮਾਈ ਖੁਸ਼ੀ ਹੋਈ ਲੋਕੀਂ ਚਰਜ ਹੋਏ, ਏਦਾਂ ਸਤਿਗੁਰੂ ਦੇ ਗੁਣ ਗਾਣ ਲਗੀ।
ਰਬਾ ਤੇਰੀਆਂ ਤੂੰ ਹੀ ਤੂੰ ਜਾਣਦਾ ਏਂ, ਖਉਰੇ ਮੇਰੇ ਲਈ ਆਇਓਂ ਅਵਤਾਰ ਸਤਿਗੁਰ।
ਮੈਨੂੰ ਦੁਨੀਆਂ ਚਿ ਤੂੰ ਹੀ ਤੂੰ ਰਖਿਆ ਏ, ਮੈਂ ਬਲਿਹਾਰ ਸਤਿਗੁਰ, ਮੈਂ ਬਲਿਹਾਰ ਸਤਿਗੁਰ।

# ਪ੍ਰੀਤੀ ਭੋਜਨ



੧੭ ਨਵੰਬਰ ਨੂੰ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਵਲੋਂ ਪਰਦੇਸੀ ਸ਼ਾਕਾਹਾਰੀਆਂ ਨੂੰ ਪ੍ਰੀਤੀ ਭੋਜਨ (ਇਕ ਪੰਗਤ)

# ਅੰਤਿਕਾ

ਚੰਗਾ ਹੁੰਦਾ ਜੇ ਅਸਾਂ ਆਦਿਕਾ ਵੀ ਲਿਖੀ ਹੁੰਦੀ, ਪਰ ਥੋੜੇ ਸਮੇਂ, ਜ਼ਿਆਦਾ ਕੰਮ ਤੇ ਹੋਰ ਮਜਬੂਰੀਆਂ ਨੇ ਮਸਾਂ ਏਨਾਂ ਥਾਂ ਛਡਿਆ ਹੈ ਕਿ ਅਸੀਂ ਕ੍ਰਿਤਗਯਤਾ ਲਈ ਅੰਤਉਤੇ ਹੀ ਏਹ ਚਾਰ ਸਤਰਾਂ ਲਿਖ ਸਕੇ ਹਾਂ।

ਇਹ ਸਤਰਾਂ ਪੜ੍ਹਨ ਤੋਂ ਪਹਿਲੋਂ ਆਪ ਸਾਰਾ ਅੰਕ ਪੜ੍ਹ ਚੁਕੇ ਹੋਵੇਗੇ ਤੇ ਆਪ ਨੇ ਸਾਡੀਨਾਕਾਮੀ ਜਾਂ ਕਾਮਯਾਬੀ ਨੂੰ ਆਪਣੀ ਪਰਖ ਸ਼ਕਤੀ ਦੇ ਅਧਾਰ ਤੇ ਫਰਮਾ ਦਿਤਾ ਹੋਵੇਗਾ, ਅਸੀਂ ਆਪਦੇ ਹਰੇਕ ਇਜ਼ਹਾਰ ਤੋਂ ਹੀ ਕੁਝ ਸਿਖਾਂਗੇ।

ਪਰ "ਸਤਿਜੁਗ" ਦੇ ਇਸ ਸਾਲਾਨਾ ਅੰਕ ਨੂੰ ਪ੍ਰਕਾਸ਼ਤ ਕਰਨਾ ਕੋਈ ਛੋਟਾ ਮੋਟਾ ਕੰਮ ਨਹੀਂ। ਅਸੀਂ ਪੂਰੀ ਤਰ੍ਹਾਂ ਸਮਝਦੇ ਹਾਂ ਕਿ ਸਾਥੋਂ ਅਨੇਕਾਂ ਉਕਾਈਆਂ ਹੋ ਗਈਆਂ ਹਨ, ਇਹ ਅੰਕ ਏਦੂੰ ਵੀ ਚੰਗਾ, ਪ੍ਰਖਤਾ ਮੈਟਰ ਤੇ ਵਧਰੇ ਛਬ ਨਾਲ ਪਰਕਾਸ਼ਤ ਹੋ ਸਕਦਾ ਸੀ,ਪਰ ਸਾਡੇ ਪ੍ਰੈਸ ਦਾ ਲੋੜੀਦੇ ਸ਼ਹਿਰਾਂ ਤੋਂ ਸੈਂਕੜੇ ਕੋਹਾਂ ਦੇ ਫਾਸਲੇ ਤੇ ਹੋਣਾ, ਸਾਡੀ ਆਪਣੀ ਨਾ ਤਜਰਬਾਕਾਰੀ ਤੇ ਕਈ ਇਕ ਹੋਰ ਕਾਰਨ ਸਾਨੂੰ ਤੁਹਾਡੇ ਸੁਆਦ ਦੇ ਬਰਾਬਰ ਨਹੀਂ ਕਰ ਸਕੇ।

ਤਾਂ ਵੀ ਇਹ ਅੰਕ ਆਪਣੇ ਆਪ ਵਿੱਚ ਇਕ ਘਟਨਾ ਹੈ, ਇਕ ਸ਼ਰਧਾਂਜਲੀ ਹੈ ਤੇ ਸਾਡੀ ਪਹੁੰਚ ਤੇ ਹਾਲਾਤ ਦੇ ਰੂਬਰੂ ਇਕ ਸਫਲ ਜਤਨ ਹੈ। ਇਸ ਵੇਰ ਦੇ ਅੰਕ ਨੇ ਅਨੇਕਾਂ ਲੇਖਕਾਂ ਤੋਂ ਆਪਣੀ ਸਮੱਗਰੀ ਪ੍ਰਾਪਤ ਕੀਤੀ ਹੈ। ਉਹਨਾਂ ਚੋਂ ਕੁਝ ਇਕ ਉਚ ਕੋਟੀ ਦੇ ਵਿਦਵਾਨ ਤੇ ਰੜ੍ਹੇ ਹੋਏ ਲੇਖਕ ਅਤੇ ਸਿਆਸਤਦਾਨ ਹਨ, ਜਿਨ੍ਹਾਂ ਨੇ ਸਾਡੀ ਤਹਿਰੀਕ ਨੂੰ ਪ੍ਰਾਪਤ ਵਾਕਫੀ ਅਤੇ ਆਪਣੇ ਆਪਣੇ ਨੁਕਤਾ ਨਜ਼ਰ ਤੋਂ ਪੇਸ਼ ਕੀਤਾ ਹੈ। ਆਸ਼ ਹੈ ਕਿ ਆਪ ਹਰ ਲੇਖਕ ਦੇ ਮਨੋ ਭਾਵਾਂ ਨੂੰ ਪੜ੍ਹਕੇ ਉਨ੍ਹਾਂ ਦੇ ਨੁਕਤੇ ਸਮਝ ਸਕੇ ਹੋਵੇਗੇ।

ਕ੍ਰਿਤਗਯਤਾ:

ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਜਿਨ੍ਹਾਂ ਨੇ ਬਸੰਤ ਦੀ ਪੰਚਮੀ ਨੂੰ ਪਰਗਟ ਹੋਕੇ ਸਾਡੇ ਲਈ ਇਸਨੂੰ ਸਦਾ ਤਿਉਹਾਰ ਵਿੱਚ ਬਦਲ ਦਿਤਾ ਹੈ, ਦੀ ਕ੍ਰਿਤਗਯਤਾ ਅਸੀਂ ਨਾਚੀਜ਼ ਕੀ ਅਦਾ ਕਰ ਸਕਦੇ ਹਾਂ, ਪਰ ਇਹ ਸ਼ਰਧਾ ਭਰੇ ਸੁਰੰਗੇ ਫੁਲਾਂ ਦਾ ਢੋਆ ਪੇਸ਼ ਕਰਦਿਆਂ ਸਚੇ ਮਨੋਂ ਅਰਜੋਈ ਕਰਦੇ ਹਾਂ ਕਿ ਸਾਨੂੰ ਤੇ ਸਾਡੇ ਦੇਸ ਵਾਸੀਆਂ ਨੂੰ ਇਸ ਯੋਗ ਕਰਨ ਕਿ ਅਸੀਂ ਪੂਰੀ ਤਰ੍ਹਾਂ ਆਪਦੀ ਘਾਲਣਾਂ ਤੇ ਕਰਨੀਆਂ ਨੂੰ ਸਮਝ ਸਕੀਏ ਤੇ ਉਹ ਦਿਨ ਵੀ ਆਵੇ ਜਦੋਂ ਭਾਰਤ ਦਾ ਹਰੇਕ ਵਾਸੀ ਆਪਦੇ ਨਾਮ ਤੇ ਬਸੰਤ ਪੰਚਮੀ ਵਾਲੇ ਦਿਨ ਘਿਓ ਦੇ ਦੀਵੇ ਜਗਾਕੇ, ਘਰ ਬਾਰ ਸਜਾਕੇ ਤੇ ਦੀਪ ਮਾਲਾਆਂ ਜਲਾਕੇ ਆਪ ਦੇ ਪਵਿਤਰ ਧਾਰਮਿਕ ਸਮਾਜਕ ਅਤੇ ਰਾਜਨੀਤਕ ਜਤਨਾਂ ਦੀ ਸ਼ਲਾਘਾ ਤੇ ਉਹਨਾਂ ਤੇ ਅਮਲ ਕਰੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਨ੍ਹਾਂ ਦੀ ਪ੍ਰੇਰਨਾ ਹੀ 'ਸਤਿਜੁਗ'ਦਾਆਧਾਰ ਹੈਦਾਸ਼ੁਕਰਾਨਾ ਅਦਾ ਕਰਨ ਲਈ ਕਿਹੜੇ ਲਫ਼ਜ਼ ਢੂੰਢੀਏ! ਆਪਦੀ ਕਿਰਪਾ ਭਰੀ ਦੇਖ ਰੇਖ "ਸਤਿਜੁਗ" ਨੂੰ ਉਹਨਾਂ ਸਾਰਿਆਂ ਔਖਿਆਂ ਰਾਹਾਂ ਤੇ ਪੇਚਦਾਰ ਹਾਲਾਤਾਂ ਚੋਂ ਬਚਾਕੇ ਲਈ ਜਾਂਦੀ ਹੈ ਜਿਹੜੇ ਹਾਲਾਤ ਕਿ ਕਈ ਵੇਰ ਸਮੇਂ ਦੇ ਪ੍ਰਭਾਵ ਕਰਕੇ ਸਾਡੇ ਉਤੇ ਹਾਵੀ ਹੋ ਜਾਂਦੇ ਹਨ।

---

(੧੧੦ ਸਫੇ ਦੀ ਬਾਕੀ)

ਚੰਗੇਰੇ ਜਤਨਾਂ ਨਾਲ ਇਸ ਸੋਗੀ ਰਕੜ ਨੂੰ ਸਿਖਿਆ ਭਰਪੂਰ ਯਾਦਾਂ ਦਾ ਮੰਡਪਬਣਾ ਦਿਤਾ।

ਇਸ ਮੇਲੇ ਨੂੰ ਤਕਿਆਂ ਏਹ ਯਕੀਨ ਕਰਨਾ ਕੋਈ ਅਨਹੋਣੀ ਗਲ ਨਹੀਂ ਕਿ ਏਥੇ ਕਦੀ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਕੋਈ ਲੋਕ ਸੇਵਕ ਯਾਦ ਗਾਰ ਕਾਇਮ ਹੋਵੇਗੀ।

ਸ੍ਰੀ ਬਾਬਾ ਜਗਜੀਤ ਸਿੰਘ ਜੀ ਅਤੇ ਸ੍ਰੀ ਬਾਬਾ ਬੀਰ ਸਿੰਘ ਜੀ ਦਾ ਡੂੰਘੀ ਸ਼ੁਭ ਇਛਾ ਭਰਿਆ ਧਨਵਾਦ ਹੈ ਜਿਨ੍ਹਾਂ ਦੀ ਬਹੁਤ ਰੁਝੇਵਿਆਂ ਭਰੀ ਹਾਲਤ ਚੋਂ ਵੀ ਸਾਨੂੰ ਕੁਝ ਸਮਝਣ ਤੇ ਕਰਨ ਵਾਲੇ ਕੰਮਾਂ ਵਿੱਚ ਮਦਦ ਮਿਲਦੀ ਰਹੀ ਤੇ ਅਸੀਂ ਆਪ ਦੀ ਸੇਵਾ ਵਿੱਚ ਏਹ ਪ੍ਰੇਮ-ਭੇਟ ਧਰਨ ਵਿੱਚ ਸਫਲ ਹੋ ਸਕੇ। ਸ੍ਰੀ ਬਾਬਾ ਜਗਜੀਤ ਸਿੰਘ ਜੀ ਦਾ ਜੇ ਸਾਡੇ ਵੱਲ ਵਧੇਰੇ ਧਿਆਨ ਹੋ ਸਕਦਾ ਤਾਂ ਜ਼ਰੂਰੀ ਸੀ ਕਿ ਏਹ ਸੁਗਾਤ ਹੋਰ ਵੀ ਫਬਵੀਂ ਹੁੰਦੀ, ਪਰ ਮਲੇਰ ਕੋਟਲੇ ਦਾ ਸ਼ਹੀਦੀ ਮੇਲਾ ਵੀ ਆਪ ਦੇ ਧਿਆਨ ਤੋਂ ਬਿਨਾਂ ਏਨਾਂ ਕਾਮਯਾਬ ਨਹੀਂ ਸੀ ਹੋ ਸਕਣਾਂ, ਜਿਨਾਂ ਉਹ ਹੁਣ ਹੋਇਆ। ਸ੍ਰੀ ਬਾਬਾ ਬੀਰ ਸਿੰਘ ਜੀ ਨੇ ਸਾਰੇ ਜੀਵਨ ਨਗਰੀ ਤੋਂ ਬਾਹਰਲੇ ਘਮਸਾਣ ਰੁਝੇਵਿਆਂ ਵਿੱਚ ਵੀ ਸਾਡੀ ਲੋੜੀਦੀ ਮਦਦ ਕੀਤੀ ਅਤੇ ਆਪ ਨੇ ਕਈ ਇਕ ਲੇਖਾਂ ਦੇ ਅੰਗ੍ਰੇਜ਼ੀਓਂ ਪੰਜਾਬੀ ਵਿੱਚ ਅਨੁਵਾਦ ਕੀਤੇ।

ਉਹਨਾਂ ਲੇਖਕਾਂ ਦੀਆਂ ਮਿਹਰਬਾਨੀਆਂ, ਸਾਡੀ ਕ੍ਰਿਤਗਯਤਾ ਦੀਆਂ ਬਹੁਤ ਹਕਦਾਰ ਹਨ ਜਿਹਨਾਂ ਨੇ ਸਾਡੇ ਮਿਲਕੇ ਕਹਿਣ ਅਤੇ ਪਤਰ ਦੁਆਰਾ ਕੀਤੀਆਂ ਅਰਜ਼ਾਂ ਦੇ ਨਾਲ ਹੀ ਆਪਣੇ ਸੁਚੇ ਜਤਨ ਆਪ ਤਕ ਅਪੜਾਨ ਦੀ ਸਾਡੀ ਮਦਦ ਕੀਤੀ। ਸ੍ਰੀ ਯੁਤ ਸ੍ਰ. ਅਵਤਾਰ ਸਿੰਘ ਜੀ ਅਜ਼ਾਦ, ਸ੍ਰੀ ਜਗਜੀਤ ਸਿੰਘ ਜੀ ਅਨੰਦ, ਸ੍ਰ. ਅਮਰ ਸਿੰਘ ਜੀ,ਦੁਸਾਂਝ, ਸ੍ਰੀ ਵੀ. ਐਸ. ਸੂਰੀ, ਪ੍ਰੋ: ਜੈ ਚੰਦ ਜੀ ਵਿਦਿਆਲੰਕਾਰ, ਸ੍ਰੀ ਅਰਜਨ ਸਿੰਘਜੀ ਗੜਗੱਜ, ਲਾਲਾ ਹਰਿਦੇਵ ਸਹਾਇ ਜੀ, ਸ੍ਰ. ਨਾਹਰ ਸਿੰਘ ਜੀ ਐਮ. ਏ. ਸ੍ਰੀ ਰਾਜਿੰਦਰ ਜੀ ਐਮ. ਏ. 'ਮਤਵਾਲਾ' ਜੀ,ਅਤੇ ਗਿ:ਹੀਰਾਸਿੰਘ ਜੀ 'ਦਰਦ' ਉਮੀਦਹੈਸਾਡੀ ਦਿਲੋਂ ਮਨੋਂ ਕ੍ਰਿਤਗਯਤਾ ਪ੍ਰਵਾਨ ਕਰਨਗੇ ਅਤੇ,ਜੇਸਾਡੀਆਂਆਪਣੀਆਂ ਗ਼ਲਤੀਆਂ ਕਾਰਨ ਉਹਨਾਂ ਨੂੰ ਕੁਝ ਅਯੋਗ ਜਾਪਿਆ ਹੋਵੇ ਤਾਂ ਸਾਨੂੰ ਖਿਮਾਂ ਕਰਨਗੇ।

ਨਾਮਧਾਰੀ ਲੇਖਕ ਅਤੇ ਕਵੀ ਸਾਡੀ ਸਚੇ ਦਿਲੋਂ ਕ੍ਰਿਤਗਯਤਾ ਪਰਵਾਨ ਕਰਨ, ਕਿਉਂਕਿ ਉਹਨਾਂ ਦੀ ਆਸ ਤੇ ਹੀ ਅਸੀਂ ਇਸ ਵਡੇਰੇ ਕੰਮ ਨੂੰ ਹਰ ਸਾਲ ਜ਼ਿਮੇਂ ਲੈ ਲੈ ਦੇ ਹਾਂ। ਸਾਡੇ ਪ੍ਰਬੰਧ ਲੇਖਕ ਸ੍ਰ. ਬੂਟਾ ਸਿੰਘ ਜੀ ਐਮ. ਏ. ਦਿੱਲੀ, ਪੰਡਿਤ ਗੋਪਾਲ ਸਿੰਘ ਜੀ, ਸ੍ਰੀ ਦਲਬਾਰ ਸਿੰਘ ਜੀ 'ਤਰਸ' ਸ੍ਰੀ ਗੁਰਦੀਪ ਸਿੰਘ ਜੀ, ਮਾਸਟਰ ਸੁਹਿੰਦਰ ਸਿੰਘ ਜੀ, ਮਾਸਟਰ ਨਿਹਾਲ ਸਿੰਘ ਜੀ, ਸ੍ਰ. ਊਧਮ ਸਿੰਘ ਜੀ "ਆਜਿਜ਼" ਸ੍ਰ: ਗੁਰਦਿਤ ਸਿੰਘ 'ਕਮਲ', ਸੰਤ ਬਿਸ਼ਨ ਸਿੰਘ ਜੀ ਨੰਗਲ, ਸ੍ਰੀ ਰਾਜਿੰਦਰ ਸਿੰਘ ਜੀ ਗੁਰੂਸਰ ਸਾਬਕਾ ਐਡੀ-ਟਰ, ਸ੍ਰੀ ਪਿਆਰਾ ਸਿੰਘ ਜੀ 'ਵਿਰਦੀ' ਅਤੇ ਸੰਤ ਆਤਮਾਂ ਸਿੰਘ ਸਨਖਤਰਾ ਆਦਿਕ ਹੋਰ ਅਨੇਕਾਂ ਕਵੀ ਤੇ ਲੇਖਕਾਂ ਨੂੰ ਅਸੀਂ ਬੇਨਤੀ ਕਰਦੇ ਹਾਂ ਕਿ ਉਹ ਸਦਾ ਹੀ "ਸਤਿਜੁਗ" ਨੂੰ ਆਪਣੀਆਂ ਚੰਗੇ-ਰੀਆਂ ਨਿੱਗਰ, ਪ੍ਰੇਰਣਾਂ ਭਰਪੂਰ ਤੇ ਨਾਮਧਾਰੀ ਮਿਸ਼ਨ ਨਾਲ ਮੁਖ ਰਖਦੀਆਂ ਰਚਨਾਵਾਂ ਭੇਜਦੇ ਰਹਿਣ।

ਸੰਤ ਤਰਨ ਸਿੰਘ ਜੀ "ਵਹਿਮੀ" ਸੰਤ ਨਗਰ "ਸਤਿਜੁਗ" ਦੇ ਪੁਰਾਣੇ ਲੇਖਕਾਂ ਚੋਂ ਹਨ, ਪਰ ਐਤਕਾਂ ਉਹਨਾਂ ਦੇ ਇਕ ਮਾਰੂ ਬਿਮਾਰੀ ਦੇ ਕਾਬੂ ਆ ਜਾਣ ਕਾਰਨ ਅਸੀਂ ਉਹਨਾਂ ਦੇ ਲੇਖ ਤੋਂ ਵੀ ਵਿਰਵੇ ਰਹੇ ਹਾਂ।

ਸ਼੍ਰੀ ਪ੍ਰੀਤਮ ਸਿੰਘ ਜੀ ਪੰਛੀ ਨਾਮਧਾਰੀ ਵਿਦਿ-ਆਲਾ ਭੈਣੀ ਸਾਹਿਬ ਦੇ ਵਿਦਿਆਰਥੀ ਅਤੇ ਮੇਰੇ ਬਾਲ ਸਖਾਈ, ਸਤਿਗੁਰੂ ਜੀ ਦੀ ਆਗਿਆ ਨਾਲ ਸ਼ਹੀਦਾਂ ਦੀ ਯਾਦ ਵਿੱਚ ਉਚੇਚੇ ਲੇਖਾਂ ਤੇ ਬਸੰਤ ਅੰਕ ਦੀ ਮਦਦ ਲਈ ਤਿਆਰ ਸਨ, ਪਰ ਉਹ ਵੀ ਅਚਾਨਕ ਬਿਮਾਰੀ ਦੇ ਕਾਬੂ ਆ ਗਏ ਅਤੇ ਅਸੀਂ ਉਨ੍ਹਾਂ ਦੇ ਵਿਚਾਰਾਂ ਤੋਂ ਵੀ ਮਹਿਰੂਮ ਰਹਿ ਗਏ ਹਾਂ।

ਸੁਰਗੀ ਸ਼੍ਰੀ ਆਲਿਮ ਜੀ, ਅਰਸ਼ੀ ਫਰਿਸ਼ਤਾ ਆਦਿ ਅਤੇ ਆਪਣੇ ਚੋਂ ਵਿਛੜੇ ਅਨੇਕਾਂ ਹੋਰ ਲੇਖਕਾਂ ਦਾ ਚੇਤਾ ਆ ਆਕੇ, ਉਹਨਾਂ ਦੀ ਘਾਟ ਨੂੰ ਡੂੰਘਾ ਮਹਿਸੂਸ ਕਰਵਾਂਦਾ ਹੈ, ਪਰ ਸਾਡੀ ਬੇ-ਬਸੀ ਸਾਨੂੰ ਕੁਝ ਗਰਮ ਹੰਝੂ ਡੋਲ੍ਹਣ ਤੋਂ ਬਿਨਾਂ ਹੋਰ ਕੋਈ ਰਾਹ ਨਹੀਂ ਦਿੰਦੀ।

**ਪ੍ਰੈਸ ਸਟਾਫ :**

ਇਸ ਵਾਰ ਦਾ ਅੰਕ ਜਿਹੋ ਜੇਹਾ ਵੀ ਅਸੀਂ ਪ੍ਰਕਾਸ਼ਤ ਕਰ ਸਕੇ ਹਾਂ ਕਦੇ ਨਾ ਹੁੰਦਾ ਜੇ ਪ੍ਰੈਸ ਨਾਲ ਸਬੰਧਤ ਸਾਰੇ ਹੀ ਮੇਰੇ ਸਾਥੀਆਪਣਾਂ ਹਿਸੇ ਔਂਦਾ ਧਿਆਨਇਸ ਪਾਸੇਨਾ ਦਿੰਦੇ।ਬੜੀਧੀਰਤਾ ਨਾਲ ਸ੍ਰੀ ਮਾਨ ਹਜ਼ੂਰ ਸਿੰਘ ਜੀ "ਚੰਦਹਾਂਸ" ਬੜੇ ਉਦਮ ਸਿੰਘ ਸੰਤ ਬਲਵੰਤ ਸਿੰਘ ਜੀ ਮਸ਼ੀਨ ਮੈਨ, ਬੜੀ ਲਗਨ ਨਾਲ ਗੁਰਬਚਨ ਸਿੰਘ ਫੋਰਮੈਨ ਤੇ ਸੰਤਗੁਰਬਖਸ਼ ਸਿੰਘ ਜੀ 'ਤੋਤਾ' ਨੇ ਜ਼ਿਮੇ ਲਗੇ ਕੰਮ ਨਿਬਾਹੇ। ਸਰਬ ਸ੍ਰੀ ਗੱਜਣ ਸਿੰਘ ਜੀ, ਅਮਰੀਕ ਸਿੰਘ ਜੀ, ਸੁਵਰਨ ਸਿੰਘ ਜੀ (ਦਿਲੀ) ਸਰਦੂਲ ਸਿੰਘ ਕਰਮ ਸਿੰਘ "ਜੋਗੀ" ਬਲਵੰਤ ਸਿੰਘ ਧੰਨੀ ਅਤੇ ਮੋਹਣ ਸਿੰਘ ਜੀ ਦਾ ਜਿਨਾਂ ਧਨਵਾਦ ਕਰ ਲਿਆ ਜਾਏ ਥੋੜਾ ਹੈ। ਕਿਉਂਕਿ ਬੜੀ ਸ਼ੌਕਾਂ ਭਰੀ ਤੇ ਬੇ-ਪਰਵਾਹ ਉਮਰ ਵਿੱਚ ਵੀ ਇਹਨਾਂ ਸਬਰ ਤੇ ਸਿਦਕ ਦਿਲੀ ਨਾਲ ਕੰਮ ਕਰਕੇ ਅੰਕ ਨੂੰ ਸਮਾਪਤ ਕਰਨ ਵਿੱਚ ਮਦਦ ਕੀਤੀ ਹੈ। ਸ੍ਰੀ ਮਾਨ ਸੰਤ ਰਣਜੀਤ ਸਿੰਘ ਜੀ 'ਸਤਿਜੁਗ' ਦੇ ਮੈਨੇਜਰਹਨ ਤੇ ਆਪਨੇਆਪਣੀਆਂ ਦੂਜੀਆਂ ਜ਼ਿੰਮੇਵਾਰੀਆਂ ਨਿਬਾਹੁੰਦਿਆਂ ਵੀ ਸਾਡੇ ਨਾਲ ਸਬੰਧਤ ਕੰਮਾਂ ਵਿੱਚ ਮਦਦ ਕੀਤੀ ਹੈ।

ਸੰਤ ਹਰਬੰਸ ਸਿੰਘ ਜੀ ਤੇ ਦਰਸ਼ਨ ਸਿੰਘ ਬਿਜਲੀ ਵਾਲਿਆਂ ਦਾਸ਼ੁਕਰਾਨਾ ਅਦਾ ਕਰਦਿਆਂ ਵੀ ਸਾਨੂੰ ਖੁਸ਼ੀ ਹੋ ਰਹੀ ਹੈ ਕਿਉਂਕਿ ਸਾਰਾ ਸਾਰਾ ਦਿਨ ਇੰਜਨਤੇਕੰਮ ਕਰਦਿਆਂ,ਥੱਕਟੁੱਟਕੇਵੀ,ਰਾਤ ਨੂੰ ੧੦ ਵਜੇ ਤੱਕ ਪ੍ਰੈਸ ਵਾਸਤੇ ਰੌਸ਼ਨੀ ਤੇ ਮਸ਼ੀਨ ਲਈ ਬਿਜਲੀ—ਸ਼ਕਤੀ ਸਪਲਾਈ ਕਰਦੇ ਰਹੇ।

**ਤਸਵੀਰਾਂ ;**

ਅਸੀਂ ਸਮਝਦੇ ਹਾਂ ਕਿ ਏਨੀਆਂ ਤਸਵੀਰਾਂ ਦੇਣ ਦੇ ਬਾਵਜੂਦ ਵੀ ਅਸੀਂ ਪਾਠਕਾਂ ਤੇ ਨਾਮ-ਧਾਰੀ ਸ਼ੌਕ ਦੀਆਂ ਬਹੁਤੀਆਂ ਤਸਵੀਰਾਂ ਨਹੀਂ ਦੇ ਸਕੇ। ਸਾਨੂੰ ਅਫਸੋਸ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਵਿੱਤ੍ਰ ਦੀਦਾਰਿਆਂ ਦੀ ਕੋਈ ਨਵੀਂ ਤਸਵੀਰ ਪਾਠਕਾਂ ਦੇ ਪੇਸ਼ ਨਹੀਂ ਕੀਤੀ ਜਾ ਸਕੀ। ਇਕੋ ਲਫ਼ਜ਼"ਬੇਬਸੀ"ਹੀ ਸਾਡੀਮਦਦ ਕਰਸਕਦਾ ਹੈ,ਇਸ ਘਾਟੇ ਨੂੰ ਅਸੀਂ ਡੂੰਘਾ ਮਹਿਸੂਸ ਕਰ ਰਹੇ ਹਾਂ। ਪਰ ਸ੍ਰੀਮਾਨ ਸੰਤ ਡੁਮਣ ਸਿੰਘ ਜੀ"ਕੰਵਲ" ਅਫਰੀਕਾ ਵਾਲਿਆਂ ਸਾਨੂੰ ਬਿਲਕੁਲ ਨਿਰਾਸ ਨਹੀਂ ਹੋਣ ਦਿਤਾ ਜਦ ਕਿ ਅਸੀਂ ਕੇਵਲ ਉਹਨਾਂ ਦੇ ਉਦਮ ਨਾਲ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਨਵੀਨ ਤੇ ਰੰਗੀਨ ਤਸਵੀਰ ਪਾਠਕਾਂ ਦੀ ਭੇਟਾ ਕਰ ਸਕੇ ਹਾਂ। ਇਹ ਨਿਰੋਲ ਉਹਨਾਂ ਦੇ ਪਤਰ ਦਾ ਅਸਰ ਸੀ ਤੇ ਅਤੇ ਉਹਨਾਂ ਦੀ ਭੇਜੀ ਹੋਈ ਰੰਗੀਨ ਤਸਵੀਰ ਦਾ ਹੀ ਪ੍ਰਭਾਵ ਹੈ ਕਿ ਅਸੀਂ ਇਸ ਅੰਕ ਵਿੱਚ ਰੰਗੀਨ ਤਸਵੀਰ ਤੱਕ ਰਹੇ ਹਾਂ ਅਤੇ ਇਸ ਦੇ ਸਾਰੇ ਖਰਚ ਦੀ ਵੀ ਅਫ-ਰੀਕਾ ਨਿਵਾਸੀ ਸੰਗਤ ਨੇ ਹੀ ਕਿਰਪਾ ਕੀਤੀ ਹੈ। ਲੋੜੀ ਦੇ ਸ਼ਹਿਰੋਂ ਦੂਰ ਹੋਣ ਕਰਕੇ "ਸਤਿਜੁਗ"ਨੂੰ ਕਈ ਥੁੜਾਂ ਦਾ ਸ਼ਿਕਾਰ ਰਹਿਣਾਂ ਪੈਂਦਾ ਹੈ। ਦੋ ਤਿੰਨ ਚੱਕਰ ਸੰਤ ਬਲਵੰਤ ਸਿੰਘ ਜੀ ਮਸ਼ੀਨ ਮੈਨ ਦੇ ਦਿੱਲੀ ਲਗਕੇ, ਅਤੇ ਕੁਝ ਵਧੀਕ ਖਰਚ ਕਰਕੇ ਵੀ, ਅਸੀਂ ਸਮਝਦੇ ਹਾਂ ਕਿ ਆਪਨੂੰ ਤਸ-ਵੀਰਾਂ ਵਲੋਂ ਤਸੱਲੀ ਨਹੀਂ ਦੁਆ ਸਕੇ ਹੋਵਾਂਗੇ। ਖਾਲੀ ਪਾਸਿਆਂ ਤੇ ਹੋਰ ਤਸਵੀਰਾਂ ਦੇ ਕੇ ਅਸੀਂ ਕਾਗਜ਼ ਅਤੇ ਪੈਸੇ ਦੀ ਚੰਗੀਵਰਤੋਂ ਕਰਸਕਦੇ ਸਾਂ।

ਬਹੁਤੀਆਂ ਤਸਵੀਰਾਂ ਦਿੱਲੀ ਵਿੱਚ ਹੋਈ ਸ਼ਾਕਾਹਾਰੀ ਕਾਨਫ੍ਰੰਸ ਦੇ ਸਮੇਂ ਦੀਆਂ ਹਨ, ਜਿਸ ਬਾਬਤ ਹਫਤਾਵਾਰ "ਸਤਿਜੁਗ" ਵਿੱਚ ਅਗੇ ਰੀਪੋਰਟ ਪ੍ਰਕਾਸ਼ਤ ਕੀਤੀ ਜਾ ਚੁਕੀ ਹੈ. ਇਹ ਉਸ ਕਾਨਫ੍ਰੰਸ ਦੀਆਂ ਝਲਕਾਂ ਪਾਠਕਾਂ ਨਾਲ ਸਾਂਝੀਆਂ ਕਰਨ ਹਿਤ ਛਪਵਾਈਆਂ ਹਨ।

ਸ. ਗੁਰਦਿਤ ਸਿੰਘ ਜੀ "ਕਮਲ" ਨੇ ਰੰਗੂਨ ਦੇ ਪੈਗੋਡਾ ਦੀ ਉਚੇਰੀ ਤਸਵੀਰ ਭੇਜਕੇ ਸਾਨੂੰ ਰਿਣੀ ਬਣਾਇਆ ਹੈ।

ਪਰ ਇਹ ਸਾਰੀਆਂ ਤਸਵੀਰਾਂ ਤੇ ਉਦਮ ਧਰੇ ਧਰਾਏ ਹੀ ਰਹਿ ਜਾਂਦੇ ਜੇ ਨਾਮਧਾਰੀ ਪੰਥ ਦੇ ਚਿਰ ਪ੍ਰਚਿਤ ਤੇ ਸਤਿਕਾਰੇ ਪਿਆਰੇ ਮੁਸੱਵਰ ਸੰਤ ਵਰਿ-ਆਮ ਸਿੰਘ ਜੀ ਆਪਣੀ ਨੌਕਰੀ ਦੀ ਪ੍ਰਵਾਹ ਵੀ ਨਾ ਕਰਦਿਆਂ, ਆਪਣਾਂ ਉਚੇਚਾ ਰਸੂਖ ਵਰਤਕੇ ਬੜੇ ਥੋੜੇ ਸਮੇਂ ਵਿੱਚ ਸਾਰੀ ਤਿਆਰੀ ਨ

ਕਰਵਾ ਦਿਤੀ ਹੁੰਦੀ। ਅਸੀਂ ਸਚੇ ਮਨੋ ਆਪਣੀ ਮਿਲ ਵਰਤੋਂ ਦੀ ਪ੍ਰਸ਼ੰਸਾ ਕਰਦੇ ਹਾਂ।

ਲੇਖਾਂ ਬਾਬਤ :

ਮੌਜੂਦਾ ਅੰਕ ਵਿੱਚ ਆਏ ਲੇਖਾਂ ਨੂੰ ਅਸੀਂ ਆਪਣੀ ਮਨਚਾਹੀ ਤਰਤੀਬ ਨਹੀਂ ਦੇ ਸਕੇ, ਕੁਝ ਅਗਲੇ ਪਿਛੇ ਤੇ ਕੁਝ ਪਿਛਲੇ ਅਗੇ ਆ ਗਏ ਹਨ ਸੁਹਿਰਦ ਪਾਠਕਾਂ ਤੋਂ ਖਿਮਾਂ ਮੰਗਦਿਆਂ ਲੇਖਕਾਂ ਨੂੰ ਜ਼ਰੂਰ ਬੇਨਤੀ ਕਰਾਂਗੇ ਕਿ ਵਕਤ ਮੁਕਰਰ ਦੇ ਅੰਦਰ ਹੀ ਆਪਣੀਆਂ ਰਚਨਾਵਾਂ ਭੇਜਕੇ ਸਾਡੀ ਤਰਤੀਬ ਵਿੱਚ ਮਦਦ ਕਰ ਸਕਦੇ ਸਨ, ਪਰ ਕੁਝ ਗਲਤੀ ਸਾਡੇ ਅਮਲੇ ਦੀ ਵੀ ਜ਼ਰੂਰ ਹੈ।

ਕੁਝ ਲੇਖਕਾਂ ਦੇ ਲੇਖ ਬੜੇ ਪਛੜਕੇ ਪੁਜੇ ਹਨ, ਜਿਨ੍ਹਾਂ ਦੇ ਪਰਕਾਸ਼ਣ ਵਲੋਂ ਅਸੀਂ ਸੁਭਾਵਕ ਹੀ ਅਸਮਰਥ ਸਾਂ, ਕੁਝ ਲੇਖਕਾਂ ਨੇ ਆਪ ਹੀ ਅਜੇਹੀਆਂ ਉਲਝਣਾਂ ਪੈਦਾ ਕਰ ਲਈਆਂ ਜਿਸ ਕਰਕੇ ਉਹ ਪ੍ਰਕਾਸ਼ਤ ਨਹੀਂ ਹੋ ਸਕੇ।

ਕਵੀ ਜਨਾਂ ਦੀਆਂ ਬਹੁਤ ਵੱਡੀਆਂ ਵੱਡੀਆਂ ਤੇ ਬੜੀ ਸਾਦੀ ਕਿਸਮ ਦੀਆਂ ਕਵਿਤਾਵਾਂ ਹੀ ਅਪੜੀਆਂ ਹਨ। ਜਿਨ੍ਹਾਂ ਚੋਂ ਅਸੀਂ ਕੁਝ ਟੁਕੜੇ ਹੀ ਪ੍ਰਕਾਸ਼ਤ ਕਰ ਸਕੇ ਹਾਂ। ਮਜ਼ਬੂਰੀ ਕਰਕੇ ਖਿਮਾਂ ਦੇ ਯਾਚਕ ਹਾਂ। ਨਾਮਧਾਰੀ ਪੰਥ ਦੇ ਨਵੇਂ ਲੇਖਕਾਂ ਤੇ ਕਵੀਆਂ ਨੂੰ ਸਨਿਮਰ ਬੇਨਤੀ ਹੈ ਕਿ ਉਹ ਕਲਮ–ਕਲਾ ਦੀ ਮਹਾਨਤਾ ਨੂੰ ਸਮਝਣ, ਸੰਖੇਪਤਾ, ਰੂਪ ਤੇ ਵਿਸ਼ੇ ਦਾ ਧਿਆਨ ਰਖਦਿਆਂ ਹੀ ਆਪਣੀ ਰਚਨਾਂ ਤਿਆਰ ਕੀਤਾ ਕਰਨ।

ਟਾਈਪ ਦੀ ਕਮਜ਼ੋਰੀ ਨੇ ਵੀ ਸਾਡੀ ਸੁਗਾਤ ਨੂੰ ਲੋੜੀਂਦਾ ਖੂਬ ਸੂਰਤ ਬਣਨ ਨਹੀਂ ਦਿਤਾ। ਟੁਟੀਆਂ ਲਗਾਂ ਤੇ ਪਰੂਫਰੀਡਿੰਗ ਦੀਆਂ ਗਲਤੀਆਂ ਤੁਹਾਡੇਸੁਆਦਨੂੰ ਕਿੱਰਕਿਰਾ ਤਾਂ ਕਰਨਗੀਆਂ ਹੀ ਪਰ ਸਾਨੂੰ ਖਿਮਾਂ ਜ਼ਰੂਰ ਕਰਨਾ ਕਿਉਂਕਿ ਸਾਨੂੰ, ਹਾਲਤ ਦੇ ਕਾਰਨ, ਇਹਨਾਂ ਗਲਤੀਆਂ ਦਾ ਸ਼ਿਕਾਰ ਹੋਣਾਂ ਹੀ ਪੈਂਦਾ ਸੀ।

ਡਾਕ ਪਰਬੰਧ :

ਜਿਸਦੀ ਕਮਜ਼ੋਰੀ ਦੇ ਸਾਨੂੰ ਕਈ ਵਾਰ ਉਲ੍ਹਾਮੇ ਆਏ ਹਨ। ਪਾਠਕ ਵੀ ਸਚੇ ਹੁੰਦੇ ਹਨ ਤੇ ਕਸੂਰ ਵਾਰ ਓਨੇ ਅਸੀਂ ਵੀ ਨਹੀਂ ਹੁੰਦੇ। ੨੨ ਮੀਲ ਦੇ ਫਾਸਲੇ ਤੇ ਸਰਸਾ ਸ਼ਹਿਰ ਪੈਂਦਾ ਹੈ ਏਨੇ ਰਸਤੇ ਵਿੱਚ ਕੋਈ ਭਰੋਸੇ ਯੋਗ ਆਵਾਜਾਈ ਦਾ ਵਸੀਲਾ ਨਹੀਂ ਤੇ ਨਾ ਹੀ ਪੱਕੀ ਸੜਕ ਡਾਕ ਦਾ ਮਹਿਕਮਾਂ ਵੀ ਆਪਣੀ ਸਾਰੀ ਬੇ-ਪ੍ਰਵਾਹੀ ਸਾਡੇ ਨਾਲ ਹੀ ਵਰਤਦਾ ਹੈ। ਕਈ ਵੇਰ ਚਾਲੂ ਬਸਾਂ ਡਾਕ ਲੈ ਕੇ ਰਾਹ ਵਿੱਚ ਹੀ ਖਰਾਬ ਹੋ ਜਾਂਦੀਆਂ ਹਨ। ਅਸੀਂ ਕਈ ਵੇਰ ਤਿੰਨ ਤਿੰਨ ਦਿਨ ਡਾਕ ਤੋਂ ਮਹਿਰੂਮ ਹੋ ਜਾਂਦੇ ਅਤੇ ਦੁਨੀਆਂ ਤੋਂ ਟੁਟ ਜਾਂਦੇ ਹਾਂ। ਹੁਣ ਸੜਕ ਬਣ ਰਹੀ ਹੈ, ਪਰ ਬਹੁਤ ਸੁਸਤ ਰਫਤਾਰ, ਇਸਦੇ ਬਣ ਜਾਣ ਨਾਲ ਕੁਝ ਮੁਸ਼ਕਲ ਹੱਲ ਹੋਣ ਦੀ ਸੰਭਾਵਨਾਂ ਹੈ।

ਡਾਕ ਮਹਿਕਮੇਂ ਵਲੋਂ ਜਿਥੇ ਸਾਨੂੰ ਡਾਕ ਦੀ ਪਹੁੰਚ ਵਗੈਰਾ ਦੀ ਤਕਲੀਫ ਹੈ, ਓਥੇ ਏਹ ਵੀ ਹੈ ਕਿ ਐਨ ਸਮੇਂ ਸਿਰ, ਸਤਿਜੁਗ ਨੂੰ ਪੋਸਟ ਕਰਨ ਲਈ ਲੋੜੀਂਦੇ ਟਿਕਟ ਵਗੈਰਾ ਵੀ ਹਰ ਸਾਤੇ ਬਕਾਇਦਗੀ ਨਾਲ ਨਹੀਂ ਮਿਲਦੇ। ਅਸੀਂ ਆਪਣੀਆਂ ਸ਼ਕਾਇਤਾਂ ਮਹਿਕਮਾਂ ਡਾਕ ਦੇ ਅਧਿਕਾਰੀਆਂ ਨੂੰ ਲਿਖਦੇ ਰਹਿੰਦੇ ਹਾਂ, ਮਿਲਕੇ ਵੀ ਜੀਵਨ ਨਗਰ ਡਾਕਖਾਨੇ ਦੀਆਂ ਮਜਬੂਰੀਆਂ ਦਸਦੇ ਰਹਿਦੇ ਹਾਂ। ਪਰ ਮਹਿਕਮੇਂ ਦੇ ਕੰਨਾਂ ਤੇ ਜੂੰ ਤੱਕ ਨਹੀਂ ਸਰਕਦੀ। ਐਤਕਾਂ ਵੀ ਸਾਨੂੰ ਲੋੜੀ ਦੀਆਂ ਟਿਕਟਾਂ ਨਹੀਂ ਮਿਲ ਰਹੀਆਂ। ਇਸ ਲਈ ਸਾਡੀ ਇਸਬੇਬਸੀ ਨੂੰ ਪਾਠਕਾਂ ਵਲੋਂ ਸਦਾ ਮੁਖ ਰਖਣਾਂ ਚਾਹੀਦਾ ਹੈ।

ਹੁਣ ਵੀ ਸਾਨੂੰ ਡਰ ਹੈ ਕਿ ਸਾਡਾ ਏਹ ਅੰਕ ਆਪ ਨੂੰ ਸ਼ਾਇਦ ਲੇਟ ਹੀ ਪਹੁੰਚੇ। ਐਨ ਸਮੇਂ ਸਿਰ ਤਿਆਰੀ ਵੀ ਸਾਨੂੰ ਆਪਣੇ ਹਾਲਾਤ ਦੇ ਰੂਬਰੂ ਆਪਦੇ ਸਾਹਮਣੇ ਝੂਠਿਆਂ ਪਾ ਸਕਦੀ ਹੈ।

ਸੋ ਉਪ੍ਰੋਕਤ ਘਾਟਾਂ ਤੇ ਥੁੜਾਂ ਦੇ ਹੁੰਦਿਆਂ ਵੀ, ਸਾਡੀ ਇਸ ਪਿਆਰ ਭਰੀ ਸੁਗਾਤ ਨੂੰ ਆਪ ਪਰਵਾਨ ਕਰਦੇ ਹੋਏ ਸਾਨੂੰ ਚੜ੍ਹਦੀ ਕਲਾ ਤੇ ਵਧੇਰੇ ਚੰਗਾ ਹੋਣ ਦੀਆਂ ਕਾਮਨਾਵਾਂ ਭੇਜੋਗੇ, ਏਹ ਅਸੀਂ ਪਾਠਕਾਂ ਦੀ ਸੁਭਾਵਕ ਫਖਰ ਦਿੱਲੀ ਤੋਂ ਉਮੀਦ ਰਖਦੇ ਹਾਂ। ਸਤਿ ਸ੍ਰੀ ਅਕਾਲ।